# ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ
# ਸੁਤੰਤ੍ਰਤਾ ਦੀ ਭਾਵਨਾ

ਡਾ. ਰਤਨ ਸਿੰਘ ਜੱਗੀ

ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ
ਚੰਡੀਗੜ੍ਹ

'ਚੁ ਕਾਰ ਅਜ਼ ਹਮਾ ਹੀਲਤੇ ਦਰ-ਗੁਜ਼ਸ਼ਤ ।
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ।'

**ਇਸ ਕਲਮ ਤੋਂ ਹੋਰ :**

੧. ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ
੨. ਦਸਮ ਗ੍ਰੰਥ ਦਾ ਕਰਤ੍ਰਿਤਵ
੩. दशमग्रन्थ की पौराणिक पृष्ठभूमि
੪. ਵਾਰਾਂ ਭਾਈ ਗੁਰਦਾਸ : ਸ਼ਬਦ-ਅਨੁਕ੍ਰਮਣਿਕਾ ਅਤੇ ਕੋਸ਼
੫. ਵਿਚਾਰਧਾਰਾ

# ਵਿਸ਼ੇ-ਸੂਚੀ

# ਭੂਮਿਕਾ

ਪੰਜਾਬ ਦੀ ਜਨਤਾ ਉਦੋਂ ਨਿਰੀ ਪੁਰੀ ਲੋਥ ਸੀ। ਉਸ ਨੂੰ ਆਪਣੇ ਅਸਤਿਤਵ ਦੇ ਉਤਰੋਤਰ ਵਿਨਾਸ਼ ਦੀ ਸਾਰ ਤਕ ਨਹੀਂ ਸੀ। ਉਸ ਤੇ ਕੌਣ ਰਾਜ ਕਰ ਰਿਹਾ ਹੈ ? ਉਸ ਤੇ ਕਿਸ ਨੂੰ ਰਾਜ ਕਰਨਾ ਚਾਹੀਦਾ ਹੈ ? ਉਸ ਦਾ ਕੀ ਕਰਤੱਵ ਹੈ ? ਇਸ ਤਰ੍ਹਾਂ ਦੀ ਉਸ ਨੂੰ ਚਿੰਤਾ ਹੀ ਨਹੀਂ ਰਹੀ ਸੀ। ਸਦੀਆਂ ਤੋਂ ਗ਼ੁਲਾਮ ਰਹਿਣ ਕਰਕੇ ਉਹ ਸੁਤੰਤ੍ਰਤਾ ਦਾ ਸੁਆਦ ਹੀ ਭੁਲਾ ਬੈਠੀ ਸੀ। ਹਰ ਪਾਸੇ ਉਦਾਸੀ ਪਸਰੀ ਹੋਈ ਸੀ ਮਰਘਟ ਵਾਲੀ, ਯੁੱਧ ਉਪਰੰਤ ਹਾਰੇ ਹੋਏ ਪੱਖ ਵਾਲੀ।

ਪਰਸਪਰ ਵੈਰ ਵਿਰੋਧ ਦੀ ਮਹਾ ਮਾਇਆ ਦੇ ਪ੍ਰਭਾਵ ਅਧੀਨ ਨਿਰਉਤਸਾਹ, ਨਿਰਉਦੇਸ਼, ਅਭਿਲਾਖਾਹੀਨ ਸਾਰਾ ਪੰਜਾਬ ਸੁਤਾ ਪਿਆ ਸੀ। ਉਸ ਦੇ ਸੁਆਸਾਂ ਦੀ ਗਤਿ ਰੁਕ ਰੁਕ ਕੇ ਚਲ ਰਹੀ ਸੀ। ਔਰੰਗਜ਼ੇਬ ਉਸ ਗਤਿ ਨੂੰ ਵੀ ਸਦਾ ਲਈ ਕ੍ਰਿਆ-ਹੀਨ ਕਰ ਦੇਣ ਦੇ ਸੰਕਲਪ ਬਣਾ ਚੁਕਾ ਸੀ। ਉਸ ਦੀ ਆਪਣੇ ਸੁਪਨੇ ਨੂੰ ਸਾਕਾਰ ਕਰਨ ਲਈ ਸਮੂਹਿਕ ਧਰਮ ਪਰਿਵਰਤਨ ਦੀ ਮੁਹਿੰਮ ਕਸ਼ਮੀਰ ਤਕ ਪਹੁੰਚ ਚੁਕੀ ਸੀ। ਪਰ ਸਤਿ ਅਤੇ ਅਸਤਿ ਸ਼ਕਤੀਆਂ ਵਿਚਾਲੇ ਸੰਤੁਲਨ ਕਾਇਮ ਰਖਣ ਲਈ ਪਰਮਾਤਮਾ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਇਕ ਰਾਸ਼ਟਰ ਨਾਇਕ ਨੂੰ ਵੀ ਜਨਮ ਦੇ ਦਿੱਤਾ।

ਦਸਮ ਗੁਰੂ ਨੇ ਨਿਰਸਹਾਯ ਹਿੰਦੂ ਜਨਤਾ ਦੀ ਰਖਿਆ ਲਈ ਪਹਿਲਾਂ ਸ਼ਾਂਤੀ ਦਾ ਮਾਰਗ ਅਪਣਾਇਆ, ਆਪਣੇ ਪੂਜਯ ਪਿਤਾ ਦਾ ਬਲੀਦਾਨ ਦਿੱਤਾ, ਪਰ ਸਥਿਤੀ ਨ ਸੁਧਰੀ। ਆਖ਼ੀਰ ਜਦੋਂ ਕੋਈ ਹੋਰ ਹੀਲਾ ਨ ਰਿਹਾ ਤਾਂ ਦੇਸ਼ ਨੂੰ ਸਦਾ ਲਈ ਅਨਿਆਇ-ਪੂਰਣ ਜ਼ਾਲਿਮ ਸਰਕਾਰ ਤੋਂ ਸੁਤੰਤ੍ਰ ਕਰਾਉਣ ਲਈ ਤਲਵਾਰ ਨੂੰ ਧਾਰਨ ਕੀਤਾ। ਅਤੇ, ਉਸ ਨੂੰ ਤਦ ਤਕ ਧਾਰਣ ਕੀਤੀ ਰਖਿਆ ਜਦ ਤਕ ਦੇਸ਼ ਦੇ ਬਚੇ ਬਚੇ ਵਿਚ ਆਤਮ-ਗੌਰਵ ਅਤੇ ਸੁਤੰਤ੍ਰਤਾ ਦੀ ਭਾਵਨਾ ਪ੍ਰਸਫੁਟਿਤ ਨ ਹੋ ਗਈ। ਰਾਸ਼ਟਰ ਕਲਿਆਣ ਲਈ ਉਨ੍ਹਾਂ ਨੂੰ ਸਰਵਸ੍ਵ ਤਿਆਗਣਾ ਪਿਆ, ਆਪਣੇ ਮਾਸੂਮ ਬਚਿਆਂ, ਬ੍ਰਿਧ ਮਾਤਾ, ਸੌਮਯ ਪਿਤਾ ਅਤੇ ਅਣਗਿਣਤ ਅਣਖੀ ਸਿੱਖਾਂ ਨੂੰ ਰਾਸ਼ਟਰ ਦੀ ਬਲੀ ਵੇਦੀ ਤੇ ਚੜ੍ਹਾਉਣਾ ਪਿਆ, ਪਰ ਉਸ ਪੁਰਸ਼ ਸ੍ਰੇਸ਼ਠ ਨੇ ਸਦਾ ਲਈ ਮਾਤ੍ਰਿ-ਭੂਮੀ ਦਾ ਦੁਖ ਹਰ ਲਿਆ, ਉਸ ਦਾ ਰਿਣ ਚੁਕਾ ਦਿੱਤਾ।

ਗੁਰੂ ਜੀ ਦਾ ਸੁਤੰਤ੍ਰਤਾ ਅੰਦੋਲਨ ਮੁਸਲਮਾਨਾਂ ਵਿਰੁਧ ਨਹੀਂ ਸੀ, ਜ਼ਾਲਿਮ ਮੁਗ਼ਲ ਸਰਕਾਰ ਵਿਰੁਧ ਸੀ, ਕਿਉਂਕਿ ਗੁਰੂ ਜੀ ਨੂੰ ਸਦ-ਵਿਚਾਰਾਂ ਵਾਲੇ ਮੁਸਲਮਾਨਾਂ ਤੋਂ ਸਦਾ ਮਿਲ-ਵਰਤਨ ਪ੍ਰਾਪਤ ਰਿਹਾ ਹੈ। ਇਹ ਅੰਦੋਲਨ ਉਨ੍ਹਾਂ ਹਿੰਦੂ ਰਾਜਿਆਂ

ਜਾਂ ਜਾਗੀਰਦਾਰਾਂ ਦੇ ਸਮਰਥਨ ਲਈ ਵੀ ਨਹੀਂ ਸੀ ਜੋ ਆਪਣਾ ਤੇਜ, ਤ੍ਰਾਣ ਅਤੇ ਕਸ਼ਾਤ੍ਰ ਧਰਮ ਤਿਆਗ ਕੇ ਮੁਗਲ ਸਰਕਾਰ ਦੇ ਪੂਰਕ ਮਾਤ੍ਰ ਬਣ ਚੁਕੇ ਸਨ, ਕਿਉਂਕਿ ਉਨ੍ਹਾਂ ਵਲੋਂ ਇਸ ਅੰਦੋਲਨ ਨੂੰ ਸਦਾ ਕਠੋਰ ਹਾਨੀ ਪਹੁੰਚਾਈ ਜਾਂਦੀ ਰਹੀ ਹੈ ।

ਇਹ ਅੰਦੋਲਨ ਸੁਤੰਤ੍ਰਤਾ ਲਈ ਸੀ, ਰਾਸ਼ਟਰ ਕਲਿਆਣ ਲਈ ਸੀ, ਉਨ੍ਹਾਂ ਪਦ-ਦਲਿਤਾਂ ਲਈ ਸੀ ਜੋ ਯੁਗ ਯੁਗ ਤੋਂ ਅਧਿਕਾਰਾਂ ਤੋਂ ਵੰਚਿਤ ਸਨ, ਅਭਾਵ ਗ੍ਰਸਤ ਸਨ, ਅਪਮਾਨਿਤ ਸਨ । ਇਸ ਅੰਦੋਲਨ ਲਈ ਗੁਰੂ ਜੀ ਨੇ ਸਾਹਿਤ-ਸ਼ਕਤੀ ਦਾ ਸਹਿਯੋਗ ਪ੍ਰਾਪਤ ਕੀਤਾ, ਆਪਣੀ ਬਾਣੀ ਅਤੇ ਆਪਣੇ ਦਰਬਾਰੀ ਕਵੀਆਂ ਦੀ ਕਵਿਤਾ ਦੁਆਰਾ ਹਰ ਇਕ ਅਨੁਯਾਈ ਦੇ ਮਨ ਨੂੰ ਸੁਤੰਤ੍ਰਤਾ ਦੀ ਰਾਸ਼ਟਰੀ ਭਾਵਨਾ ਨਾਲ ਉਦਵੇਲਿਤ ਕਰ ਦਿੱਤਾ । ਰਾਸ਼ਟਰ ਦੀ ਉਸਾਰੀ ਲਈ ਹਰ ਸਿੱਖ ਨੂੰ ਸਵਾ ਲਖ ਨਾਲ ਲੜਨ ਵਾਲਾ ਅਨੁਸ਼ਾਸਿਤ ਸੈਨਾਨੀ ਬਣਾ ਦਿੱਤਾ । ਉਸੇ ਕਾਵਿ–ਸਾਹਿਤ ਦੀ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਦਾ ਮੁਲਾਂਕਣ ਕਰਨਾ ਪ੍ਰਸਤੁਤ ਖੋਜ-ਪ੍ਰਬੰਧ ਦਾ ਉਦੇਸ਼ ਹੈ ।

ਰਾਸ਼ਟਰ ਕੀ ਹੈ, ਰਾਸ਼ਟਰੀਅਤਾ ਦਾ ਕੀ ਸਰੂਪ ਹੈ ਅਤੇ ਇਸ ਦੇ ਕੇਹੜੇ ਕੇਹੜੇ ਪ੍ਰਧਾਨ ਤਤ੍ਵ ਹਨ–ਇਨ੍ਹਾਂ ਤੇ ਪ੍ਰਕਾਸ਼ ਪਾਉਣਾ 'ਪੂਰਵ ਪੀਠਿਕਾ' ਦਾ ਵਿਸ਼ਾ ਹੈ । ਕਿਉਂਕਿ ਗੁਰੂ ਜੀ ਦੀ ਬਾਣੀ ਵਿਚਲੀ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਨੂੰ ਸਮਝਣ ਲਈ ਰਾਜਨੀਤੀ ਸ਼ਾਸਤ੍ਰ ਦੇ ਇਸ ਵਿਸ਼ੇ ਤੋਂ ਪਾਠਕਾਂ ਨੂੰ ਸਾਮਾਨਯ ਰੂਪ ਵਿਚ ਪਰਿਚਿਤ ਕਰਾਉਣਾ ਆਵਸ਼ਕ ਸੀ ।

ਪਹਿਲੇ ਅਧਿਆਇ ਵਿਚ ਰਾਸ਼ਟਰ-ਸੁਤੰਤ੍ਰਤਾ ਦੀ ਪੂਰਬਵਰਤੀ ਭਾਵਨਾ ਦੇ ਸਰੂਪ ਤੇ ਵਿਚਾਰ ਕੀਤਾ ਹੈ । ਮਹਾਰਾਜਾ ਹਰਸ਼ ਵਰਧਨ ਤੋਂ ਬਾਦ ਕਿਵੇਂ ਕਿਵੇਂ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਛੀਣ ਹੁੰਦੀ ਗਈ ਅਤੇ ਅਪਭ੍ਰੰਸ਼ ਤੇ ਚਾਰਣ ਸਾਹਿਤ ਨੇ ਕਿਸ ਹਦ ਤਕ ਇਸ ਨੂੰ ਕਾਇਮ ਰਖਿਆ, ਭਗਤੀ ਕਾਲ ਦੇ ਮਹਾਂ ਪੁਰਸ਼ਾਂ ਨੇ ਸੰਸਕ੍ਰਿਤਿਕ ਜਾਗਰਣ ਦੁਆਰਾ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਦੇ ਵਿਕਾਸ ਵਿਚ ਆਪਣਾ ਕੀ ਹਿੱਸਾ ਪਾਇਆ ਅਤੇ ਪੰਜਾਬ ਵਿਚ ਗੁਰੂ ਨਾਨਕ ਦੁਆਰਾ ਚਲਾਇਆ ਭਗਤੀ ਅੰਦੋਲਨ ਉਤਰੋਤਰ ਕਿਵੇਂ ਕਿਵੇਂ ਰਾਸ਼ਟਰ ਉਥੱਾਨ ਦੀ ਪ੍ਰਬਲ ਲਹਿਰ ਵਿਚ ਵਟਦਾ ਗਿਆ—ਇਨ੍ਹਾਂ ਵਿਸ਼ਿਆਂ ਨੂੰ ਹੀ ਇਹ ਅਧਿਆਇ ਅਰਪਿਤ ਹੈ ।

ਦੂਜੇ ਅਧਿਆਇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਉਨ੍ਹਾਂ ਘਟਨਾਵਾਂ ਤੇ ਪ੍ਰਕਾਸ਼ ਪਾਇਆ ਹੈ ਜਿਨ੍ਹਾਂ ਤੋਂ ਉਨ੍ਹਾਂ ਦੀ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਪ੍ਰਗਟ ਹੁੰਦੀ ਹੈ । ਅਤੇ, ਫਿਰ ਉਨ੍ਹਾਂ ਦੇ ਵਿਅਕਤਿਤਵ ਉਤੇ ਕੁਝ ਆਪ ਤੇ ਕੁਝ ਪ੍ਰਸਿੱਧ ਇਤਿਹਾਸਕਾਰਾਂ ਅਤੇ ਵਿਦਵਾਨਾਂ ਦੇ ਕਥਨਾਂ ਦੁਆਰਾ ਪ੍ਰਕਾਸ਼ ਪਾਇਆ ਹੈ । ਤੀਜੇ ਅਧਿਆਇ ਵਿਚ ਗੁਰੂ ਜੀ ਦੇ ਸਾਹਿਤ ਰਚਨਾ ਦੇ ਉਦੇਸ਼ ਤੇ ਚਾਨਣਾ ਪਾਂਦੇ ਹੋਇਆਂ ਉਨ੍ਹਾਂ ਦੇ ਅਸੰਦਿਗਧ ਅਤੇ ਸੰਦਿਗਧ ਸਾਹਿਤ ਦਾ ਪਰਿਚਯ ਦਿੱਤਾ ਹੈ । ਫਿਰ, ਗੁਰੂ ਜੀ ਦੇ ਅਵਤਰਣ ਦਾ ਪ੍ਰਯੋਜਨ ਦਸਿਆ ਹੈ ।

ਚੌਥੇ ਅਧਿਆਇ ਵਿਚ ਜਨ-ਜਾਗ੍ਰਿਤੀ ਲਈ ਪੌਰਾਣਿਕ ਕਥਾਵਾਂ ਦੇ ਪੁਨਰ-ਨਿਰਮਾਣ ਦੇ ਵਿਸ਼ੇ ਸੰਬੰਧੀ ਪ੍ਰਕਾਸ਼ ਪਾਇਆ ਹੈ ਅਤੇ ਦਸਿਆ ਹੈ ਕਿ ਗੁਰੂ ਜੀ ਨੇ ਰਾਸ਼ਟਰ ਦੀ ਸੁਤੰਤ੍ਰਤਾ ਲਈ ਪੁਰਾਤਨ ਕਥਾਵਾਂ ਵਿਚ ਘਟਨਾਗਤ ਅਤੇ ਚਰਿਤ੍ਰਗਤ ਕੀ ਪਰਿਵਰਤਨ ਲਿਆਂਦੇ ਅਤੇ ਮੂਲ-ਆਧਾਰ ਕਥਾਵਾਂ ਤੋਂ ਵਖ ਕੇਹੜੀਆਂ ਨਵੀਨ ਉਦਭਾਵਨਾਂ ਪ੍ਰਸਤੁਤ ਕੀਤੀਆਂ ।

'ਵੀਰ ਭਾਵਨਾ' ਪੰਜਵੇਂ ਅਧਿਆਇ ਦਾ ਵਿਸ਼ਾ ਹੈ । ਇਸ ਵਿਚ ਰਚਨਾਕਾਰ ਦੀ ਮੂਲ ਵੀਰ ਭਾਵਨਾ ਬਾਰੇ ਪ੍ਰਕਾਸ਼ ਪਾਂਦੇ ਹੋਇਆਂ, ਵੀਰ ਰਸ ਅਤੇ ਯੁੱਧ ਸੰਬੰਧੀ ਜੋ ਨਵੀਨ ਦ੍ਰਿਸ਼ਟੀਕੋਣ ਪੇਸ਼ ਕੀਤਾ ਗਿਆ, ਉਸ ਦਾ ਵਿਸ਼ਲੇਸ਼ਣ ਕੀਤਾ ਹੈ । ਇਹ ਵੀ ਦਸਿਆ ਹੈ ਕਿ ਕਿਵੇਂ ਅਵਤਾਰਤਵ ਵਿਚ ਮਾਨਵਤਾ ਦਾ ਆਰੋਪ ਕਰਕੇ ਅਤੇ ਮਨੋਭਾਵਾਂ ਤੇ ਮਨੋਵਿਕਾਰਾਂ ਨੂੰ ਪ੍ਰਤਿਦੁਅੰਦੀ ਯੋਧਾ ਰੂਪ ਵਿਚ ਪੇਸ਼ ਕਰਕੇ ਸਮੁਚੇ ਜਨ-ਜੀਵਨ ਦੇ ਹਰ ਇਕ ਅੰਸ਼ ਨੂੰ ਰਾਸ਼ਟਰ ਦੀ ਸੁਤੰਤ੍ਰਤਾ ਲਈ ਵੀਰਤਾ ਦੀ ਭਾਵਨਾ ਨਾਲ ਓਤਪ੍ਰੋਤ ਕਰ ਦਿੱਤਾ ਗਿਆ ਸੀ ।

'ਯੁੱਧ ਵਰਣਨ' ਅੰਤਿਮ ਅਧਿਆਇ ਦਾ ਵਿਸ਼ਾ ਹੈ । ਯੁੱਧ ਵਰਣਨ ਦੀਆਂ ਦੋ ਸ਼ੈਲੀਆਂ--ਪ੍ਰਕ੍ਰਿਤ ਅਤੇ ਅਪ੍ਰਕ੍ਰਿਤ–ਬਾਰੇ ਦਸ ਕੇ ਫਿਰ ਯੁੱਧ ਦੇ ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੇ ਅੰਗ ਪ੍ਰਤਿ-ਅੰਗ ਤੇ ਪ੍ਰਕਾਸ਼ ਪਾਇਆ ਹੈ ।

'ਅੰਤਿਕਾ' ਵਿਚ ਸਾਰੇ ਖੋਜ-ਪ੍ਰਬੰਧ ਦਾ ਸਾਰਾਂਸ਼ ਦਿੱਤਾ ਹੈ ।

# ਰਾਸ਼ਟਰੀਅਤਾ : ਸਰੂਪ ਅਤੇ ਤਤ੍ਵ

ਅਪਨੀ ਭਾਸ਼ਾ ਹੈ ਭਲੀ, ਭਲੋ ਆਪਨੋ ਦੇਸ਼ ।
ਜੋ ਕੁਛ ਹੈ ਅਪਨੋ ਭਲੋ, ਯਹੀ ਰਾਸ਼ਟਰ ਸੰਦੇਸ਼ ।

(ਜਗਨ ਨਾਥ ਪ੍ਰਸਾਦ)

ਰਾਸ਼ਟਰੀਅਤਾ ਦੀ ਭਾਵਨਾ ਮਨੁਖ ਦੀ ਇਕ ਅੰਤਰ-ਚੇਤਨਾ ਹੈ ਅਤੇ ਇਸ ਦਾ ਵਿਕਾਸ ਇਕੋ ਜੇਹੀ ਅਨੁਭੂਤੀ ਰਖਣ ਵਾਲੇ ਜਨ-ਸਮੂਹ ਵਿਚ ਸਦਾ ਹੁੰਦਾ ਰਹਿੰਦਾ ਹੈ। ਹਰ ਇਕ ਰਾਸ਼ਟਰ ਦੇ ਜਨ-ਜੀਵਨ ਵਿਚ ਰਾਸ਼ਟਰੀਅਤਾ ਦੀ ਭਾਵਨਾ ਕਿਸੇ ਨ ਕਿਸੇ ਰੂਪ ਵਿਚ ਵਿਦਿਮਾਨ ਰਹਿੰਦੀ ਹੈ । ਇਹ ਵਖਰੀ ਗੱਲ ਹੈ ਕਿ ਪਰਿਸਥਿਤੀ-ਵਸ ਕਦੇ ਇਸ ਦਾ ਸਰੂਪ ਪ੍ਰਚੰਡ ਹੋ ਜਾਂਦਾ ਹੈ ਅਤੇ ਕਦੇ ਦਬ ਜੇਹਾ ਜਾਂਦਾ ਹੈ। ਰਾਸ਼ਟਰ ਦੀ ਰਾਜਨੈਤਿਕ ਗਤਿ-ਵਿਧੀ ਨਾਲ ਇਸ ਦਾ ਅਟੁਟ ਸੰਬੰਧ ਹੈ, ਦੋਵੇਂ ਪਰਸਪਰ ਆਧਾਰਿਤ ਹਨ।

**'ਰਾਸ਼ਟਰ' ਤੋਂ ਤਾਤਪਰਜ :** 'ਰਾਸ਼ਟਰ' ਸੰਸਕ੍ਰਿਤ ਦਾ ਬੜਾ ਪ੍ਰਾਚੀਨ ਸ਼ਬਦ ਹੈ। ਇਸ ਦਾ ਉਲੇਖ ਵੇਦਾਂ ਵਿਚ ਵੀ ਮਿਲਦਾ ਹੈ। ਇਸ ਦਾ ਅਰਥ ਇਸ ਪ੍ਰਕਾਰ ਕੀਤਾ ਜਾ ਸਕਦਾ ਹੈ—"ਕਿਸੇ ਇਲਾਕੇ ਦੇ ਲੋਕ ਇਕ ਖ਼ਾਸ ਬੋਲੀ ਦੁਆਰਾ ਜਿਥੇ ਵਿਚਾਰ ਵਟਾਂਦਰਾ ਕਰਦੇ ਹਨ, ਉਹ ਭੂ-ਭਾਗ ਰਾਸ਼ਟਰ ਹੈ ।" ਸ਼ਤਪਥ ਬ੍ਰਾਹਮਣ (੬/੭/੩/੭) ਅਤੇ ਐਤਰੇਯ ਬ੍ਰਾਹਮਣ (ਅ. ੪੦, ਖੰਡ ੩/੨੬) ਵਿਚ ਇਹ ਸ਼ਬਦ ਪ੍ਰਦੇਸ਼ ਵਿਸ਼ੇਸ਼ ਦੀ ਪ੍ਰਜਾ ਜਾਂ ਜਨ-ਸਮੂਹ ਲਈ ਵਰਤਿਆ ਗਿਆ ਹੈ। ਇਸ ਤਰ੍ਹਾਂ ਇਸ ਸ਼ਬਦ ਦੀ ਵਰਤੋਂ ਸਮਾਜ, ਪ੍ਰਜਾ ਅਤੇ ਰਾਜ ਸਭ ਲਈ ਹੋ ਸਕਦੀ ਹੈ। ਪਰ ਰਾਜ ਅਤੇ ਰਾਸ਼ਟਰ ਵਿਚ ਕੁਝ ਅੰਤਰ ਵੀ ਹੈ। ਕਿਉਂਕਿ ਕਿਸੇ ਰਾਜ ਨੂੰ ਰਾਸ਼ਟਰ ਸ਼ਬਦ ਨਾਲ ਉਦੋਂ ਤਕ ਸੰਬੋਧਿਤ ਨਹੀਂ ਕੀਤਾ

ਜਾ ਸਕਦਾ ਜਦੋਂ ਤਕ ਕਿ ਉਸ ਦੇ ਅੰਤਰਗਤ ਰਹਿਣ ਵਾਲਿਆਂ ਵਿਚ ਏਕਤਾ ਦੀ ਭਾਵਨਾ ਨ ਹੋਵੇ ਅਤੇ ਜਦ ਤਕ ਏਕਤਾ ਦੀ ਭਾਵਨਾ ਕਿਸੇ ਜਨ-ਸਮੁਦਾਇ ਵਿਚ ਕਾਇਮ ਰਹਿੰਦੀ ਹੈ ਤਦ ਤਕ ਉਹ ਰਾਸ਼ਟਰ ਅਖਵਾ ਸਕਦਾ ਹੈ, ਭਾਵੇਂ ਉਸ ਸਮੁਦਾਇ ਦਾ ਦੇਸ਼ ਵਿਸ਼ੇਸ਼ ਨਸ਼ਟ ਹੋ ਗਿਆ ਹੋਵੇ ਜਾਂ ਉਹ ਦੇਸੋਂ ਨਿਸ਼ਕਾਸਿਤ ਕਰ ਦਿੱਤਾ ਗਿਆ ਹੋਵੇ।

ਮਨੁਖ ਇਕ ਸਮਾਜਿਕ ਪ੍ਰਾਣੀ ਹੈ ਅਤੇ ਇਸ ਵਿਚ ਪਰਸਪਰ ਮਿਲ-ਜੁਲ ਕੇ ਰਹਿਣ ਦੀ ਭਾਵਨਾ ਆਦਿ ਕਾਲ ਤੋਂ ਹੀ ਚਲੀ ਆ ਰਹੀ ਹੈ। ਮਨੁਖਤਾ ਦੇ ਇਤਿਹਾਸਿਕ ਵਿਕਾਸ ਵਿਚ ਪਰਿਵਾਰਾਂ, ਟੋਲਿਆਂ, ਕਬੀਲਿਆਂ ਦਾ ਉਤਰੋਤਰ ਵਿਕਾਸ ਅਤੇ ਸਥਾਪਨਾ ਸਰਬ ਪ੍ਰਸਿੱਧ ਹੈ। ਕਬੀਲਿਆਂ ਦੁਆਰਾ ਸਥਾਪਿਤ ਰਾਜਾਂ ਦੀ ਰਾਜਨੈਤਿਕ ਚੇਤਨਾ ਨੇ ਸਭ ਤੋਂ ਪਹਿਲਾਂ ਰਾਸ਼ਟਰ ਦੀ ਉਸਾਰੀ ਦੀ ਭਾਵਨਾ ਪੈਦਾ ਕੀਤੀ। ਜਾਤੀ, ਭਾਸ਼ਾ ਅਤੇ ਧਰਮ ਦੀ ਏਕਤਾ ਨੇ ਉਕਤ ਭਾਵਨਾ ਨੂੰ ਪੁਸ਼ਟ ਕੀਤਾ। ਆਤਮ ਰਖਿਆ ਅਤੇ ਆਰਥਿਕ ਸੰਕਟ ਦੀਆਂ ਸਮਸਿਆਵਾਂ ਨੇ ਰਾਸ਼ਟਰ ਨੂੰ ਉਚਿਤ ਮੂੰਹ-ਮੱਥਾ ਪ੍ਰਦਾਨ ਕੀਤਾ। ਇਸ ਤਰ੍ਹਾਂ ਅਸੀਂ ਇਸ ਨਿਰਣੇ ਤੇ ਪਹੁੰਚਦੇ ਹਾਂ ਕਿ ਕਿਸੇ ਰਾਜ ਵਿਚ ਸੰਗਠਿਤ ਹੋਇਆ ਹੋਇਆ ਸਮਾਜ ਜਿਸ ਦੀਆਂ ਰੀਤਾਂ, ਰਿਵਾਜ, ਧਰਮ ਸੰਬੰਧੀ ਵਿਸ਼ਵਾਸ ਅਤੇ ਸੁਖ-ਦੁਖ ਦੀ ਚੇਤਨਾ ਸਮਾਨ ਹੋਵੇ ਉਹ ਰਾਸ਼ਟਰ ਅਖਵਾਂਦਾ ਹੈ।

ਪ੍ਰੋ. ਮਜੁਮਦਾਰ ਨੇ ਆਪਣੀ ਪੁਸਤਕ 'ਪੁਲੀਟੀਕਲ ਸਾਂਇਸ ਐਂਡ ਗਵਰਨਮੈਂਟ' ਵਿਚ 'ਰਾਸ਼ਟਰ' ਬਾਰੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ "ਉਹ ਜਨ-ਸਮੂਹ ਜੋ ਇਹ ਅਨੁਭਵ ਕਰਦਾ ਹੈ ਕਿ ਉਸ ਦਾ ਇਕ ਨਿਜੀ ਸਮਾਜਿਕ ਵਿਅਕਤਿਤਵ ਹੈ, ਆਪਣਾ ਸਾਹਿਤ ਹੈ, ਆਪਣੀ ਭਾਸ਼ਾ ਹੈ, ਇਕ ਹੀ ਨਿਸ਼ਾਨਾ ਹੈ, ਇਕੋ ਜੇਹੇ ਰੀਤਾਂ-ਰਿਵਾਜ ਹਨ ਅਤੇ ਜੋ ਹੋਰਨਾਂ ਰਾਸ਼ਟਰਾਂ ਤੋਂ ਆਪਣੀ ਭਿੰਨ ਹਸਤੀ ਰਖਦਾ ਹੈ—ਇਕ ਰਾਸ਼ਟਰ ਦਾ ਨਿਰਮਾਣ ਕਰਦਾ ਹੈ।" ਜੇ. ਡਬਲੀਓ. ਬਰਗੇਸ ਨੇ ਆਪਣੀ ਪੁਸਤਕ 'ਪੁਲੀਟੀਕਲ ਸਾਂਇਸ ਐਂਡ ਕਾਨਸਟੀਚੀਊਸ਼ਨਲ ਲੱਾ' ਵਿਚ ਮੰਨਿਆ ਹੈ ਕਿ "ਇਕ ਜਨ-ਸਮੁਦਾਇ ਜਿਸ ਦੀ ਬੋਲੀ ਅਤੇ ਸਾਹਿਤ, ਰੀਤਾਂ ਤੇ ਰਿਵਾਜ, ਅਤੇ ਚੰਗੇ ਮਾੜੇ ਦੀ ਚੇਤਨਾ ਪਰਸਪਰ ਮਿਲੀ ਜੁਲੀ ਹੋਵੇ ਅਤੇ ਜੋ ਭੂਗੋਲਿਕ ਏਕਤਾ ਵਾਲੇ ਇਲਾਕੇ ਵਿਚ ਰਹਿੰਦਾ ਹੋਵੇ, 'ਰਾਸ਼ਟਰ' ਅਖਵਾਂਦਾ ਹੈ। ਜੇ. ਕੇ. ਬਲੰਟਸਲੇ ਨੇ ਵੀ ਆਪਣੀ ਪੁਸਤਕ 'ਥਿਊਰੀ ਆਫ਼ ਦਾ ਮਾਡਰਨ ਸਟੇਟ' ਵਿਚ ਕੁਝ ਅਜੇਹੇ ਹੀ ਵਿਚਾਰ ਪ੍ਰਗਟ ਕੀਤੇ ਹਨ। ਉਮਾਕਾਂਤ ਕੇਸ਼ਵ ਆਪਟੇ ਨੇ ਆਪਣੀ ਪੁਸਤਕ 'ਹਮਾਰੇ ਰਾਸ਼ਟਰ ਜੀਵਨ ਕੀ ਪਰੰਪਰਾ' ਵਿਚ ਜੋ ਰਾਸ਼ਟਰ ਦੀ ਪਰਿਭਾਸ਼ਾ ਦਿੱਤੀ ਹੈ, ਉਹ ਆਪਣੇ ਅੰਤਰਗਤ ਲਗਭਗ ਸਾਰੀਆਂ ਪਰਿਭਾਸ਼ਾਵਾਂ ਦੀ ਸਮਾਈ ਕਰਦੀ ਹੈ। ਉਨ੍ਹਾਂ ਅਨੁਸਾਰ "ਉਸ ਦੇਸ਼ ਨੂੰ ਆਪਣਾ ਆਖਣ ਵਾਲੇ, ਉਸ ਉਤੇ ਪਰਾਇਆਂ ਵਲੋਂ ਹਮਲਾ ਕੀਤੇ ਜਾਣ ਤੇ ਪਰੰਪਰਾਗਤ

ਆਦਰਸ਼ਾਂ ਦੀ ਲਗਾਤਾਰ ਪਾਲਣਾ ਕਰਨ ਲਈ ਆਪਣੀ ਸਾਰੀ ਸ਼ਕਤੀ ਨੂੰ ਇਕੱਠਾ ਕਰਕੇ ਯਤਨ ਕਰਨ ਵਾਲੇ, ਆਪਣੇ ਸਭਿਆਚਾਰ ਅਤੇ ਪਰੰਪਰਾ ਦਾ ਅਭਿਮਾਨ ਰਖਣ ਵਾਲੇ ਅਤੇ ਇਸ ਤਰ੍ਹਾਂ ਏਕਤਾ ਦੇ ਪ੍ਰੇਮ ਦੀ ਡੋਰੀ ਨਾਲ ਬੰਨ੍ਹੇ ਹੋਏ ਹੋਣ ਕਰਕੇ, ਇਕ ਦੂਜੇ ਦੀ ਉਨੱਤੀ ਅਤੇ ਸੁਖ ਵਾਸਤੇ ਮਿਲਵਰਤਨ ਦੀ ਭਾਵਨਾ ਨਾਲ ਕਾਰਜ ਵਿਚ ਲਗਣ ਵਾਲੇ ਲੋਕਾਂ ਦਾ ਸਮੁਦਾਇ ਹੀ ਤਾਂ ਰਾਸ਼ਟਰ ਹੈ।'' ਡਾ. ਸੁਸ਼ਮਾ ਨਾਰਾਇਣ ਨੇ ਆਪਣੀ ਪੁਸਤਕ 'ਭਾਰਤੀਯ ਰਾਸ਼ਟਰਵਾਦ ਕੇ ਵਿਕਾਸ ਕੀ ਹਿੰਦੀ ਸਾਹਿਤ ਮੇਂ ਅਭਿਵਿਅਕਤੀ' ਵਿਚ ਦੇਸ਼ ਅਤੇ ਰਾਸ਼ਟਰ ਵਿਚ ਅੰਤਰ ਦਸਦਿਆਂ ਮੰਨਿਆ ਹੈ ਕਿ ''ਇਕ ਦੇਸ਼ 'ਦੇਸ਼' ਦੀ ਸੰਗਿਆ ਤੋਂ ਉਪਰ ਉਠ ਕੇ 'ਰਾਸ਼ਟਰ' ਦੀ ਸੰਗਿਆ ਨੂੰ ਤਦ ਪ੍ਰਾਪਤ ਕਰਦਾ ਹੈ, ਜਦੋਂ ਉਸ ਦੇ ਨਿਵਾਸੀਆਂ ਵਿਚ ਕੁਝ ਸਾਮਾਨਯ ਵਿਸ਼ੇਸ਼ਤਾਵਾਂ ਦੇ ਆਧਾਰ ਤੇ ਨਿਘਾ ਸੰਬੰਧ ਕਾਇਮ ਹੋ ਜਾਂਦਾ ਹੈ ਅਤੇ ਸਾਰੇ ਆਪਣੇ ਆਪ ਨੂੰ ਦੇਸ਼ ਦੀ ਇਕਾਈ ਦੇ ਰੂਪ ਵਿਚ ਵੇਖਦੇ ਹਨ।''

**ਰਾਸ਼ਟਰੀਅਤਾ ਦਾ ਸਰੂਪ :** ਰਾਸ਼ਟਰ ਦੀਆਂ ਉਪਰੋਕਤ ਪਰਿਭਾਸ਼ਾਵਾਂ ਦੇ ਪ੍ਰਕਾਸ਼ ਵਿਚ ਰਾਸ਼ਟਰੀਅਤਾ ਦੀ ਭਾਵਨਾ ਜਾਂ ਰਾਸ਼ਟਰੀ ਭਾਵਨਾ ਦੇ ਵਾਸਤਵਿਕ ਭੇਦ ਨੂੰ ਸਮਝਣਾ ਕਠਿਨ ਨਹੀਂ ਹੋਵੇਗਾ। ਮਨੁਖ ਜਿਸ ਚਿਤ-ਵ੍ਰਿਤੀ ਕਰਕੇ ਆਪਣੇ ਰਾਸ਼ਟਰ ਨਾਲ ਇਕ ਵਿਸ਼ੇਸ਼ ਉਨਸ ਰਖਦਾ ਹੈ, ਉਸ ਦੀ ਉਨਤੀ ਦੀ ਕਾਮਨਾ ਕਰਦਾ ਹੈ ਅਤੇ ਸੰਕਟ ਦੇ ਸਮੇਂ ਉਸ ਉਪਰ ਆਪਣਾ ਸਭ ਕੁਝ ਵਾਰ ਦੇਣ ਲਈ ਆਪਣਾ ਗੌਰਵ ਸਮਝਦਾ ਹੈ, ਉਹੀ ਰਾਸ਼ਟਰੀਅਤਾ ਦੀ ਭਾਵਨਾ ਹੈ। ਇਸ ਭਾਵਨਾ ਦੀ ਵਾਧ-ਘਾਟ ਨਾਲ ਰਾਸ਼ਟਰ ਬਲਵਾਨ ਅਤੇ ਨਿਰਬਲ ਹੁੰਦਾ ਰਹਿੰਦਾ ਹੈ।

ਰਾਸ਼ਟਰੀ ਭਾਵਨਾ ਮਨੁਖ ਦੀ ਆਦਿ ਅਨੁਭੂਤੀ ਹੈ। ਮਨੁਖਾ ਤੋਂ ਇਲਾਵਾ ਪਸ਼ੂਆਂ ਵਿਚ ਵੀ ਆਦਿ ਕਾਲ ਤੋਂ ਇਹ ਭਾਵਨਾ ਮੌਜੂਦ ਰਹੀ ਹੈ। ਕਿਸੇ ਵਿਸ਼ੇਸ਼ ਵਰਗ ਦੇ ਪਸ਼ੂ ਝੁੰਡ ਬਣਾ ਕੇ ਜੰਗਲ ਦੇ ਜਿਸ ਖੇਤਰ ਵਿਚ ਰਹਿੰਦੇ ਹਨ, ਉਸ ਵਿਚ ਕਿਸੇ ਬਾਹਰਲੇ ਦੀ ਦਖ਼ਲ-ਅੰਦਾਜ਼ੀ ਦੇ ਅਵਸਰ ਤੇ ਇਕ ਮੁਠ ਹੋ ਕੇ ਉਸ ਨੂੰ ਖਧੇੜ ਦਿੰਦੇ ਹਨ, ਪਰ ਆਪਸ ਵਿਚ ਸਦਾ ਮਿਲ ਕੇ ਰਹਿੰਦੇ ਹਨ। ਡਾ. ਬੀ. ਆਰ. ਅੰਬੇਦਕਰ ਨੇ ਆਪਣੀ ਪੁਸਤਕ 'ਥਾਟਸ ਆਨ ਪਾਕਿਸਤਾਨ' ਵਿਚ ਰਾਸ਼ਟਰੀਅਤਾ ਬਾਰੇ ਵਿਚਾਰ ਪ੍ਰਗਟ ਕਰਦਿਆਂ ਲਿਖਿਆ ਹੈ ਕਿ ''ਰਾਸ਼ਟਰੀਅਤਾ ਸ਼ਰੇਣੀ ਸੰਬੰਧੀ ਚੇਤਨਾ ਦੀ ਇਕ ਅਨੁਭੂਤੀ ਹੈ, ਜੋ ਇਕ ਪਾਸੇ ਤਾਂ ਉਨ੍ਹਾਂ ਵਿਅਕਤੀਆਂ ਨੂੰ ਜਿਨ੍ਹਾਂ ਵਿਚ ਇਹ ਕਾਫ਼ੀ ਬਲਵਾਨ ਹੁੰਦੀ ਹੈ, ਆਰਥਿਕ ਸੰਘਰਸ਼ ਜਾਂ ਸਮਾਜਿਕ ਉਚਤਾ ਜਾਂ ਹੀਨਤਾ ਕਰਕੇ ਪੈਦਾ ਹੋਣ ਵਾਲੇ ਵਿਤਕਰਿਆਂ ਨੂੰ ਦਬਾ ਕੇ ਇਕ ਸੂਤਰ ਵਿਚ ਬੰਨ੍ਹੀ ਰਖਦੀ ਹੈ, ਅਤੇ ਦੂਜੇ ਪਾਸੇ ਉਨ੍ਹਾਂ ਨੂੰ ਅਜੇਹੇ ਲੋਕਾਂ ਤੋਂ ਅੱਡ ਕਰਦੀ ਹੈ ਜੋ ਉਸ ਸ਼ਰੇਣੀ ਦੇ ਨਹੀਂ ਹੁੰਦੇ।'' ਆਰ. ਐਨ. ਗਿਲਕ੍ਰਾਇਸਟ ਨੇ ਆਪਣੀ ਪੁਸਤਕ 'ਪ੍ਰਿੰਸੀਪਲਜ਼ ਆਫ਼ ਪੁਲੀਟੀਕਲ ਸਾਇੰਸ' ਵਿਚ ਰਾਸ਼ਟਰੀਅਤਾ ਦੀ ਭਾਵਨਾ ਬਾਰੇ ਆਪਣੇ ਵਿਚਾਰ ਇੰਜ ਪ੍ਰਗਟ ਕੀਤੇ ਹਨ—''ਰਾਸ਼ਟਰੀਅਤਾ ਇਕ ਅਜੇਹੀ ਅੰਤਰ ਭਾਵਨਾ ਹੈ ਜੋ ਉਨ੍ਹਾਂ

ਲੋਕਾਂ ਵਿਚ ਪੈਦਾ ਹੁੰਦੀ ਹੈ ਜੇਹੜੇ ਇਕ ਹੀ ਜਾਤੀ ਅਤੇ ਥਾਂ ਨਾਲ ਸੰਬੰਧ ਰਖਦੇ ਹੋਣ, ਜਿਨ੍ਹਾਂ ਦੀ ਬੋਲੀ, ਧਰਮ, ਇਤਿਹਾਸ ਅਤੇ ਆਚਾਰ-ਵਿਚਾਰ ਮਿਲੇ-ਜੁਲੇ ਹੋਣ ਅਤੇ ਇਕੋ ਹੀ ਰਾਜਨੈਤਿਕ ਆਦਰਸ਼ ਨਾਲ ਸੰਗਠਿਤ ਹੋਣ ।"

ਇਸ ਸਾਰੇ ਵਿਚਾਰ ਤੋਂ ਇਹ ਸਿਟਾ ਨਿਕਲਦਾ ਹੈ ਕਿ ਰਾਸ਼ਟਰੀਅਤਾ ਦੀ ਭਾਵਨਾ ਇਕ ਖ਼ਾਸ ਕਿਸਮ ਦੀ ਚੇਤਨਾ ਦਾ ਵਿਸ਼ਾ ਹੈ ਜਿਸ ਦਾ ਮੂਲ ਆਧਾਰ ਅਨੁਭਵ ਹੈ। ਇਹ ਅਨੁਭਵ ਅਗੋਂ ਮੋਹ ਜਾਂ ਮਮਤਾ ਤੇ ਨਿਰਭਰ ਹੁੰਦਾ ਹੈ। ਆਪਣੀ ਵਸਤੂ, ਆਪਣੇ ਸੰਬੰਧੀ, ਆਪਣੇ ਦੇਸ਼ ਆਪਣੀ ਜਾਤੀ, ਆਪਣੇ ਧਰਮ, ਆਪਣੇ ਸਭਿਆਚਾਰ ਅਤੇ ਰੀਤਾਂ-ਰਿਵਾਜਾਂ ਪ੍ਰਤਿ ਹਰ ਇਕ ਪ੍ਰਾਣੀ ਦੀ ਰੁਚੀ ਹੁੰਦੀ ਹੈ। ਡਾ. ਵਿਦਿਆ ਨਾਥ ਗੁਪਤ ਨੇ ਆਪਣੀ ਪੁਸਤਕ 'ਹਿੰਦੀ ਕਵਿਤਾ ਮੇਂ ਰਾਸ਼ਟ੍ਰੀਯ ਭਾਵਨਾ' ਵਿਚ ਦਸਿਆ ਹੈ ਕਿ "ਮਨੁਖ ਸੁਭਾ ਤੋਂ ਹੀ ਮਮਤਾ ਦਾ ਪ੍ਰੇਮੀ ਹੈ, ਜੋ ਕੁਝ ਉਸ ਦਾ ਆਪਣਾ ਹੈ, ਉਹੀ ਉਸ ਨੂੰ ਅਧਿਕ ਪ੍ਰਿਯ ਹੈ। ਆਪਣੇ ਹੀ ਦੇਸ਼ ਦੀ ਪੁਣਯ-ਭੂਮੀ ਨਾਲ ਅਨੁਰਾਗ, ਆਪਣੇ ਹੀ ਦੇਸ਼ ਵਾਸੀਆਂ ਨਾਲ ਹਮਦਰਦੀ ਅਤੇ ਮਿਲਵਰਤਨ, ਯੁਗ ਯੁਗ ਤੋਂ ਚਲੀਆਂ ਆ ਰਹੀਆਂ ਆਪਣੀਆਂ ਪਰੰਪਰਾਵਾਂ ਅਤੇ ਆਦਰਸ਼ਾਂ ਦਾ ਅਨੁਕਰਣ ਅਤੇ ਆਪਣੀ ਹੀ ਸਭਿਅਤਾ ਅਤੇ ਸੰਸਕ੍ਰਿਤੀ ਦਾ ਆਕਰਸ਼ਣ ਹਰ ਇਕ ਵਿਅਕਤੀ ਨੂੰ ਰੁਚੀਕਰ ਹੁੰਦਾ ਹੈ।" ਇਸ ਰੁਚੀ ਦਾ ਵਾਸਤਵਿਕ ਅਨੁਭਵ ਆਪਣੇ ਰਾਸ਼ਟਰ ਤੋਂ ਦੂਰ ਵਿਦੇਸ਼ ਵਿਚ ਬੈਠੇ ਵਿਅਕਤੀਆਂ ਦੀਆਂ ਲੁਛਦੀਆਂ ਆਤਮਾਵਾਂ ਤੋਂ ਪ੍ਰਾਪਤ ਕੀਤਾ ਜਾ ਸਕਦਾ ਹੈ। 'ਗ਼ਦਰ ਗੂੰਜਾਂ' ਦੀ ਰਾਸ਼ਟਰੀ ਧੁਨੀ ਅਸਾਡੇ ਮਤ ਦਾ ਸਮਰਥਨ ਕਰਦੀ ਹੈ।

ਕੁਝ ਇਕ ਵਿਸ਼ੇਸ਼ ਦਸ਼ਾਵਾਂ ਵਿਚ ਰਾਸ਼ਟਰੀਅਤਾ ਦੀ ਭਾਵਨਾ ਅਤਿ ਪ੍ਰਬਲ ਹੋ ਜਾਂਦੀ ਹੈ। ਇਸ ਦਾ ਇਕ ਰੂਪ ਉਦੋਂ ਵੇਖਣ ਵਿਚ ਆਉਂਦਾ ਹੈ ਜਦੋਂ ਕੋਈ ਪਰਾਇਆ ਕਿਸੇ ਰਾਸ਼ਟਰ ਵਿਸ਼ੇਸ਼ ਤੇ ਹਮਲਾ ਕਰਦਾ ਹੈ। ਉਦੋਂ ਸਾਰਾ ਰਾਸ਼ਟਰ ਇਕ ਇਕਾਈ ਬਣ ਕੇ ਉਸ ਨਾਲ ਲੋਹਾ ਲੈਣ ਲਈ ਤਿਆਰ ਹੋ ਜਾਂਦਾ ਹੈ ਅਤੇ ਵੱਡੇ ਤੋਂ ਵੱਡਾ ਤਿਆਗ ਕਰਨ ਲਈ ਤਤਪਰ ਹੋ ਜਾਂਦਾ ਹੈ ਅਤੇ ਤਦ ਤਕ ਚੈਨ ਦੀ ਸਾਹ ਨਹੀਂ ਲੈਂਦਾ ਜਦ ਤਕ ਉਸ ਨੂੰ ਆਪਣੀ ਪਵਿਤ੍ਰ-ਭੂਮੀ ਤੋਂ ਬਾਹਿਰ ਨਹੀਂ ਕਢ ਦਿੰਦਾ। ਚੀਨ ਅਤੇ ਪਾਕਿਸਤਾਨ ਦੇ ਹਮਲਿਆਂ ਵੇਲੇ ਭਾਰਤ ਵਾਸੀਆਂ ਦੀ ਅਜੇਹੀ ਪ੍ਰਚੰਡ ਅਤੇ ਤੀਬਰ ਰਾਸ਼ਟਰੀ ਭਾਵਨਾ ਦਾ ਨਮੂਨਾ ਵੇਖਿਆ ਜਾ ਸਕਦਾ ਹੈ। ਰਾਸ਼ਟਰੀਅਤਾ ਦੀ ਇਹ ਭਾਵਨਾ ਬੜੀ ਪਵਿਤ੍ਰ, ਜਾਇਜ਼ ਅਤੇ ਸਾਊ ਹੈ। ਇਸ ਵਿਚ ਕੰਮਜ਼ੋਰ ਤੋਂ ਕੰਮਜ਼ੋਰ ਆਦਮੀ ਅਜੇਹੇ ਕੌਤਕ ਕਰ ਵਿਖਾਂਦਾ ਹੈ ਕਿ ਚੰਗੇ ਚੰਗੇ ਬਲਵਾਨ ਹੈਰਾਨ ਹੋ ਜਾਂਦੇ ਹਨ। ਭੰਗਾਣੀ ਦੇ ਯੁੱਧ ਵਿਚ ਉਦਾਸੀ ਮਹੰਤ ਕ੍ਰਿਪਾਲ ਦੁਆਰਾ ਕੁਤਕੇ ਨਾਲ ਕੀਤੇ ਯੁੱਧ ਦਾ ਸਾਕਾ ਇਸ ਗੱਲ ਦਾ ਪ੍ਰਮਾਣ ਹੈ। ਸਾਰਿਆਂ ਦੇਸ਼ਾਂ ਦਾ ਇਤਿਹਾਸ ਇਸ ਪ੍ਰਕਾਰ ਦੀ ਰਾਸ਼ਟਰੀਅਤਾ ਦੇ ਉਦਾਹਰਣਾਂ ਨਾਲ ਭਰਿਆ ਪਿਆ ਹੈ।

ਰਾਸ਼ਟਰੀਅਤਾ ਦੀ ਭਾਵਨਾ ਦਾ ਇਕ ਉਗ੍ਰ ਅਤੇ ਨਿੰਦਨੀ ਰੂਪ ਵੀ ਹੈ, ਜਦੋਂ

ਕੋਈ ਇਕ ਬਲਵਾਨ ਰਾਸ਼ਟਰ ਦੂਜਿਆਂ ਨੂੰ ਹੜਪਣ ਲਈ ਵਡੇ ਪੈਮਾਨੇ ਤੇ ਆਪਣਾ ਵਿਸਤਾਰ ਸ਼ੁਰੂ ਕਰ ਦਿੰਦਾ ਹੈ। ਇਹ ਰਾਸ਼ਟਰੀਅਤਾ ਅਨਿਆਇ ਅਤੇ ਅਤਿਆਚਾਰ ਤੇ ਆਧਾਰਿਤ ਹੁੰਦੀ ਹੈ। ਮੁਸਲਮਾਨਾਂ ਦੇ ਮੱਧ ਕਾਲੀਨ ਭਾਰਤ ਉਤੇ ਕੀਤੇ ਹਮਲੇ ਅਤੇ ਚੀਨ ਦੇ ਵਰਤਮਾਨ ਵਿਸਤਾਰਕ ਮਨਸੂਬੇ ਅਜੇਹੀ ਹੀ ਰਾਸ਼ਟਰੀਅਤਾ ਤੋਂ ਅਨੁਪ੍ਰਾਣਿਤ ਹਨ। ਪਰ ਰਾਸ਼ਟਰੀਅਤਾ ਦਾ ਵਾਸਤਵਿਕ ਅਤੇ ਸ਼ੁੱਧ ਸਰੂਪ ਉਕਤ ਪਹਿਲੇ ਪ੍ਰਕਾਰ ਵਿਚ ਹੀ ਵੇਖਿਆ ਜਾ ਸਕਦਾ ਹੈ। ਇਸ ਵਿਚ ਵਿਅਕਤੀਗਤ ਸੁਆਰਥ ਅਤੇ ਸੁਖ ਨੂੰ ਸਮੁਚੇ ਰਾਸ਼ਟਰ ਦੇ ਹਿਤ ਲਈ ਨਿਛਾਵਰ ਕਰ ਦੇਣਾ ਹਰੇਕ ਰਾਸ਼ਟਰ-ਵਾਸੀ ਲਈ ਕਰਤੱਵ ਬਣ ਜਾਂਦਾ ਹੈ।

**ਰਾਸ਼ਟਰੀਅਤਾ ਦੇ ਤਤ੍ਵ :** ਰਾਸ਼ਟਰੀਅਤਾ ਨੂੰ ਕਾਇਮ ਰਖਣ ਲਈ ਕੁਝ ਕੁ ਵਿਸ਼ੇਸ਼ ਅੰਸ਼ ਜਾਂ ਤਤ੍ਵ ਹੁੰਦੇ ਹਨ। ਰਾਸ਼ਟਰੀਅਤਾ ਦੇ ਸਰੂਪ ਵਿਚ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਪਰਿਵਰਤਨ ਭਾਵੇਂ ਹੁੰਦਾ ਰਹਿੰਦਾ ਹੈ, ਪਰ ਉਸ ਦੇ ਤਤ੍ਵ ਸਦਾ ਅਬਦਲ ਰਹਿੰਦੇ ਹਨ। ਜੇ. ਕੇ. ਬਲੰਟਸ਼ਲੇ (J. K. Bluntschli), ਜੇ. ਡਬਲੀਓ. ਬਰਗੇਸ (J.W. Burgess), ਜੇ. ਸਟਾਲਿਨ (J. Stalin), ਜੇ. ਹਕਸਲੇ (J. Huxley), ਬੀ. ਆਰ ਅੰਬੇਦਕਰ, ਆਰ. ਐਨ. ਗਿਲਕ੍ਰਾਇਸਟ (R. N. Gilcrist), ਜ਼ਿਮਰ (Zimmer), ਬਰਨ (Burn) ਆਦਿ ਰਾਜਨੀਤੀ ਦੇ ਸ਼ਾਸਤ੍ਰੀਆਂ ਦੁਆਰਾ ਰਾਸ਼ਟਰੀਅਤਾ ਦੇ ਤਤ੍ਵਾਂ ਬਾਰੇ ਪ੍ਰਗਟ ਕੀਤੇ ਵਿਚਾਰਾਂ ਦਾ ਜੇ ਸਮੀਕਰਣ ਕਰੀਏ, ਤਾਂ ਹੇਠ ਲਿਖੇ ਕੁਝ ਕੁ ਤਤ੍ਵ ਨਿਸਚਿਤ ਹੁੰਦੇ ਹਨ—

(੧) ਭੂ-ਭਾਗ ਦੀ ਏਕਤਾ (Unity of Territory),
(੨) ਜਾਤੀ ਦੀ ਏਕਤਾ (Unity of Race),
(੩) ਸੰਸਕ੍ਰਿਤੀ ਅਤੇ ਇਤਿਹਾਸ ਦੀ ਏਕਤਾ (Unity of Culture and History),
(੪) ਭਾਸ਼ਾ ਦੀ ਏਕਤਾ (Unity of Language),
(੫) ਧਰਮ ਦੀ ਏਕਤਾ (Unity of Religion) ਅਤੇ
(੬) ਆਰਥਿਕ ਅਤੇ ਰਾਜਨੈਤਿਕ ਅਕਾਂਖਿਆ ਦੀ ਏਕਤਾ (Unity of Economic and Political Aspirations).

ਉਪਰੋਕਤ ਤਤ੍ਵਾਂ ਵਿਚੋਂ ਇਕ ਜਾਂ ਅਨੇਕ ਦੇ ਸੰਯੋਗ ਨਾਲ ਰਾਸ਼ਟਰੀਅਤਾ ਸੰਭਵ ਹੁੰਦੀ ਹੈ, ਪਰ ਸਾਰੇ ਤਤ੍ਵ ਇਕ ਸਮਾਨ ਹਰ ਯੁਗ ਵਿਚ ਵਿਦਿਮਾਨ ਨਹੀਂ ਹੁੰਦੇ। ਇਨ੍ਹਾਂ ਦਾ ਮਹਤੱਵ ਆਵਸ਼ਕਤਾ ਅਨੁਸਾਰ ਮੁੱਖ ਜਾਂ ਗੌਣ ਹੁੰਦਾ ਰਹਿੰਦਾ ਹੈ।

**ਭੂਭ-ਭਾਗ ਦੀ ਏਕਤਾ :** ਰਾਸ਼ਟਰੀਅਤਾ ਅਤੇ ਦੇਸ਼ ਦਾ ਪਰਸਪਰ ਸੰਬੰਧ ਹੈ। ਬਿਨਾ ਕਿਸੇ ਦੇਸ਼ ਜਾਂ ਭੂ-ਭਾਗ ਦੇ ਰਾਸ਼ਟਰ ਦੀ ਕਲਪਨਾ ਕਰਨਾ ਵੀ ਮੁਸ਼ਕਿਲ ਹੈ। ਭੂਗੋਲਿਕ ਸੀਮਾਵਾਂ ਹੀ ਰਾਸ਼ਟਰੀ ਭਾਵਨਾਵਾਂ ਨੂੰ ਜਨਮ ਦੇਣ ਵਿਚ ਸਹਾਇਕ ਹੁੰਦੀਆਂ ਹਨ। ਭੂਗੋਲਿਕ ਸੀਮਾਵਾਂ ਨਾਲ ਹੀ ਕਿਸੇ ਖ਼ਾਸ ਖੇਤਰ ਦੇ

ਨਿਵਾਸੀਆਂ ਦੇ ਚਰਿਤ੍ਰ, ਸੁਭਾ ਅਤੇ ਰੂਪ-ਰੰਗ ਵਿਚ ਇਕ-ਰੂਪਤਾ ਆਉਂਦੀ ਹੈ ਅਤੇ ਹੋਰਨਾਂ ਤੋਂ ਅੰਤਰ ਪੈਦਾ ਹੁੰਦਾ ਹੈ। ਭੂਮੀ ਵਿਸ਼ੇਸ਼ ਹੀ ਆਪਣੇ ਅਤੇ ਆਪਣੇ ਹੋਰ ਅੰਸ਼ਾਂ ਪ੍ਰਤਿ ਆਪਣੇ ਨਿਵਾਸੀਆਂ ਦੇ ਮਨ ਵਿਚ ਅਨੁਰਾਗ ਦੀ ਭਾਵਨਾ ਭਰਦੀ ਹੈ। ਦੇਸ਼ ਪ੍ਰਤਿ ਇਹ ਅਨੁਰਾਗ ਜਾਂ ਪ੍ਰੇਮ ਹੀ ਸਭ ਨੂੰ ਇਕ ਲੜੀ ਵਿਚ ਪਰੋਈ ਰਖਦਾ ਹੈ। ਇਸ ਲਈ ਰਾਸ਼ਟਰੀ ਭਾਵਨਾ ਲਈ ਭੂ-ਭਾਗ ਦਾ ਹੋਣਾ ਆਵਸ਼ਕ ਹੈ। ਯਹੂਦੀ ਅਤੇ ਪਾਰਸੀ ਦੇਸ਼ ਖੁਹਾ ਕੇ ਆਪਣੀ ਰਾਸ਼ਟਰੀਅਤਾ ਦੀ ਭਾਵਨਾ ਨੂੰ ਵੀ ਸ਼ਿਥਲ ਕਰ ਬੈਠੇ। ਦੇਸ਼ ਦੇ ਨ ਰਹਿਣ ਨਾਲ ਅਧਿਕ ਦੇਰ ਤਕ ਰਾਸ਼ਟਰੀਅਤਾ ਦੀ ਭਾਵਨਾ ਕਾਇਮ ਨਹੀਂ ਰਹਿ ਸਕਦੀ। ਫਲਸਰੂਪ, ਭੂਗੋਲਿਕ ਏਕਤਾ ਰਾਸ਼ਟਰੀਅਤਾ ਦਾ ਬਾਹਰਲਾ ਆਕਾਰ ਹੈ।

ਦੇਸ਼ ਦੇ ਪ੍ਰਤਿ ਅਗਾਧ ਪ੍ਰੇਮ ਦੀ ਬੜੀ ਆਵਸ਼ਕਤਾ ਹੈ। ਜਿਤਨਾ ਸਤਿ-ਕਾਰ ਕੋਈ ਅਪਣੀ ਮਾਤਾ ਪ੍ਰਤਿ ਰਖਦਾ ਹੈ ਉਤਨਾ ਹੀ ਮਾਤ੍ਰਿ-ਭੂਮੀ ਪ੍ਰਤਿ ਵੀ। ਕਿਉਂਕਿ ਇਥੋਂ ਦਾ ਅਨ, ਜਲ, ਖਾ ਪੀ ਕੇ ਅਤੇ ਇਥੋਂ ਦੀ ਵਾਯੂ ਵਿਚ ਸੁਆਸ ਲੈ ਕੇ ਉਹ ਵੱਡਾ ਹੋਇਆ ਹੁੰਦਾ ਹੈ। ਇਸ ਲਈ ਭੂਮੀ ਵੀ ਜਨਨੀ ਸਮਾਨ ਹੈ। ਅਥਰਵ (ਭੂਮੀ ਸੂਕਤ) ਵਿਚ ਭੂਮੀ ਨੂੰ ਮਾਤਾ ਅਤੇ ਉਸ ਉਪਰ ਵਸਣ ਵਾਲਿਆਂ ਨੂੰ ਉਸ ਦੇ ਪੁੱਤਰ ਕਿਹਾ ਗਿਆ ਹੈ (माताभूमिः पुत्रोऽहं पृथिव्योः)। ਇਸ ਤਰ੍ਹਾਂ ਮਾਤ੍ਰਿ-ਭੂਮੀ ਪ੍ਰਤਿ ਉਸ ਦੇ ਨਿਵਾਸੀਆਂ ਦਾ ਇਕ ਖ਼ਾਸ ਕਰਤੱਵ ਬਣ ਜਾਂਦਾ ਹੈ। ਫਲਸਰੂਪ, ਭੂਗੋਲਿਕ ਸੀਮਾ ਵਿਚ ਬੰਨ੍ਹੇ ਦੇਸ਼ ਵਿਸ਼ੇਸ਼ ਪ੍ਰਤਿ ਨਿਰਸੁਆਰਥ ਪ੍ਰੇਮ ਰਾਸ਼ਟਰੀ ਚੇਤਨਾ ਦੇ ਨਿਰਮਾਣ ਵਿਚ ਬਹੁਤ ਸਹਾਇਕ ਹੁੰਦਾ ਹੈ। ਧਰਮ, ਬੋਲੀ ਅਤੇ ਰੀਤਾਂ-ਰਿਵਜਾਂ ਦੇ ਭਿੰਨ ਹੋਣ ਤੇ ਵੀ ਮਾਤ੍ਰਿ-ਭੂਮੀ ਦਾ ਸੰਬੰਧ ਸਭ ਨੂੰ ਇਕ ਸੂਤਰ ਵਿਚ ਪਰੋਈ ਰਖਦਾ ਹੈ।

ਭਾਰਤ ਭੂਮੀ ਆਪਣੀਆਂ ਕੁਦਰਤੀ ਸੀਮਾਵਾਂ ਵਿਚ ਬੰਨ੍ਹਿਆ ਇਕ ਰਾਸ਼ਟਰ ਹੈ। ਹਿਮਾਲਾ ਤੋਂ ਕਨਿਆ-ਕੁਮਾਰੀ ਤਕ ਅਤੇ ਬੰਗਾਲ ਤੋਂ ਪੰਜਾਬ ਤਕ ਸਾਰਾ ਭੂ-ਖੰਡ ਇਕ ਇਕਾਈ ਹੈ। ਭੂ-ਖੰਡ ਦੀ ਇਹ ਏਕਤਾ ਆਦਿ ਕਾਲ ਤੋਂ ਮੌਜੂਦ ਸੀ।ਵੇਦਾਂ ਵਿਚ ਆਰਯ ਜਾਤੀ ਨੇ ਆਪਣੀ ਭੂਮੀ ਪ੍ਰਤਿ ਬੜੇ ਸਤਿਕਾਰ-ਪੂਰਣ ਵਚਨ ਅੰਕਿਤ ਕੀਤੇ ਹਨ। ਇਸ ਨੂੰ ਉਨ੍ਹਾਂ ਨੇ ਦੇਵਤਿਆਂ ਦੁਆਰਾ 'ਪੁਨੀਤ ਲੋਕ' ਮੰਨਿਆ ਹੈ। ਮਨੂ ਸਿੰਮ੍ਰਿਤੀ (੨/੨੨) ਵਿਚ ਆਰਯ-ਵਰਤ ਦੀ ਸੀਮਾ ਇਸ ਪ੍ਰਕਾਰ ਦਸੀ ਗਈ ਹੈ— "ਪੂਰਬ ਸਮੁੰਦ੍ਰ ਤੋਂ ਪਛਿਮ ਸਮੁੰਦ੍ਰ ਤਕ, ਹਿਮਾਲਾ ਅਤੇ ਵਿੰਧਿਆਚਲ ਦੇ ਵਿਚਾਲੇ ਵਾਲੇ ਦੇਸ਼ ਨੂੰ ਵਿਦਵਾਨ ਆਰਯ-ਵਰਤ ਆਖਦੇ ਹਨ।" ਭਰਤ ਦੇ ਸਮ੍ਰਾਟ-ਪਦ ਧਾਰਣ ਕਰਨ ਤੇ ਇਸ ਦੀਆਂ ਸੀਮਾਵਾਂ ਦਾ ਵਿਸਤਾਰ ਹੋਇਆ ਅਤੇ ਇਸ ਨੂੰ ਆਰਯ-ਵਰਤ ਦੀ ਥਾਂ ਤੇ ਭਾਰਤ-ਵਰਸ਼ ਕਿਹਾ ਜਾਣ ਲਗ ਪਿਆ। ਸ਼ੁਰੂ ਵਿਚ ਆਰਯ ਜਾਤੀ ਚੂੰਕਿ ਅਧਿਕਤਰ ਨਦੀਆਂ ਦੇ ਕੰਢੇ ਵਸੀ ਸੀ ਅਤੇ ਇਨ੍ਹਾਂ ਤੋਂ ਉਨ੍ਹਾਂ ਨੂੰ ਕਈ ਪ੍ਰਕਾਰ ਦੇ ਸੁਖ ਪ੍ਰਾਪਤ ਹੁੰਦੇ ਸਨ, ਇਸ ਲਈ ਇਹ ਸੁਖਦਾਇਕ ਨਦੀਆਂ ਉਨ੍ਹਾਂ

ਦੀ ਵੰਦਨਾ ਦਾ ਵਿਸ਼ਾ ਬਣੀਆਂ । ਇਹ ਸਭ ਰਾਸ਼ਟਰ-ਪ੍ਰੇਮ ਅਤੇ ਦੇਸ਼-ਭਗਤੀ ਦੇ ਉਜੱਲੇ ਉਦਾਹਰਣ ਹਨ, ਕਿਉਂਕਿ ਇਹ ਸਭ ਕੁਝ ਉਨ੍ਹਾਂ ਦੇ ਰਾਸ਼ਟਰ ਦਾ ਅੰਗ ਹੈ ।

ਸੰਸਕ੍ਰਿਤ ਸਾਹਿਤ ਵਿਚ ਵੀ ਆਪਣੀ ਭੂਮੀ ਪ੍ਰਤਿ ਬੜੇ ਆਦਰ-ਯੋਗ ਭਾਵ ਵਿਅਕਤ ਕੀਤੇ ਗਏ ਹਨ । ਪੁਰਾਣਾਂ ਵਿਚ ਇਸ ਨੂੰ ਦੇਵਤਿਆਂ ਦੁਆਰਾ ਬਣਾਇਆ ਗਿਆ ਸਰਬ ਸ਼੍ਰੇਸ਼ਠ ਦੇਸ਼ ਮੰਨਿਆ ਗਿਆ ਹੈ । ਸ੍ਰੀਮਦ ਭਾਗਵਤ ਪੁਰਾਣ (੫/੧੯/੨੧) ਵਿਚ ਪੁਰਾਣਕਾਰ ਨੇ ਲਿਖਿਆ ਹੈ ਕਿ "ਇਹ ਭਾਰਤ ਬੈਕੁੰਠ ਦਾ ਆਂਗਣ ਹੈ, ਇਥੇ ਜੇਹੜਾ ਮਨੁਖ ਜਨਮ ਲੈਂਦਾ ਹੈ, ਉਹ ਭਾਗਾਂ ਵਾਲਾ ਹੈ, ਕਿਉਂਕਿ ਇਸ ਨਾਲ ਉਸ ਨੂੰ ਮੁਕੰਦ ਦੀ ਸੇਵਾ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਹੈ ।" ਵਿਆਸ ਮੁਨੀ ਨੇ ਇਸ ਭੂਮੀ ਵਿਚ ਸੰਨਿਆਸ ਲੈ ਕੇ ਛਿਣ ਭਰ ਲਈ ਰਹਿਣ ਵਾਲਿਆਂ ਲਈ ਹਰਿ-ਪਦ ਦੀ ਪ੍ਰਾਪਤੀ ਦਾ ਦਾਵਾ ਕੀਤਾ ਹੈ । ਜਨਮ-ਭੂਮੀ, ਪੁਣਯ-ਭੂਮੀ, ਮਾਤ੍ਰਿ-ਭੂਮੀ ਅਤੇ ਸੁਅਰਗ-ਭੂਮੀ ਦੇ ਵਿਸ਼ੇਸ਼ਣਾਂ ਨਾਲ ਇਸ ਦਾਭਾ ਰਤੀ ਸੰਸਕ੍ਰਿਤੀ ਅਤੇ ਸਾਹਿਤ ਵਿਚ ਆਦਰ ਹੁੰਦਾ ਰਿਹਾ ਹੈ । ਮਾਤ੍ਰਿ-ਭੂਮੀ ਦੀ ਇਸੇ ਪ੍ਰੇਮ-ਭਾਵਨਾ ਕਰਕੇ ਅਸਾਡੇ ਦੇਸ਼ਵਾਸੀਆਂ ਵਿਚ ਸਦਾ ਏਕਤਾ ਦੀ ਭਾਵਨਾ ਕਾਇਮ ਰਹੀ ਹੈ । ਰਾਸ਼ਟਰੀਅਤਾ ਲਈ ਭੂ-ਭਾਗ ਦੀ ਏਕਤਾ ਸਚਮੁਚ ਕਾਫ਼ੀ ਮਹਤੱਵ ਰਖਦੀ ਹੈ । ਇਕ ਵਖਰੀ ਗੱਲ ਹੈ ਕਿ ਕੁਝ ਦੇਸ਼ ਵਿਸ਼ੇਸ਼ ਪਰਿਸਥਿਤੀਆਂ ਦੇ ਕਾਰਣ ਮਾਤ੍ਰਿ-ਭੂਮੀ ਦੀ ਅਪੇਖਿਆ ਜਾਤੀ ਅਤੇ ਧਰਮ ਦੀ ਏਕਤਾ ਨੂੰ ਪ੍ਰਮੁਖਤਾ ਦਿੰਦੇ ਹਨ ।

**ਜਾਤੀ ਦੀ ਏਕਤਾ :** ਕਿਸੇ ਪ੍ਰਦੇਸ਼ ਵਿਸ਼ੇਸ਼ ਵਿਚ ਕੇਵਲ ਇਕੋ ਜਾਤੀ ਹੀ ਨਹੀਂ ਵਸਦੀ, ਸਗੋਂ ਉਥੋਂ ਦੀ ਜਨਤਾ ਅਨੇਕਾਂ ਜਾਤੀਆਂ ਜਾਂ ਨਸਲਾਂ ਦਾ ਸਮੂਹ ਹੁੰਦੀ ਹੈ ਅਤੇ ਉਹ ਸਾਰੀਆਂ ਜਾਤੀਆਂ ਉਸ ਪ੍ਰਦੇਸ਼ ਨੂੰ ਸਮ-ਭਾਵ ਨਾਲ ਮਾਤ੍ਰਿ-ਭੂਮੀ ਸਮਝਦੀਆਂ ਹਨ । ਉਹ ਬਿਨਾ ਕਿਸੇ ਭੇਦ-ਭਾਵ ਦੇ ਸਮਾਨ ਅਧਿਕਾਰਾਂ ਦੇ ਹਿੱਸੇਦਾਰ ਹੋਣ ਦੇ ਨਾਲ ਨਾਲ ਸਮਾਨ ਰੂਪ ਵਿਚ ਉਥੋਂ ਦੀ ਸੁਖ-ਸਾਮਗ੍ਰੀ ਦਾ ਭੋਗ ਕਰਦੀਆਂ ਹਨ । ਅਜੇਹੀਆਂ ਜਾਤੀਆਂ ਵਿਚ ਭਾਈਚਾਰੇ ਦੀ ਭਾਵਨਾ ਅਤੇ ਜਾਤੀਆਂ ਦੇ ਮੇਲ-ਮਿਲਾਪ ਤੇ ਏਕਤਾ ਦੀ ਰੁਚੀ ਜਿਤਨੀ ਵੀ ਅਧਿਕ ਹੋਵੇਗੀ, ਉਤਨੀ ਹੀ ਉਸ ਪ੍ਰਦੇਸ਼ ਵਿਚ ਰਾਸ਼ਟਰੀ ਭਾਵਨਾ ਅਧਿਕ ਪੰਨਪੇਗੀ ਅਤੇ ਉਤਰੋਤਰ ਦ੍ਰਿੜ੍ਹ ਹੋਵੇਗੀ ।

ਭਾਰਤ-ਵਰਸ਼ ਅਨੇਕ ਜਾਤੀਆਂ ਦਾ ਦੇਸ਼ ਹੈ, ਪਰ ਇਸ ਦੇ ਬਾਵਜੂਦ ਸਭ ਵਿਚ ਭਾਰਤੀਅਤਾ ਦਾ ਅਜੇਹਾ ਸੰਬੰਧ ਹੈ ਕਿ ਉਹ ਸਭ ਆਪਣੇ ਆਪ ਨੂੰ ਇਕ ਜਾਤੀ ਸਮਝਦੇ ਹਨ । ਇਥੋਂ ਦੇ ਵਾਸੀ ਚਿਰਕਾਲ ਤੋਂ ਜਾਤੀਆਂ ਸੰਬੰਧੀ ਏਕਤਾ ਅਨੁਭਵ ਕਰਦੇ ਆਏ ਹਨ । ਵੈਦਿਕ ਕਾਲ ਵਿਚ ਸਾਰੇ ਭਾਰਤ-ਵਾਸੀ ਆਰਯ ਜਾਤੀ ਅਖਵਾਂਦੇ ਸਨ । ਸਮੂਹਿਕ ਜੀਵਨ ਜੀਣ ਦੇ ਅਨੇਕਾਂ ਸੰਕੇਤ ਵੇਦਾਂ ਵਿਚ

ਮਿਲ ਜਾਂਦੇ ਹਨ। ਕਠ ਉਪਨਿਸ਼ਦ (ਅ. ੨ ਵੱਲੀ ੬/੧੯) ਵਿਚ ਏਕਤਾ ਦਾ ਕਿਤਨਾ ਪ੍ਰਭਾਵਕਾਰੀ ਸੰਦੇਸ਼ ਦਿੱਤਾ ਗਿਆ ਹੈ—"ਅਸਾਂ ਦੋਹਾਂ ਦੀ ਨਾਲ ਨਾਲ ਹੀ ਰਖਿਆ ਅਤੇ ਪਾਲਣਾ ਹੋਵੇ, ਸੰਗਠਿਤ ਸ਼ਕਤੀ ਹੋਵੇ ਅਤੇ ਵਿਦਿਆ ਤੇਜਸਵੀ ਅਤੇ ਮਹਾਨ ਹੋਵੇ ਅਤੇ ਆਪਸੀ ਵਿਰੋਧ ਵਿਚ ਸ਼ਕਤੀ ਨਸ਼ਟ ਨ ਕਰੀਏ ।"

ਇਸ ਤੋਂ ਸਪਸ਼ੱਟ ਹੈ ਕਿ ਆਦਿ ਕਾਲ ਤੋਂ ਹੀ ਭਾਰਤ ਵਿਚ ਜਾਤੀ ਦੀ ਏਕਤਾ ਦੇ ਬੜੇ ਪ੍ਰਬਲ ਵਿਚਾਰ ਮੌਜੂਦ ਸਨ। ਰਿਗ ਵੇਦ (੮/੪੪/੨੩) ਵਿਚ ਇਸ਼-ਟਦੇਵ ਅਗੇ ਪਰਸਪਰ ਦ੍ਵੈਸ਼ ਦੀ ਭਾਵਨਾ ਨੂੰ ਮਿਟਾਉਣ ਲਈ ਕਿਤਨੇ ਸੁੰਦਰ ਢੰਗ ਨਾਲ ਅੰਕਿਤ ਕੀਤਾ ਗਿਆ ਹੈ—"ਹੇ ਅਗਨੀ ! ਤੂੰ ਇਹ ਵਰਦਾਨ ਸੱਚਾ ਕਰ ਦੇ ਕਿ ਅਸਾਡੇ ਵਿਚ 'ਮੈਂ' ਅਤੇ 'ਤੂੰ' ਦਾ ਭੇਦ ਮਿਟ ਜਾਵੇ।" ਏਕਤਾ ਦੀ ਇਸ ਉੱਦਾਮ ਭਾਵਨਾ ਨੇ ਸਾਰੀਆਂ ਜਾਤੀਆਂ ਨੂੰ ਇਕ ਮਾਤ੍ਰਿ-ਭੂਮੀ ਦੀ ਗੋਦ ਵਿਚ ਸਦੀਆਂ ਤੋਂ ਸਮੇਟੀ ਰਖਿਆ ਹੈ। ਇਥੇ ਕੁਸ਼ਾਣ, ਸ਼ਕ, ਹੂਣ, ਪਠਾਣ, ਮੁਗ਼ਲ ਅੰਗ੍ਰੇਜ਼, ਪਾਰਸੀ, ਯਹੂਦੀ ਆਦਿ ਅਨੇਕਾਂ ਜਾਤੀਆਂ ਆਈਆਂ, ਪਰ ਉਹ ਸਭ ਭਾਰਤ ਮਾਤਾ ਦੇ ਉਦਰ ਵਿਚ ਲੀਨ ਹੋ ਕੇ ਇਕ ਹੋ ਗਈਆਂ ਅਤੇ ਉਹ ਸਭ ਲੋਕ ਭਾਰਤੀ ਜਾਂ ਹਿੰਦੁਸਤਾਨੀ ਬਣ ਗਏ। ਇਹ ਭਾਰਤ ਲਈ ਗੌਰਵ ਦੀ ਗੱਲ ਹੈ।

ਇਸ ਦੇ ਨਾਲ ਹੀ ਧਿਆਨ ਰਖਣ ਵਾਲੀ ਗੱਲ ਇਹ ਵੀ ਹੈ ਕਿ ਉਹੀ ਜਾਤੀ ਰਾਸ਼ਟਰੀ ਜਾਤੀ ਅਖਵਾਣ ਦਾ ਮਾਣ ਪ੍ਰਾਪਤ ਕਰ ਸਕਦੀ ਹੈ ਜਿਸ ਵਿਚ ਸਦਾ ਰਾਸ਼ਟਰ ਦੇ ਹਿਤ ਦੀ ਭਾਵਨਾ ਰਹੀ ਹੋਵੇ, ਹਰ ਸੰਕਟ ਦੇ ਸਮੇਂ ਨਿਜੀ ਸੁਖਾਂ ਦਾ ਤਿਆਗ ਕਰਕੇ ਸਮੁਚੇ ਰਾਸ਼ਟਰ ਦੇ ਕਲਿਆਣ ਲਈ ਤਿਆਰ ਹੋਵੇ। ਸੰਕਟ ਸਮੇਂ ਭੈ-ਭੀਤ ਹੋ ਜਾਣ ਵਾਲੀ ਜਾਂ ਅਵਸਰਵਾਦੀ ਰੁਚੀਆਂ ਰਖਣ ਵਾਲੀ ਜਾਤੀ ਆਪ ਹੀ ਨਹੀਂ ਸਮੁਚੇ ਰਾਸ਼ਟਰ ਨੂੰ ਨਸ਼ਟ ਕਰ ਦਿੰਦੀ ਹੈ।

**ਸੰਸਕ੍ਰਿਤੀ ਅਤੇ ਇਤਿਹਾਸ ਦੀ ਏਕਤਾ :** ਰਾਸ਼ਟਰੀਅਤਾ ਲਈ ਸੰਸਕ੍ਰਿਤਿਕ ਏਕਤਾ ਬੜੀ ਜ਼ਰੂਰੀ ਹੈ। ਕਹਿੰਦੇ ਹਨ ਕਿ ਜੇ ਕਿਸੇ ਰਾਸ਼ਟਰ ਜਾਂ ਜਾਤੀ ਦਾ ਨਾਸ਼ ਕਰਨਾ ਹੋਵੇ ਤਾਂ ਉਥੋਂ ਦੀ ਸੰਸਕ੍ਰਿਤੀ ਨੂੰ ਨਸ਼ਟ ਕਰ ਦਿਓ, ਬਾਕੀ ਸਭ ਕੁਝ ਆਪਣੇ ਆਪ ਹੋ ਜਾਵੇਗਾ। ਜੇ ਰਾਸ਼ਟਰ ਜਾਂ ਰਾਸ਼ਟਰੀਅਤਾ ਦੀ ਭਾਵਨਾ ਨੂੰ ਕਾਇਮ ਰਖਣਾ ਹੋਵੇ ਤਾਂ ਸਭ ਤੋਂ ਜ਼ਰੂਰੀ ਸੰਸਕ੍ਰਿਤੀ ਦੀ ਰਖਿਆ ਕਰਨਾ ਹੈ। ਸੰਸਕ੍ਰਿਤੀ ਹੀ ਇਕ ਅਜੇਹਾ ਮਾਧਿਅਮ ਹੈ ਜਿਸ ਦੁਆਰਾ ਭਿੰਨ ਭਿੰਨ ਜਾਤੀਆਂ, ਕੁਲਾਂ ਅਤੇ ਕੁਟੰਬਾਂ ਵਿਚ ਏਕਤਾ ਦੀ ਭਾਵਨਾ ਜਾਗਦੀ ਹੈ। ਇਹ ਜ਼ਰੂਰੀ ਨਹੀਂ ਕਿ ਕਿਸੇ ਦੇਸ਼ ਵਿਚ ਕੇਵਲ ਇਕੋ ਸੰਸਕ੍ਰਿਤੀ ਹੋਵੇ। ਵਖ ਵਖ ਲੋਕ ਆਪਣੀਆਂ ਭਾਵਨਾਵਾਂ ਅਨੁਸਾਰ ਵਖ ਵਖ ਸੰਸਕ੍ਰਿਤੀਆਂ ਰਖਦੇ ਹਨ। ਪਰ ਇਹ ਸਾਰੀਆਂ ਸੰਸਕ੍ਰਿਤੀਆਂ ਬਾਹਰੋਂ ਭਾਵੇਂ ਵਖ ਵਖ ਦਿਸ ਪੈਣ, ਇਨ੍ਹਾਂ ਵਿਚ ਅੰਦਰ ਹੀ ਅੰਦਰ ਇਕ-ਰੂਪਤਾ ਅਵਸ਼ ਮਿਲੇਗੀ। ਇਹੀ ਇਕ-ਰੂਪਤਾ ਸਮੁਚੇ ਤੌਰ ਤੇ ਇਕ ਵਿਰਾਟ ਸੰਸਕ੍ਰਿਤੀ ਹੈ ਜੋ ਇਕ ਰਾਸ਼ਟਰ ਨੂੰ ਦੂਜੇ ਰਾਸ਼ਟਰ ਤੋਂ ਨਖੇੜਦੀ ਹੈ। ਅਨੇਕਤਾ

ਵਿਚ ਏਕਤਾ ਹੀ ਰਾਸ਼ਟਰੀ ਭਾਵਨਾ ਦੀ ਜਨਕ ਹੁੰਦੀ ਹੈ ਅਤੇ ਸਾਰਿਆਂ ਵਿਚ ਇਕ ਅਨੁਭੂਤੀ ਹੀ ਰਾਸ਼ਟਰ ਦੀ ਏਕਤਾ ਦਾ ਮੂਲ-ਆਧਾਰ ਹੈ।

ਕਲਾ, ਨਾਚ, ਸੰਗੀਤ ਆਦਿ ਚਾਹੇ ਮਨੋਰੰਜਨ ਦੇ ਸਾਧਨ ਹਨ ਪਰ ਇਨ੍ਹਾਂ ਦੁਆਰਾ ਵੀ ਰਾਸ਼ਟਰੀ ਭਾਵਨਾਵਾਂ ਪ੍ਰਗਟ ਹੁੰਦੀਆਂ ਰਹਿੰਦੀਆਂ ਹਨ। ਰਾਸ਼ ਟਰੀ ਭਾਵਨਾ ਨੂੰ ਪ੍ਰਗਟ ਕਰਨ ਦਾ ਸਭ ਤੋਂ ਵੱਡਾ ਸਾਧਨ ਸਾਹਿਤ ਹੈ। ਇਹ ਦੇਸ਼ ਦੀ ਸੰਸਕ੍ਰਿਤੀ ਦਾ ਪ੍ਰਮੁਖ ਅੰਗ ਹੈ। ਇਸੇ ਦੁਆਰਾ ਰਾਸ਼ਟਰੀ ਭਾਵਨਾਵਾਂ ਨੂੰ ਜਨਤਾ ਤਕ ਪਹੁੰਚਾਇਆ ਜਾਂਦਾ ਹੈ। ਸਾਹਿਤ ਨੇ ਹੀ ਅਨੇਕ ਦੇਸ਼ਾਂ ਵਿਚ ਮਹਾਨ ਕ੍ਰਾਂਤੀਆਂ ਦਾ ਸੂਤਰਪਾਤ ਕੀਤਾ ਹੈ। ਸਾਹਿਤ ਵਿਚ ਉਹ ਤਾਕਤ ਹੈ ਜੋ ਤੋਪ ਅਤੇ ਬੰਦੂਕ ਵਿਚ ਨਹੀਂ। ਐਟਮ ਸ਼ਕਤੀਆਂ ਇਸ ਦੇ ਸਾਹਮਣੇ ਹੇਚ ਹਨ।

ਸਾਹਿਤ ਦਾ ਸੰਦੇਸ਼ ਦਿਲ ਅਤੇ ਦਿਮਾਗ ਦੀਆਂ ਗਹਿਰਾਈਆਂ ਵਿਚ ਉਤਰ ਕੇ ਮਨੁਖ ਦੇ ਬਾਹਰਲੇ ਅਤੇ ਅੰਦਰਲੇ, ਸਮੁਚੇ ਵਿਅਕਤਿਤਵ ਨੂੰ ਬਦਲ ਦਿੰਦਾ ਹੈ। ਸਾਹਿਤ ਦੇ ਨਾਲ ਹੀ ਰਾਸ਼ਟਰੀ ਸਿਖਿਆ ਦੀ ਵੀ ਲੋੜ ਹੈ ਜੋ ਸਦਾ ਮਰਜੀਵੜੇ ਪੈਦਾ ਕਰਦੀ ਰਹਿੰਦੀ ਹੈ।

ਇਤਿਹਾਸਿਕ ਪਰੰਪਰਾ ਵੀ ਰਾਸ਼ਟਰੀ ਸੰਸਕ੍ਰਿਤੀ ਦੇ ਅੰਤਰਗਤ ਆਉਂਦੀ ਹੈ। ਅਸਲ ਵਿਚ, ਇਹ ਉਸ ਦਾ ਇਕ ਮਹਤੱਵ-ਪੂਰਣ ਅੰਗ ਹੈ। ਹਰ ਦੇਸ਼-ਵਾਸੀ ਆਪਣੇ ਪੂਰਵਜਾਂ ਦੇ ਕਾਰਨਾਮੇ ਯਾਦ ਕਰਕੇ ਆਪਣੇ ਰਾਸ਼ਟਰੀ ਗੌਰਵ ਨੂੰ ਸਦਾ ਜੀਂਵਦਾ ਰਖਦਾ ਹੈ। ਗੁਰਬਾਣੀ ਵਿਚ ਆਇਆ ਹੈ ਕਿ ਪਿਉ ਦਾਦਿਆਂ ਦੀਆਂ ਕਹਾਣੀਆਂ ਪੁੱਤਰਾਂ ਨੂੰ ਸਪੁੱਤਰ ਬਣਾ ਦਿੰਦੀਆਂ ਹਨ (ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ)। ਜੋ ਰਾਸ਼ਟਰ ਜਾਂ ਦੇਸ਼ ਆਪਣੇ ਪ੍ਰਾਚੀਨ ਇਤਿਹਾਸ ਨੂੰ ਭੁਲਾ ਬਹਿੰਦੇ ਹਨ, ਉਹ ਆਪਣੀ ਰਾਸ਼ਟਰੀਅਤਾ ਨੂੰ ਖ਼ਤਮ ਕਰ ਦਿੰਦੇ ਹਨ। ਵਰਤਮਾਨ ਕਾਲ ਰੂਪੀ ਬਾਲਕ ਦੇ ਪਾਲਣ ਪੋਸਣ ਲਈ ਗੁਜ਼ਰੇ ਹੋਏ ਸਮੇਂ ਦੇ ਵੀਰਤਾਪੂਰਵਕ ਕਾਰਨਾਮੇ ਅਤੇ ਵੀਰਤਾ-ਪੂਰਵਕ ਸਹਿਨ ਕੀਤੇ ਗਏ ਦੁਖ ਸਦਾ ਪੌਸ਼ਟਿਕ ਖਾਦਿ ਪਦਾਰਥ ਜੁਟਾਂਦੇ ਰਹਿੰਦੇ ਹਨ। ਇਸ ਦੇ ਅਭਾਵ ਵਿਚ ਵਰਤਮਾਨ ਕੰਮਜ਼ੋਰ ਅਤੇ ਭਵਿਖ ਨਿਰਾਸ਼ਾ-ਪੂਰਣ ਹੋ ਜਾਂਦੇ ਹਨ। ਪਿਛਲਾ ਇਤਿਹਾਸ ਸਦਾ ਰਾਸ਼ਟਰੀਅਤਾ ਦੀ ਭਾਵਨਾਵਾਂ ਨੂੰ ਤੀਬਰਤਾ ਪ੍ਰਦਾਨ ਕਰਦਾ ਹੈ। ਰਾਣਾ ਪ੍ਰਤਾਪ ਦੀ ਵੀਰਤਾ, ਰਾਜਪੂਤਾਂ ਦੀਆਂ ਬਹਾਦਰੀ ਭਰੀਆਂ ਘਟਨਾਵਾਂ, ਗੁਰੂ ਅਰਜਨ ਅਤੇ ਗੁਰੂ ਤੇਗ ਬਹਾਦਰ ਦੀ ਸ਼ਹਾਦਤ, ਰਾਸ਼ਟਰ ਪਿਤਾ ਗੁਰੂ ਗੋਬਿੰਦ ਸਿੰਘ ਦਾ ਮਹਾਨ ਤਿਆਗ ਅਤੇ ਉਨ੍ਹਾਂ ਦੇ ਚੌਹਾਂ ਬਚਿਆਂ ਦਾ ਬਲੀਦਾਨ, ਹਕੀਕਤ ਰਾਏ ਦੀ ਕੁਰਬਾਨੀ, ਭਗਤ ਸਿੰਘ ਵਰਗੇ ਸਿਰਲਥ ਜਵਾਨਾਂ ਦੇ ਤੇਜਸਵੀ ਕਾਰਨਾਮੇ ਆਦਿ ਭਾਰਤ ਦੀਆਂ ਚਿਰ-ਕਾਲ ਤਕ ਉਤਸਾਹ ਵਰਧਨ ਕਰਨ ਵਾਲੀਆਂ ਅਭੁਲ ਯਾਦਾਂ ਹਨ। ਇਨ੍ਹਾਂ ਦਾ ਅਨੁਸਰਣ ਹੀ ਰਾਸ਼ਟਰੀ ਭਾਵਨਾ ਨੂੰ ਬਲਵਾਨ ਬਣਾਂਦਾ ਹੈ।

ਭਾਰਤ ਆਪਣੀ ਵਿਸ਼ਾਲ ਅਤੇ ਪ੍ਰਗਤੀਸ਼ੀਲ ਸੰਸਕ੍ਰਿਤੀ ਕਰਕੇ ਸਦਾ ਪ੍ਰਸਿੱਧ ਰਿਹਾ ਹੈ। ਹਰ ਯੁਗ ਇਸ ਵਿਚ ਨਿਖਾਰ ਅਤੇ ਨਵੀਨਤਾ ਪੈਦਾ ਕਰਦਾ ਰਿਹਾ ਹੈ।

ਇਸ ਦਾ ਵਿਕਾਸੋਨਮੁਖ ਹੋਣਾ ਹੀ ਇਸ ਦੇ ਚਿਰ-ਜੀਵੀ ਹੋਣ ਦਾ ਮੂਲ-ਆਧਾਰ ਹੈ। ਇਕਬਾਲ ਨੇ ਇਸ ਸਤਿ ਨੂੰ ਇੰਜ ਪ੍ਰਗਟ ਕੀਤਾ ਹੈ—

ਕੁਝ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,
ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਂ ਹਮਾਰਾ ॥
ਯੂਨਾਨ ਮਿਸ੍ਰ ਰੋਮਾ ਸਭ ਮਿਟ ਗਏ ਜਹਾਂ ਸੇ,
ਬਾਕੀ ਮਗਰ ਹੈ ਅਬ ਤਕ ਨਾਮੋਨਿਸ਼ਾਨ ਹਮਾਰਾ ॥

ਭਾਰਤ ਦੇ ਸੰਸਕ੍ਰਿਤਿਕ ਇਤਿਹਾਸ ਉਤੇ ਨਜ਼ਰ ਮਾਰਨ ਤੇ ਪ੍ਰਤੀਤ ਹੁੰਦਾ ਹੈ ਕਿ ਕਿਸੇ ਵੀ ਯੁਗ ਵਿਚ ਸੰਸਕ੍ਰਿਤਿਕ ਏਕਤਾ ਦੀ ਭਾਵਨਾ ਛੀਣ ਨਹੀਂ ਹੋਈ। ਮਹਾਤਮਾ ਬੁੱਧ ਅਤੇ ਜਿਨ ਮੁਨੀ ਭਾਵੇਂ ਸਿੱਧਾਂਤ ਰੂਪ ਵਿਚ ਆਰਯ ਜਾਤੀ ਤੋਂ ਭਿੰਨ ਸਨ ਪਰ ਉਹ ਵੀ ਅੰਤ ਵਿਚ ਆਰਯ ਸੰਸਕ੍ਰਿਤੀ ਦਾ ਇਕ ਅੰਗ ਬਣ ਗਏ। ਸ਼ੰਕਰਾਚਾਰਯ ਨੇ ਚੋਹਾਂ ਦਿਸ਼ਾਵਾਂ ਵਿਚ ਮੱਠਾਂ ਦੀ ਸਥਾਪਨਾ ਕਰਕੇ ਸਾਰੇ ਦੇਸ਼ ਨੂੰ ਸੰਸਕ੍ਰਿਤਿਕ ਏਕਤਾ ਦੇ ਸੂਤਰ ਵਿਚ ਪਰੋਣ ਦਾ ਅਣਥਕ ਯਤਨ ਕੀਤਾ। ਭਾਰਤ ਦੇ ਸਾਰੇ ਤੀਰਥ ਸੰਸਕ੍ਰਿਤਿਕ ਏਕਤਾ ਦੇ ਪ੍ਰਤੀਕ ਹਨ। ਵਿਚਾਰਾਂ ਅਤੇ ਭਾਵਨਾਵਾਂ ਦਾ ਪਰਸਪਰ ਆਦਾਨ-ਪ੍ਰਦਾਨ ਜਿਤਨਾ ਇਨ੍ਹਾਂ ਤੀਰਥਾਂ ਦੀਆਂ ਯਾਤ੍ਰਾਵਾਂ ਸਮੇਂ ਹੁੰਦਾ ਰਿਹਾ ਹੈ, ਹੋਰ ਕਿਸੇ ਮਾਧਿਅਮ ਦੁਆਰਾ ਹੋਣਾ ਕਠਿਨ ਸੀ। ਕੁੰਭ ਦੇ ਤ੍ਰੈਵਰਸ਼ਿਕ ਮੇਲੇ ਸੰਸਕ੍ਰਿਤਿਕ ਏਕਤਾ ਦੇ ਵਿਰਾਟ ਪ੍ਰਦਰਸ਼ਨ ਹਨ। ਇਨ੍ਹਾਂ ਸਮਾਗਮਾਂ ਤੇ ਹੀ ਲੋਕ ਤੰਗ ਹੱਦ-ਬੰਦੀਆਂ ਅਤੇ ਸੰਕੀਰਣਤਾਵਾਂ ਨੂੰ ਤਿਆਗ ਕੇ ਵਿਸ਼ਾਲ ਭਾਰਤ ਨੂੰ ਆਪਣਾ ਘਰ ਸਮਝਣ ਲਈ ਤਿਆਰ ਹੋ ਜਾਂਦੇ ਹਨ। ਦੇਸ਼-ਪ੍ਰੇਮ ਅਤੇ ਰਾਸ਼ਟਰੀਅਤਾ ਦੀ ਭਾਵਨਾ ਉਤਪੰਨ ਕਰਨ ਲਈ ਕੁੰਭ ਦੇ ਜੋੜ-ਮੇਲ ਬਹੁਤ ਸਫਲ ਸਾਧਨ ਹਨ।

ਤੀਰਥਾਂ ਦਾ ਵਿਸਤਾਰ ਦੇਸ਼ ਦੇ ਹਰ ਕੋਨੇ ਵਿਚ ਹੈ। ਪੁਰਾਣਾਂ ਵਿਚ ਅਨੇਕਾਂ ਤੀਰਥਾਂ ਦੀਆਂ ਸੂਚੀਆਂ ਦਿੱਤੀਆਂ ਹੋਈਆਂ ਹਨ ਅਤੇ ਇਨ੍ਹਾਂ ਦਾ ਆਵਸ਼ਕ ਵਿਵਰਣ ਵੀ ਮਿਲ ਜਾਂਦਾ ਹੈ। ਯੱਗ ਵੀ ਸੰਸਕ੍ਰਿਤਿਕ ਏਕਤਾ ਦਾ ਇਕ ਅੰਗ ਹੈ। ਯੱਗ ਦੇ ਅਵਸਰ ਤੇ ਕੀਤੀ ਗਈ ਵੰਦਨਾ ਦੇਸ਼-ਪ੍ਰੇਮ ਅਤੇ ਰਾਸ਼ਟਰ-ਪ੍ਰੇਮ ਨਾਲ ਪਰਿਪੂਰਣ ਹੁੰਦੀ ਹੈ। ਅਸ਼ਵ-ਮੇਧ ਅਤੇ ਰਾਜਸੂਯ ਯੱਗ ਵਿਅਕਤੀਗਤ ਰਾਜ ਪ੍ਰਾਪਤੀ ਕਰਕੇ ਨਹੀਂ ਸਨ ਹੁੰਦੇ, ਅਜੇਹੇ ਯੱਗਾਂ ਤੋਂ ਪ੍ਰਾਪਤ ਕੀਤੇ ਰਾਜ, ਅਸਲ ਵਿਚ, ਸੰਸਕ੍ਰਿਤਿਕ ਏਕਤਾ ਵਾਲੇ ਰਾਜ ਹੁੰਦੇ ਸਨ। ਇਸ ਤਰ੍ਹਾਂ ਇਹ ਭਲੀ ਭਾਂਤ ਸਿੱਧ ਹੋ ਜਾਂਦਾ ਹੈ ਕਿ ਭਾਰਤ-ਵਰਸ਼ ਦਾ ਇਤਿਹਾਸ, ਵਾਸਤਵ ਵਿਚ, ਸੰਸਕ੍ਰਿਤਿਕ ਏਕਤਾ ਦਾ ਇਤਿਹਾਸ ਹੈ। ਪੰਡਿਤ ਨਹਿਰੂ ਨੇ ਆਪਣੀ ਪੁਸਤਕ 'ਗਲਿੰਪਸਿਜ਼ ਆਫ਼ ਦਾ ਵਰਲਡ ਹਿਸਟ੍ਰੀ' ਵਿਚ ਭਾਰਤੀਅਤਾ ਦੀ ਇਸ ਵਿਆਪਕ ਭਾਵਨਾ ਸੰਬੰਧੀ ਇੰਜ ਕਿਹਾ ਹੈ ਕਿ "ਸੰਸਕ੍ਰਿਤੀ ਦੇ ਦ੍ਰਿਸ਼ਟੀਕੋਣ ਤੋਂ ਇਹ ਦੇਸ਼ ਸਦਾ ਇਕ ਰਿਹਾ ਹੈ, ਕਿਉਂਕਿ ਇਸ ਦਾ ਪਿਛੋਕੜ, ਇਸ ਦੀਆਂ ਪਰੰਪਰਾਵਾਂ, ਇਸ ਦਾ ਧਰਮ, ਇਸ ਦੇ ਵੀਰ ਅਤੇ ਵੀਰਾਂਗਨਾਵਾਂ, ਇਸ ਦੀਆਂ ਪੌਰਾਣਿਕ ਗਾਥਾਵਾਂ, ਇਸ ਦੀ ਵਿਦਵੱਤਾ ਨਾਲ ਭਰਪੂਰ ਭਾਸ਼ਾ, ਦੇਸ਼

ਵਿਚ ਵਿਥਰੇ ਹੋਏ ਇਸ ਦੇ ਤੀਰਥ-ਸਥਾਨ, ਇਸ ਦੀਆਂ ਪਿੰਡ-ਪੰਚਾਇਤਾਂ, ਇਸ ਦੀ ਵਿਚਾਰਧਾਰਾ, ਇਸ ਦਾ ਰਾਜਨੈਤਿਕ ਸੰਗਠਨ ਸ਼ੁਰੂ ਤੋਂ ਹੀ ਚਲੇ ਆ ਰਹੇ ਹਨ। ਸਾਧਾਰਣ ਭਾਰਤ-ਵਾਸੀ ਦੀ ਨਜ਼ਰ ਵਿਚ ਸਾਰਾ ਭਾਰਤ ਪੁਣਜ-ਭੂਮੀ ਹੈ।'

**ਭਾਸ਼ਾ ਦੀ ਏਕਤਾ :** ਰਾਸ਼ਟਰੀਅਤਾ ਦੀ ਭਾਵਨਾ ਨੂੰ ਸਜਗ ਰਖਣ ਵਾਲੇ ਉਪਕਰਣਾਂ ਅਤੇ ਸਾਧਨਾਂ ਵਿਚ ਭਾਸ਼ਾ ਦੀ ਏਕਤਾ ਵੀ ਇਕ ਪ੍ਰਮੁਖ ਸਾਧਨ ਹੈ। ਭਾਸ਼ਾ, ਵਾਸਤਵ ਵਿਚ, ਕਿਸੇ ਰਾਸ਼ਟਰ ਦੀ ਆਤਮਾ ਦੀ ਆਵਾਜ਼ ਹੈ ਜੋ ਸਭ ਨੂੰ ਸਮਾਨ ਰੂਪ ਵਿਚ ਸੁਣੀਂਦੀ ਹੈ। ਜਿਨ੍ਹਾਂ ਲੋਕਾਂ ਦੀ ਭਾਸ਼ਾ ਇਕ ਹੋਵੇਗੀ ਉਹ ਨਿਸਚੇ ਹੀ ਇਕ ਦੂਜੇ ਪ੍ਰਤਿ ਅਧਿਕ ਹਿਤ ਅਤੇ ਨੇੜ ਰਖਣਗੇ। ਭਾਸ਼ਾ ਕਿਸੇ ਰਾਸ਼ਟਰ ਦੀ ਸਾਰੀ ਜਨਤਾ ਦੀ ਹਿਰਦੇ-ਤੰਤ੍ਰੀ ਨੂੰ ਛੇੜਨ ਵਾਲੀ ਅਜੇਹੀ ਰਾਗਨੀ ਹੈ ਜੋ ਸਭ ਨੂੰ ਬਿਨਾ ਕਿਸੇ ਭੇਦ-ਭਾਵ ਜਾਂ ਵਿਤਕਰੇ ਦੇ ਆਪਣੇ ਵਿਚ ਸੰਚਿਤ ਗਿਆਨ ਅਤੇ ਰਾਸ਼ਟਰ ਨਿਰਮਾਣ ਦੀ ਨਿਧੀ ਤੋਂ ਸਰਾਬੋਰ ਕਰਦੀ ਹੈ।

ਲਾਸਕੀ ਆਦਿ ਰਾਜਨੀਤੀ-ਸ਼ਾਸਤ੍ਰੀਆਂ ਨੇ ਭਾਸ਼ਾ ਦੀ ਏਕਤਾ ਨੂੰ ਬਹੁਤ ਮਹਤੱਵ ਪ੍ਰਦਾਨ ਕੀਤਾ ਹੈ। ਗੱਲ ਹੈ ਵੀ ਠੀਕ, ਹਰ ਇਕ ਰਾਸ਼ਟਰ ਨੂੰ ਆਪਣੀ ਭਾਸ਼ਾ ਨਾਲ ਇਕ ਵਿਸ਼ੇਸ਼ ਉਨਸ ਅਤੇ ਪਿਆਰ ਹੁੰਦਾ ਹੈ। ਉਹ ਉਨ੍ਹਾਂ ਲਈ ਮਾਣ ਦਾ ਕਾਰਨ ਹੈ, ਉਸ ਦੀ ਸੁਰਖਿਆ ਅਤੇ ਉਨੱਤੀ ਲਈ ਉਹ ਸਭ ਕੁਝ ਬਲੀਦਾਨ ਕਰਨ ਲਈ ਤਿਆਰ ਹੋ ਜਾਂਦੇ ਹਨ। ਉਂਜ ਇਕ ਦੇਸ਼ ਵਿਚ ਕਈ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਪਰ ਉਨ੍ਹਾਂ ਸਭ ਨੂੰ ਜੋੜਨ ਵਾਲੀ ਇਕ ਸਾਮਾਨਜ ਭਾਸ਼ਾ ਵੀ ਹੁੰਦੀ ਹੈ, ਇਸੇ ਨੂੰ ਰਾਸ਼ਟਰ ਭਾਸ਼ਾ ਕਿਹਾ ਜਾਂਦਾ ਹੈ। ਰਾਸ਼ਟਰ ਭਾਸ਼ਾ ਦੇ ਨ ਰਹਿਣ ਜਾਂ ਉਸ ਨੂੰ ਗੌਣ ਸਥਾਨ ਦੇ ਦਿੱਤੇ ਜਾਣ ਤੇ ਰਾਸ਼ਟਰੀਅਤਾ ਦੀ ਭਾਵਨਾ ਨੂੰ ਕਾਫ਼ੀ ਗੰਭੀਰ ਧੱਕਾ ਲਗ ਸਕਦਾ ਹੈ। ਭਾਰਤ ਵਿਚ ਅਨੇਕ ਭਾਸ਼ਾਵਾਂ-ਉਪਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਪਰ ਰਾਸ਼ਟਰ ਭਾਸ਼ਾ ਬਣਨ ਦਾ ਮਾਣ ਹਿੰਦੀ ਨੂੰ ਪ੍ਰਾਪਤ ਹੈ। ਸਾਰੀਆਂ ਬੋਲੀਆਂ ਵਾਲੇ ਲੋਕ ਇਸ ਰਾਹੀਂ ਆਪਣੇ ਵਿਚਾਰ ਇਕ ਦੂਜੇ ਤਕ ਪ੍ਰੇਸ਼ਿਤ ਕਰ ਸਕਦੇ ਹਨ। ਭਾਸ਼ਾ ਦੀ ਭਿੰਨਤਾ ਰਾਸ਼ਟਰੀ ਏਕਤਾ ਦੀ ਭਾਵਨਾ ਨੂੰ ਅਵਸ਼ ਹੀ ਨਿਰਬਲ ਬਣਾ ਦਿੰਦੀ ਹੈ ਅਤੇ ਪ੍ਰਾਂਤੀਅਤਾ ਦੀ ਭਾਵਨਾ ਪ੍ਰਬਲ ਹੋ ਜਾਂਦੀ ਹੈ। ਸਚ-ਮੁਚ ਰਾਸ਼ਟਰ ਭਾਸ਼ਾ ਤੋਂ ਬਿਨਾ ਆਦਰਸ਼ ਰਾਸ਼ਟਰ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ।

ਭਾਰਤ ਵਿਚ ਪਹਿਲਾਂ ਸੰਸਕ੍ਰਿਤ ਸਾਮਾਨਜ ਭਾਸ਼ਾ ਸੀ। ਇਸ ਦੀ ਪੁਸ਼ਟੀ ਯਾਸਕ ਅਤੇ ਪਾਣਿਨੀ ਵਰਗੇ ਆਚਾਰਯਾਂ ਦੀਆਂ ਪੁਸਤਕਾਂ ਤੋਂ ਸਰਲਤਾ-ਪੂਰਵਕ ਹੋ ਜਾਂਦੀ ਹੈ। ਇਸ ਦੀ ਲੋਕ-ਪ੍ਰਿਯਤਾ ਇਤਨੀ ਸੀ ਕਿ ਇਕ ਪਾਸੇ ਲੰਕਾ, ਜਾਵਾ, ਸਮਾਤ੍ਰਾ ਤਕ ਅਤੇ ਦੂਜੇ ਪਾਸੇ ਅਫ਼ਗਾਨਿਸਤਾਨ ਤਕ ਇਸ ਦਾ ਪ੍ਰਚਾਰ, ਪ੍ਰਸਾਰ ਅਤੇ ਵਿਸਤਾਰ ਸੀ। ਇਸ ਤੋਂ ਅਗੋਂ ਅਨੇਕਾਂ ਭਾਸ਼ਾਵਾਂ ਉਤਪੰਨ ਹੋਈਆਂ ਅਤੇ ਇਹੀ ਸਭ ਦੀ ਜਨਨੀ ਰਹੀ। ਪਡਿਤ ਨਹਿਰੂ ਨੇ ਵੀ ਆਪਣੀ ਪੁਸਤਕ 'ਗਲਿੰਪਸਿਜ਼ ਆਫ਼ ਦਾ ਵਰਲਡ ਹਿਸਟ੍ਰੀ' ਵਿਚ ਮੰਨਿਆ ਹੈ ਕਿ "ਭਾਰਤ ਜੇਹੇ ਵੱਡੇ ਮੁਲਕ ਵਿਚ

ਬਹੁਤ ਸਾਰੀਆਂ ਬੋਲੀਆਂ ਹਨ, ਜੋ ਸਥਾਨ ਦੇ ਭੇਦ ਨਾਲ ਕਿਸੇ ਇਕ ਭਾਸ਼ਾ ਦੇ ਅਡ ਅਡ ਰੂਪ ਹਨ। ਆਰਯਾਂ ਦੀ ਮੁੱਖ ਭਾਸ਼ਾ ਸੰਸਕ੍ਰਿਤ ਸੀ ਅਤੇ ਭਾਰਤ ਦੀਆਂ ਸਾਰੀਆਂ ਆਰਯ ਭਾਸ਼ਾਵਾਂ ਹਿੰਦੀ, ਬੰਗਲਾ, ਗੁਜਰਾਤੀ ਅਤੇ ਮਰਾਠੀ ਸੰਸਕ੍ਰਿਤ ਤੋਂ ਹੀ ਨਿਕਲੀਆਂ ਹਨ।"

**ਧਰਮ ਦੀ ਏਕਤਾ**: ਇਕ ਧਰਮ ਵਾਲੇ ਲੋਕਾਂ ਵਿਚ ਰਾਸ਼ਟਰੀਅਤਾ ਦੇ ਭਾਵ ਬਹੁਤ ਜਲਦੀ ਅਤੇ ਅਧਿਕ ਮਾਤ੍ਰਾ ਵਿਚ ਪੈਦਾ ਹੁੰਦੇ ਹਨ। ਉਨ੍ਹਾਂ ਵਿਚ ਪਰਸਪਰ ਭਾਈਚਾਰੇ ਅਤੇ ਮਿਲਵਰਤਨ ਦੀ ਭਾਵਨਾ ਵੀ ਪ੍ਰਬਲ ਹੁੰਦੀ ਹੈ। ਰਾਜਨੈਤਿਕ ਸੂਤਰ ਵਿਚ ਵੀ ਉਹ ਆਸਾਨੀ ਨਾਲ ਬੰਨ੍ਹੇ ਜਾ ਸਕਦੇ ਹਨ। ਵਿਭਿੰਨ ਦੇਸ਼ਾਂ ਦੇ ਇਤਿਹਾਸ ਇਸ ਕਥਨ ਦੀ ਪੁਸ਼ਟੀ ਕਰਦੇ ਹਨ। ਯਹੂਦੀਆਂ ਤੋਂ ਭਾਵੇਂ ਸ੍ਵਦੇਸ਼ ਖੁਸ ਗਿਆ ਪਰ ਧਰਮ ਦੀ ਏਕਤਾ ਨੇ ਹੀ ਉਨ੍ਹਾਂ ਨੂੰ ਰਾਸ਼ਟਰੀ ਭਾਵਨਾ ਦੇ ਸੂਤਰ ਵਿਚ ਬੰਨ੍ਹੀ ਰਖਿਆ। ਧਰਮ ਦੀ ਵਿਭਿੰਨਤਾ ਨੇ ਅਨੇਕ ਵਾਰ ਕਈ ਦੇਸ਼ਾਂ ਦੀ ਰਾਸ਼ਟਰੀਅਤਾ ਤਹਿਸ ਨਹਿਸ ਕਰ ਦਿੱਤੀ ਹੈ। ਧਰਮ ਦੀ ਵਿਭਿੰਨਤਾ ਨਾਲ ਰਾਸ਼ਟਰ ਦਾ ਕਿਤਨਾ ਅਹਿਤ ਹੋ ਸਕਦਾ ਹੈ, ਇਸ ਦਾ ਦ੍ਰਿੜ੍ਹ ਪ੍ਰਮਾਣ ਭਾਰਤ ਦੀ ਵੰਡ ਤੋਂ ਮਿਲ ਸਕਦਾ ਹੈ।

ਇਸ ਵਿਚ ਕੋਈ ਸ਼ਕ ਨਹੀਂ ਕਿ ਧਰਮ ਦੀ ਕਟਰਤਾ ਨੇ ਮਾਨਵ ਜਾਤੀ ਦਾ ਕਈਆਂ ਪ੍ਰਕਰਣਾਂ ਵਿਚ ਬੜਾ ਅਹਿਤ ਕੀਤਾ ਹੈ, ਪਰ ਧਰਮ ਦੀ ਵਾਸਤਵਿਕ ਭਾਵਨਾ ਮਨੁਖ ਨੂੰ ਪੂਰਣ ਮਨੁਖ, ਸੱਚਾ ਮਨੁਖ, ਉਦਾਰ ਮਨੁਖ ਬਣਨ ਵਿਚ ਸਹਾਇਕ ਹੁੰਦੀ ਹੈ, ਮਨੁਖ ਦੀਆਂ ਗਲੀਆਂ ਸੜੀਆਂ ਅਤੇ ਹੀਨ ਭਾਵਨਾਵਾਂ ਦਾ ਨਾਸ਼ ਕਰਕੇ, ਉਸ ਦੀ ਆਚਰਨਿਕ ਪੱਧਰ ਨੂੰ ਉਚਾ ਉਠਾਂਦੀ ਹੈ। ਸੱਚਾ ਧਰਮ ਮਨੁਖਤਾ ਲਈ ਕਲਿਆਣਕਾਰੀ ਹੈ। ਸਮਾਜ ਲਈ ਉਹ ਰੀੜ੍ਹ ਦੀ ਹੱਡੀ ਹੈ।

ਰਾਸ਼ਟਰੀਅਤਾ ਦੇ ਸੰਕਲਪ ਦੇ ਵਿਕਾਸ ਨਾਲ ਹੁਣ ਧਰਮ ਦੀ ਏਕਤਾ ਦਾ ਮਹਤੱਵ ਇਤਨਾ ਨਹੀਂ ਰਿਹਾ। ਭਿੰਨ ਭਿੰਨ ਧਰਮ-ਵਿਸ਼ਵਾਸ਼ਾਂ ਵਾਲੇ ਲੋਕ ਅਜ ਇਕ ਰਾਸ਼ਟਰੀ ਭਾਵਨਾ ਰਖਦੇ ਹਨ। ਭਾਰਤ ਹੀ ਲਵੋ, ਇਸ ਵਿਚ ਧਰਮ ਦੀ ਅਨੇਕ ਪ੍ਰਕਾਰ ਦੀ ਭਿੰਨਤਾ ਹੋਣ ਦੇ ਬਾਵਜੂਦ ਰਾਸ਼ਟਰੀ ਏਕਤਾ ਮੌਜੂਦ ਹੈ। ਹੁਣ ਧਰਮ ਵਿਅਕਤੀਗਤ ਸਾਧਨਾ ਜਾਂ ਮਰਯਾਦਾ ਦੀ ਸਥਿਤੀ ਵਿਚ ਪਹੁੰਚਦਾ ਜਾ ਰਿਹਾ ਹੈ। ਪਰ ਇਹ ਤਦੇ ਹੋ ਸਕਦਾ ਹੈ ਕਿ ਰਾਜ ਧਰਮ-ਨਿਰਪੇਖ ਹੋਵੇ ਅਤੇ ਸਾਰੇ ਧਰਮ ਆਪਸ ਵਿਚ ਉਦਾਰ ਭਾਵਨਾ ਰਖਣ। ਧਰਮਾਂ ਦਾ ਪਰਸਪਰ ਵਿਰੋਧ ਰਾਸ਼ਟਰੀਅਤਾ ਦੀ ਭਾਵਨਾ ਨੂੰ ਬਹੁਤ ਕਾਰੀ ਚੋਟ ਲਾ ਸਕਦਾ ਹੈ। ਭਾਰਤ ਦੇ ਇਤਿਹਾਸ ਦੇ ਆਧਾਰ ਤੇ ਇਸ ਗੱਲ ਨੂੰ ਹੋਰ ਵਿਸਤਾਰ ਸਹਿਤ ਵੀ ਕਿਹਾ ਜਾ ਸਕਦਾ ਹੈ।

ਪ੍ਰਾਚੀਨ ਕਾਲ ਵਿਚ ਵੈਦਿਕ ਧਰਮ ਹੀ ਆਰਯ ਜਾਤੀ ਦਾ ਮੁਖ ਧਰਮ ਸੀ ਅਤੇ ਪਰਸਪਰ ਮੇਲ-ਜੋਲ ਤੇ ਸਹਿਨਸ਼ੀਲਤਾ ਇਸ ਦੇ ਪ੍ਰਮੁਖ ਲੱਛਣ ਸਨ। ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਤ੍ਰਿਮੂਰਤੀ ਦੀ ਕਲਪਨਾ ਪਿਛੇ ਉਦਾਰਤਾ ਅਤੇ

ਸਮਨਵੈ ਦੀ ਭਾਵਨਾ ਕੰਮ ਕਰ ਰਹੀ ਹੈ। ਬੋਧ ਅਤੇ ਜੈਨ ਧਰਮ ਵੀ ਸ਼ੁਰੂ ਵਿਚ ਭਾਵੇਂ ਆਪਣਾ ਵਖਰਾ ਰੂਪ ਰਖਦੇ ਰਹੇ, ਪਰ ਸਮਾਂ ਬੀਤਣ ਨਾਲ ਉਹ ਵੀ ਹਿੰਦੂ ਧਰਮ ਦੇ ਅੰਗ ਬਣ ਗਏ। ਕਈਆਂ ਪ੍ਰਸੰਗਾਂ ਵਿਚ ਭਗਵਾਨ ਰਿਸ਼ਭ ਦੇਵ ਅਤੇ ਬੁੱਧ ਹਿੰਦੂਆਂ ਦੇ ਸ੍ਵੀਕ੍ਰਿਤ ਅਵਤਾਰ ਵੀ ਮੰਨੇ ਗਏ। ਪਰ ਕਈ ਵਾਰ ਧਰਮਾਂ ਦੀ ਅਨੇਕਤਾ ਨੇ ਰਾਸ਼ਟਰੀ ਹਿਤਾਂ ਨੂੰ ਨੁਕਸਾਨ ਵੀ ਪਹੁੰਚਾਇਆ ਹੈ। ਕਾਲੰਗਾ ਦਾ ਯੁੱਧ ਇਸ ਦਾ ਪ੍ਰਮਾਣ ਹੈ। ਮੁਸਲਮਾਨਾਂ ਦੇ ਹਮਲੇ ਧਰਮ ਦੇ ਬਲ-ਪੂਰਵਕ ਪ੍ਰਚਾਰ ਨਿਮਿਤ ਹੀ ਹੋਏ ਸਨ। ਅਨੇਕ ਸੂਫ਼ੀਆਂ, ਫ਼ਕੀਰਾਂ, ਗੁਰੂਆਂ ਆਦਿ ਦੇ ਬਲੀਦਾਨ ਧਰਮ ਦੀ ਭਿੰਨਤਾ ਅਤੇ ਕਟਰਤਾ ਦਾ ਫਲ ਹਨ। ਧਰਮਾਂਧਤਾ ਨਿਸਚੇ ਹੀ ਰਾਸ਼ਟਰੀ ਹਿੱਤਾਂ ਦੇ ਵਿਰੁੱਧ ਹੈ। ਅਜ ਦੀ ਵਿਗਿਆਨਿਕ ਚੇਤਨਾ ਨਾਲ ਭਾਵੇਂ ਉਦਾਰਤਾ-ਪੂਰਵਕ ਵਖ ਵਖ ਧਰਮ ਇਕੋ ਰਾਸ਼ਟਰੀਅਤਾ ਦੀ ਭਾਵਨਾ ਦੇ ਸੂਤਰ ਵਿਚ ਪਰੋਏ ਹੋਏ ਮਿਲ ਜਾਂਦੇ ਹਨ, ਪਰ ਚਿੰਤਾ ਸਦਾ ਬਣੀ ਰਹਿੰਦੀ ਹੈ ਅਤੇ ਕਿਸੇ ਵੀ ਮਾੜੀ ਜੇਹੀ ਘਟਨਾ ਨਾਲ ਸਾਰਾ ਢਾਂਚਾ ਹੀ ਨਸ਼ਟ ਹੋ ਸਕਦਾ ਹੈ।

**ਆਰਥਿਕ ਅਤੇ ਰਾਜਨੈਤਿਕ ਅਕਾਂਖਿਆ ਦੀ ਏਕਤਾ:** ਸਮਾਨ ਆਰਥਿਕ ਸਮਸਿਆਵਾਂ ਵਾਲੇ ਲੋਕਾਂ ਵਿਚ ਉਨ੍ਹਾਂ ਦੇ ਸਮਾਧਾਨ ਲਈ ਏਕਤਾ ਦਾ ਭਾਵ ਜ਼ਿਆਦਾ ਮਾਤ੍ਰਾ ਵਿਚ ਮਿਲ ਸਕਦਾ ਹੈ। ਇਹੀ ਭਾਵ ਰਾਸ਼ਟਰੀ ਚੇਤਨਾ ਦਾ ਜਨਕ ਹੈ। ਇਸ ਦਾ ਮਹਤੱਵ ਆਧੁਨਿਕ ਯੁਗ ਵਿਚ ਹੋਰ ਵੀ ਵਧ ਗਿਆ ਹੈ। ਅੰਗ੍ਰੇਜ਼ਾਂ ਦੇ ਵਿਰੁੱਧ ਭਾਰਤ ਦਾ ਸੰਘਰਸ਼ ਰਾਸ਼ਟਰਵਾਦ ਦੀ ਇਸੇ ਚੇਤਨਾ ਦੇ ਫਲਸਰੂਪ ਸੀ। ਕਾਰਲ ਮਾਰਕਸ ਨੇ ਇਸ ਪੱਖ ਵਲੋਂ ਪੀੜਿਤ ਸੰਸਾਰ ਦੇ ਸਾਰੇ ਮਜ਼ਦੂਰਾਂ ਵਿਚ ਏਕਤਾ ਦੀ ਭਾਵਨਾ ਭਰਨ ਲਈ ਰਾਸ਼ਟਰੀ ਸੀਮਾ ਦਾ ਉਲੰਘਨ ਕਰਕੇ ਇਸ ਦੀ ਸਥਾਪਨਾ ਦਾ ਖੇਤਰ ਅੰਤਰ-ਰਾਸ਼ਟਰੀ ਨਿਸਚਿਤ ਕੀਤਾ ਹੈ।

ਆਰਥਿਕ ਚੇਤਨਾ ਪ੍ਰਾਚੀਨ ਕਾਲ ਵਿਚ ਸੀ ਹੀ ਨਹੀਂ, ਅਜੇਹਾ ਨਹੀਂ ਕਿਹਾ ਜਾ ਸਕਦਾ। ਆਰਯ ਜਾਤੀ ਦਾ ਭਾਰਤ ਵਿਚ ਆਉਣਾ ਅਤੇ ਇਥੋਂ ਦੀ ਉਪਜਾਊ ਭੂਮੀ ਤੇ ਆ ਟਿਕਣਾ ਆਰਥਿਕ ਕਾਮਨਾ ਹੀ ਸੀ। ਖੇਤੀ ਕਰਨਾ ਉਨ੍ਹਾਂ ਦਾ ਪ੍ਰਮੁਖ ਪੇਸ਼ਾ ਸੀ, ਇਸੇ ਕਰਕੇ ਉਹ 'ਆਰਯ' ਅਖਵਾਏ। ਸਮਾਨ ਵਿਵਸਾਇ ਹੋਣ ਕਰਕੇ ਉਨ੍ਹਾਂ ਦੀਆਂ ਆਰਥਿਕ ਸਮਸਿਆਵਾਂ ਵੀ ਸਮਾਨ ਸਨ ਜਿਨ੍ਹਾਂ ਨੇ ਉਨ੍ਹਾਂ ਨੂੰ ਭਾਈਚਾਰੇ ਦੀ ਇਕ ਇਕਾਈ ਬਣਾ ਦਿੱਤਾ ਅਤੇ ਇਹੀ ਭਾਈਚਾਰਾ ਉਦੋਂ ਦੀ ਰਾਸ਼ਟਰੀਅਤਾ ਦਾ ਮੂਲ-ਆਧਾਰ ਸੀ। ਉਹਲੋਕ ਆਰਥਿਕ ਖੁਸ਼ਹਾਲੀ ਸੰਬੰਧੀ ਕਿਤਨੇ ਚੇਤਨ ਸਨ ਇਸ ਦੀ ਪੁਸ਼ਟੀ ਵੇਦਾਂ ਵਿਚ ਮਿਲਦੀਆਂ ਅਜੇਹੀਆਂ ਪ੍ਰਾਰਥਨਾਵਾਂ ਤੋਂ ਹੋ ਜਾਂਦੀ ਹੈ ਜਿਨ੍ਹਾਂ ਵਿਚ ਉਨ੍ਹਾਂ ਨੇ ਆਪਣੇ ਇਸ਼ਟ-ਦੇਵਾਂ ਅਗੇ ਆਰਥਿਕ ਖੁਸ਼ਹਾਲੀ ਅਤੇ ਦਰਿਦ੍ਰਤਾ ਦੇ ਨਾਸ਼ ਲਈ ਵੰਦਨਾ ਕੀਤੀ ਹੈ। ਆਰਥਿਕ ਸੰਕਟ ਤੋਂ ਬਚਣ ਲਈ ਉਨ੍ਹਾਂ ਨੇ ਪਸ਼ੂ-ਪਾਲਨ ਦੀ ਵਿਵਸਥਿਤ ਯੋਜਨਾ ਬਣਾਈ ਹੋਈ ਸੀ। ਰਿਗ ਵੇਦ (੫/੪੫/੬) ਵਿਚ ਲਿਖਿਆ ਹੈ– 'ਹੇ ਮਿਤਰੋ ! ਆਓ ਇਕੱਠੇ ਹੋ ਕੇ ਅਸੀਂ

ਧਨ ਦੇਣ ਵਾਲੇ ਵਪਾਰ ਨੂੰ ਮਿਲ ਕੇ ਕਰੀਏ ਅਤੇ ਗਾਵਾਂ ਦੇ ਵੱਡੇ ਵੱਡੇ ਸਥਾਨ ਬਣਾਈਏ।" ਵੇਦਾਂ ਵਿਚ ਖੇਤੀ-ਬਾੜੀ, ਪਸ਼ੂ ਪਾਲਨ ਅਤੇ ਹਥਿਆਰ, ਦਵਾਈਆਂ ਆਦਿ ਬਣਾਉਣ ਸੰਬੰਧੀ ਅਨੇਕ ਮਾਨਵ-ਉਪਯੋਗੀ ਕਲਾਵਾਂ ਦੇ ਵਿਕਸਿਤ ਹੋਣ ਦਾ ਸਬੂਤ ਮਿਲਦਾ ਹੈ। ਉਹ ਲੋਕ ਉਨਤ ਰਾਸ਼ਟਰੀ ਜੀਵਨ ਬਤੀਤ ਕਰਦੇ ਸਨ। ਐਸ਼ਵਰਜ ਦਾ ਜੀਵਨ ਵਿਚ ਕੀ ਮਹੱਤਵ ਹੈ, ਇਹ ਉਹ ਸਮਝਦੇ ਸਨ। ਭਿੰਨ ਭਿੰਨ ਦੇਸ਼ਾਂ ਨਾਲ ਉਨ੍ਹਾਂ ਦੇ ਵਪਾਰ-ਸੰਬੰਧ ਵੀ ਆਰਥਿਕ ਕਾਮਨਾ ਦਾ ਸਿੱਟਾ ਸਨ। ਇਸ ਆਰਥਿਕ ਚੇਤਨਾ ਕਰਕੇ ਹੀ ਉਹ ਇਕ ਦ੍ਰਿੜ੍ਹ ਰਾਸ਼ਟਰ ਦੀ ਨੀਂਹ ਰਖ ਸਕੇ, ਜੋ ਯੁਗਾਂ ਯੁਗਾਂ ਤੋਂ ਮਜ਼ਬੂਤੀ ਨਾਲ ਸਮੇਂ ਦੇ ਉਤਾਰ ਚੜ੍ਹਾ ਵੇਖਦਾ ਰਿਹਾ ਹੈ।

ਰਾਸ਼ਟਰੀ ਭਾਵਨਾ ਲਈ ਰਾਜਨੈਤਿਕ ਏਕਤਾ ਵੀ ਬਹੁਤ ਆਵਸ਼ਕ ਸਾਧਨ ਹੈ। ਵਾਸਤਵ ਵਿਚ, ਰਾਜਨੈਤਿਕ ਏਕਤਾ ਰਾਸ਼ਟਰੀਅਤਾ ਦੀ ਭਾਵਨਾ ਦਾ ਮੂਲ-ਆਧਾਰ ਹੈ। ਰਾਜ ਜਾਂ ਸ਼ਾਸਨ ਦੀ ਅਵਸਥਾ ਨਾਲ ਹੀ ਰਾਸ਼ਟਰੀਅਤਾ ਦਾ ਸਰੂਪ ਬਦਲਦਾ ਹੈ। ਦੇਸ਼ ਅਤੇ ਜਾਤੀ ਦੀ ਰਖਿਆ ਲਈ ਹਰ ਇਕ ਰਾਸ਼ਟਰ ਨੂੰ ਵੇਲੇ ਵੇਲੇ ਸਿਰ ਰਾਜਨੈਤਿਕ ਏਕਤਾ ਦੀ ਲੋੜ ਅਨੁਭਵ ਹੁੰਦੀ ਹੈ। ਜੇ. ਹਾਲੈਂਡ ਰੋਜ਼ ਨੇ ਤਾਂ ਆਪਣੀ ਪੁਸਤਕ 'ਨੈਸ਼ਨੈਲਿਟੀ ਇਨ ਹਿਸਟ੍ਰੀ' ਵਿਚ ਰਾਜਨੈਤਿਕ ਏਕਤਾ ਨੂੰ ਹੀ ਰਾਸ਼ਟਰ ਦਾ ਨਾਂ ਦਿੱਤਾ ਹੈ।

ਭਾਰਤ ਦਾ ਇਤਿਹਾਸ ਇਸ ਗੱਲ ਦਾ ਪ੍ਰਮਾਣ ਹੈ ਕਿ ਆਦਿ ਕਾਲ ਤੋਂ ਭਾਰਤ-ਵਾਸੀ ਰਾਜਨੈਤਿਕ ਚੇਤਨਾ ਰਖਦੇ ਸਨ। ਆਰਯ ਜਾਤੀ ਦੇ ਆਉਣ ਤੋਂ ਪਹਿਲਾਂ ਦ੍ਰਾਵਿੜ ਨਾਂ ਦੇ ਭਾਰਤੀ ਵਸਨੀਕਾਂ ਵਿਚ ਰਾਜਨੈਤਿਕ ਚੇਤਨਾ ਅਤੇ ਰਾਸ਼ਟਰੀ-ਅਤਾ ਦੇ ਪ੍ਰਮਾਣ ਮਿਲਦੇ ਹਨ। ਡਾ. ਰਮਾ ਸ਼ੰਕਰ ਤ੍ਰਿਪਾਠੀ ਨੇ ਆਪਣੀ ਪੁਸਤਕ 'ਪ੍ਰਾਚੀਨ ਭਾਰਤ ਕਾ ਇਤਿਹਾਸ' ਵਿਚ ਲਿਖਿਆ ਹੈ ਕਿ "ਦਸਜੁ (ਦ੍ਰਾਵਿੜ) ਚੱਪਾ ਚੱਪਾ ਭੂਮੀ ਲਈ ਲੜੇ, ਇੰਚ ਇੰਚ ਤੇ ਵੈਰੀਆਂ ਦਾ ਅਤੇ ਆਪਣਾ ਲਹੂ ਵਹਾਇਆ, ਸ੍ਵਦੇਸ਼ ਅਤੇ ਆਪਣੇ ਪਸ਼ੂਆਂ ਦੀ ਰਖਿਆ ਲਈ ਉਨ੍ਹਾਂ ਨੇ ਅਨੂਪਮ ਬਲੀਦਾਨ ਦਿੱਤੇ। ਪਰ ਵੈਰੀਆਂ ਦੀ ਬੇਹਦ ਸ਼ਕਤੀ ਨੇ ਜਦ ਉਨ੍ਹਾਂ ਦੇ 'ਪੁਰ' ਅਤੇ 'ਦੁਰਗ' ਤੋੜ ਦਿੱਤੇ, ਉਨ੍ਹਾਂ ਦੀ ਭੂਮੀ ਨੂੰ ਲਹੂ-ਲੁਹਾਨ ਕਰ ਦਿੱਤਾ ਤਦ ਉਨ੍ਹਾਂ ਨੇ ਹਥਿਆਰ ਸੁਟੇ।"

ਇਸ ਤੋਂ ਉਪਰੰਤ ਆਰਯ ਜਾਤੀ ਨੇ ਆਪਣੀ ਇਕ ਮੌਲਿਕ ਰਾਜਨੈਤਿਕ ਵਿਵਸਥਾ ਨੂੰ ਭਾਰਤ ਵਿਚ ਪ੍ਰਚਲਿਤ ਕੀਤਾ। ਰਾਜਨੈਤਿਕ ਏਕਤਾ ਪ੍ਰਤਿ ਉਹ ਵਿਸ਼ੇਸ਼ ਰੂਪ ਵਿਚ ਚੇਤਨ ਸਨ। ਰਾਜਸੂਯ ਯੱਗ, ਅਸ਼ਵਮੇਧ ਯੱਗ, ਦਸਰਾਕਸ਼ ਯੱਗ ਆਦਿ ਤੋਂ ਭਲੀ ਭਾਂਤ ਇਹ ਸੰਕੇਤ ਮਿਲਦਾ ਹੈ ਕਿ ਉਸ ਸਮੇਂ ਦੇ ਰਾਜਿਆਂ ਵਿਚ ਚਕ੍ਰਵਰਤੀ ਅਖਵਾਣ ਦੀ ਇੱਛਾ ਸਦਾ ਰਹਿੰਦੀ ਸੀ। ਇਹ ਇੱਛਾ ਰਾਜਨੈਤਿਕ ਚੇਤਨਾ ਦਾ ਹੀ ਸਿੱਟਾ ਸੀ। ਲੰਕਾ ਜਿਤਣ ਤੋਂ ਬਾਦ ਸ੍ਰੀ ਰਾਮ ਦੁਆਰਾ ਕੀਤਾ ਅਸ਼ਵ-ਮੇਧ ਯੱਗ ਰਾਜਨੈਤਿਕ ਏਕਤਾ ਦਾ ਇਕ ਉਜਲਾ ਉਦਾਹਰਣ ਹੈ। ਮਹਾਭਾਰਤ ਦੇ

ਯੁੱਧ ਤੋਂ ਪਹਿਲਾਂ ਅਨੇਕ ਪ੍ਰਕਾਰ ਦੇ ਚਕ੍ਰਵਰਤੀ ਸਮ੍ਰਾਟਾਂ ਦੇ ਨਾਂ ਮਿਲਦੇ ਹਨ। ਮਹਾਭਾਰਤ ਦਾ ਯੁੱਧ ਰਾਜਨੈਤਿਕ ਸੰਗਠਨ ਦੇ ਅਭਾਵ ਦਾ ਇਕ ਮਾਤ੍ਰ ਫਲ ਹੈ। ਉਦੋਂ ਰਾਸ਼ਟਰ ਵਿਚ ਅਨੀਤੀ ਅਤੇ ਅਨਿਆਇ ਵਧ ਗਿਆ ਸੀ। ਦੇਸ਼ ਨੂੰ ਰਸਾਤਲ ਦੀ ਅਵਸਥਾ ਤੋਂ ਬਚਾਉਣ ਲਈ ਯੁਗ ਪੁਰਸ਼ ਸ਼੍ਰੀ ਕ੍ਰਿਸ਼ਨ ਨੇ ਆਪਣੀ ਰਾਜਨੈਤਿਕ ਚੇਤਨਾ ਦੇ ਪ੍ਰਕਾਸ਼ ਵਿਚ ਭੁਲੜਾਂ ਨੂੰ ਰਸਤੇ ਪਾਇਆ ਅਤੇ ਗੀਤਾ ਦੇ ਉਪਦੇਸ਼ ਦੁਆਰਾ ਭਾਰਤੀਆਂ ਨੂੰ ਫਿਰ ਤੋਂ ਰਾਸ਼ਟਰ ਪ੍ਰਤਿ ਆਪਣੇ ਕਰਤੱਵ ਦਾ ਬੋਧ ਕਰਵਾਇਆ। ਮਹਾਰਾਜ ਯੁਧਿਸ਼ਠਿਰ ਦਾ ਰਾਜਸੂਯ ਯੱਗ ਉਸ ਵਕਤ ਦੀ ਰਾਜਨੈਤਿਕ ਏਕਤਾ ਦਾ ਇਕ ਪ੍ਰਮਾਣ ਹੈ।

ਭਾਰਤ ਦੀ ਰਾਜਨੈਤਿਕ ਜਾਗ੍ਰਿਤੀ ਨੇ ਸਿਕੰਦਰ ਵਰਗਿਆਂ ਨੂੰ ਭਾਰਤ ਵਿਚ ਟਿਕਣ ਨ ਦਿੱਤਾ। ਇਸੇ ਨੇ ਚੰਦਰ ਗੁਪਤ ਮੌਰਯ, ਅਸ਼ੋਕ, ਸਮੁਦ੍ਰ ਗੁਪਤ, ਸਕੰਦ ਗੁਪਤ, ਹਰਸ਼ ਵਰਧਨ ਵਰਗੇ ਸਮ੍ਰਾਟ ਪੈਦਾ ਕੀਤੇ। ਯੂਨਾਨੀ, ਕੁਸ਼ਾਣ, ਹੂਣ ਆਦਿ ਅਨੇਕਾਂ ਜਾਤੀਆਂ ਨੇ ਭਾਰਤ ਤੇ ਹਮਲੇ ਕੀਤੇ ਪਰ ਉਹ ਜਾਂ ਸਦਾ ਲਈ ਭਾਰਤ ਛਡ ਗਈਆਂ ਜਾਂ ਇਥੇ ਹੀ ਸਮਾ ਗਈਆਂ। ਪਰ ਮਹਾਰਾਜ ਹਰਸ਼ ਵਰਧਨ ਦੀ ਮ੍ਰਿਤੂ ਤੋਂ ਬਾਦ ਰਾਜਨੈਤਿਕ ਸੰਗਠਨ ਟੁਟ ਗਿਆ। ਸਾਰਾ ਦੇਸ਼ ਛੋਟੀਆਂ ਛੋਟੀਆਂ ਰਿਆਸਤਾਂ ਵਿਚ ਵੰਡਿਆ ਗਿਆ। ਏਕਤਾ ਦੀ ਭਾਵਨਾ ਉਡ-ਪੁਡ ਗਈ। ਇਸ ਮੌਕੇ ਤੋਂ ਲਾਭ ਉਠਾ ਕੇ ਮੁਹੰਮਦ ਇਬਨ ਕਾਸਿਮ ਨੇ ਸਿੰਧ ਦੇ ਇਲਾਕੇ ਤੇ ਹਮਲਾ ਕੀਤਾ, ਪਰ ਉਦੋਂ ਤਕ ਭਾਰਤੀ ਰਾਜਨੈਤਿਕ ਸੰਗਠਨ ਦੇ ਅਵਸ਼ੇਸ਼ ਬਾਕੀ ਸਨ। ਕਾਸਿਮ ਮੁਲਤਾਨੋਂ ਅਗੇ ਨ ਵਧ ਸਕਿਆ। ਪਰ ਜਿਉਂ ਜਿਉਂ ਭਾਰਤ ਵਾਸੀਆਂ ਵਿਚ ਰਾਜਨੈਤਿਕ ਚੇਤਨਾ ਘਟਦੀ ਗਈ ਤਿਉਂ ਤਿਉਂ ਬਾਹਰਲੇ ਆਕ੍ਰਮਣ ਵਧਦੇ ਗਏ ਅਤੇ ਅੰਤ ਵਿਚ ਭਾਰਤ ਵਿਦੇਸ਼ੀਆਂ ਦੇ ਅਜੇਹਾ ਅਧੀਨ ਹੋਇਆ ਕਿ ਮੁੜ ਰਾਸ਼ਟਰੀ ਗੌਰਵ ਕਾਇਮ ਨ ਹੋ ਸਕਿਆ। ਟਾਵੇਂ ਟਾਵੇਂ ਯੁਗ ਪੁਰਸ਼ਾਂ ਨੇ ਪਰਤੰਤ੍ਰਤਾ ਦੇ ਇਸ ਨਿਬਿੜ ਅੰਧਕਾਰ ਵਿਚ ਦੇਸ਼-ਵਾਸੀਆਂ ਨੂੰ ਝੰਝੋੜਿਆ ਪਰ ਅਜੇ ਸ਼ਿਥਲਤਾ ਅਧਿਕ ਸੀ। ਆਖ਼ੀਰ ਦਸਮ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਨੇਤ੍ਰਿਤਵ ਵਿਚ ਜੋ ਰਾਸ਼ਟਰੀ ਸੁਤੰਤ੍ਰਤਾ ਦੀ ਕ੍ਰਾਂਤੀ ਦੀ ਚਿੰਗਾਰੀ ਜਨਤਾ ਨੂੰ ਪ੍ਰਦਾਨ ਕੀਤੀ ਉਸ ਨੇ ਇਕਦਮ ਗ਼ੁਲਾਮੀ ਦੀ ਤੰਦ੍ਰਲ ਅਵਸਥਾ ਨੂੰ ਨਸ਼ਟ ਕਰ ਦਿੱਤਾ। ਇਸ ਸਾਰੇ ਪ੍ਰਕਥਨ ਤੋਂ ਸਿੱਧ ਹੈ ਕਿ ਰਾਜਨੈਤਿਕ ਏਕਤਾ ਰਾਸ਼ਟਰੀਅਤਾ ਦੀ ਭਾਵਨਾ ਦਾ ਆਵਸ਼ਕ ਅੰਗ ਹੈ। ਇਸ ਤੋਂ ਬਿਨਾ ਕੋਈ ਦੇਸ਼ ਚਿਰਕਾਲ ਤਕ ਰਾਸ਼ਟਰੀ ਭਾਵਨਾ ਦੀ ਜੋਤੀ ਨੂੰ ਜਗਦਾ ਨਹੀਂ ਰਖ ਸਕਦਾ।

ਰਾਸ਼ਟਰੀਅਤਾ ਦੀ ਭਾਵਨਾ ਸੰਬੰਧੀ ਪੂਰਵ-ਪੀਠਿਕਾ ਦੇ ਰੂਪ ਵਿਚ ਇਤਨਾ ਲਿਖਣਾ ਕਾਫ਼ੀ ਹੋਵੇਗਾ।

# ਪੂਰਵ-ਵਰਤੀ ਰਾਸ਼ਟਰੀ ਭਾਵਨਾ ਦਾ ਸਰੂਪ

ਆਪਸ ਕੀ ਫੂਟ ਹੀ ਸੇ ਸਾਰੇ ਹਿੰਦੁਆਨ ਟੂਟੇ,
ਟੂਟਯੋ ਕੁਲ ਰਾਵਣ ਅਨੀਤਿ ਅਤਿ ਕਰਤੇ ।
(ਭੂਸ਼ਣ)

ਗੁਰੂ ਗੋਬਿੰਦ ਸਿੰਘ ਦੀ ਕਵਿਤਾ ਵਿਚ ਰਾਸ਼ਟਰੀ ਸੁਤੰਤ੍ਰਤਾ ਦੀ ਭਾਵਨਾ ਦਾ ਪ੍ਰਵੇਸ਼ ਕੋਈ ਅਕਸਮਾਤ ਘਟਨਾ ਨਹੀਂ ਸੀ, ਇਸ ਦਾ ਆਰੰਭ ਗੁਰੂ ਨਾਨਕ ਜੀ ਦੀ ਪਵਿਤ੍ਰ ਬਾਣੀ ਤੋਂ ਹੀ ਹੋ ਚੁਕਾ ਸੀ ਅਤੇ ਗੁਰੂ ਨਾਨਕ ਤੋਂ ਪਹਿਲਾਂ ਦੇ ਭਾਰਤੀ ਸਾਹਿਤ ਵਿਚ ਵੀ ਕੁਝ ਸੰਕੀਰਣ ਰਾਸ਼ਟਰੀਅਤਾ ਦੇ ਦਰਸ਼ਨ ਹੋ ਜਾਂਦੇ ਹਨ । ਪਰ ਗੁਰੂ ਨਾਨਕ ਦੇਵ ਤੋਂ ਪਹਿਲਾਂ ਦੇਸ਼ ਵਿਚ ਪਰਸਪਰ ਫੁਟ ਆਪਣੇ ਜੋਬਨ ਤੇ ਸੀ ਅਤੇ ਉਸ ਫੁਟ ਨੂੰ ਨਸ਼ਟ ਕਰਨ ਲਈ ਭਗਤੀ ਕਾਲ ਵਿਚ ਅਨੇਕ ਮਹਾਪੁਰਸ਼ਾਂ ਨੇ ਯਤਨ ਕੀਤੇ ਸਨ । ਉਨ੍ਹਾਂ ਵਿਚੋਂ ਗੁਰੂ ਨਾਨਕ ਦੇਵ ਪ੍ਰਮੁਖ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦੇਵ ਦੁਆਰਾ ਸੰਚਾਲਿਤ ਰਾਸ਼ਟਰੀ ਅੰਦੋਲਨ ਦੇ ਦਸਵੇਂ ਨੇਤਾ ਅਰਥਾਤ ਦਸਵੇਂ ਨਾਨਕ ਸਨ । ਫਲਸਰੂਪ, ਦਸਮ ਗੁਰੂ ਦੀ ਕਵਿਤਾ ਦੀ ਰਾਸ਼ਟਰੀਅਤਾ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਪੂਰਵ-ਵਰਤੀ ਭਾਵਨਾ ਦੇ ਸਰੂਪ ਦਾ ਨਿਰੂਪਣ ਕਰ ਲੈਣਾ ਅਸੰਗਤ ਨਹੀਂ ਹੋਵੇਗਾ, ਇਸ ਨਾਲ ਵਿਸ਼ੇ ਦਾ ਸਰੂਪ ਅਧਿਕ ਸਪਸ਼ੱਟ ਹੋ ਜਾਵੇਗਾ ।

**ਇਤਿਹਾਸਿਕ ਪਰਿਸਥਿਤੀਆਂ :** ਈਸਾ ਦੀ ਸਤਵੀਂ ਸਦੀ ਤੋਂ ਭਾਰਤ ਵਿਚ ਕੁਝ ਅਜੇਹੀਆਂ ਰਾਜਨੈਤਿਕ ਧਾਰਮਿਕ ਅਤੇ ਸਮਾਜਿਕ ਪਰਿਸਥਿਤੀਆਂ ਪੈਦਾ ਹੋ ਗਈਆਂ ਸਨ, ਜਿਨ੍ਹਾਂ ਨਾਲ ਦੇਸ਼ ਵਿਚ ਏਕਤਾ ਦੀ ਭਾਵਨਾ ਘਟਣ ਲਗ ਗਈ ਸੀ । ਸਮ੍ਰਾਟ ਹਰਸ਼ ਵਰਧਨ ਤੋਂ ਬਾਦ ਭਾਰਤ ਵਿਚ ਕੋਈ ਅਜੇਹਾ ਬਲਵਾਨ ਰਾਜਾ ਪੈਦਾ ਨ ਹੋਇਆ ਜੋ ਭਾਰਤ ਦੀ ਚੰਗੀ ਤਰ੍ਹਾਂ

ਨਾਲ ਰਖਿਆ ਕਰ ਸਕਦਾ। ਸਿਟੇ ਵਜੋਂ ਉਤਰੀ ਅਤੇ ਮੱਧ ਵਰਤੀ ਭਾਰਤ ਕਈਆਂ ਹਿੱਸਿਆਂ ਵਿਚ ਵੰਡਿਆ ਗਿਆ। ਪਾਲ, ਪ੍ਰਤਿਹਾਰ, ਗੁਰਜਰ, ਚਾਲੁਕਯ, ਚੰਦੇਲ, ਚੌਹਾਨ, ਗਾਹੜਵਾਰ ਆਦਿ ਅਨੇਕ ਵੰਸ਼ ਆਪਣੇ ਆਪਣੇ ਇਲਾਕੇ ਮਲ ਬੈਠੇ। ਇਹ ਸਭ ਆਪਸ ਵਿਚ ਤਾਂ ਲੜਾਈ ਲੈ ਬਹਿੰਦੇ ਸਨ ਪਰ ਬਾਹਰਲੇ ਹਮਲੇ ਨੂੰ ਰੋਕਣ ਵਾਲੀ ਰਾਸ਼ਟਰੀ ਭਾਵਨਾ ਦੀ ਰਾਜਨੈਤਿਕ ਚੇਤਨਾ ਇਨ੍ਹਾਂ ਵਿਚ ਦਿਨ ਪ੍ਰਤਿ ਦਿਨ ਘਟਦੀ ਜਾ ਰਹੀ ਸੀ। ਇਸ ਪ੍ਰਕਾਰ ਰਾਸ਼ਟਰੀਅਤਾ ਦੀ ਭਾਵਨਾ ਦਾ ਸਰੂਪ ਉਤਰੋਤਰ ਮਲੀਨ ਹੁੰਦਾ ਗਿਆ ਅਤੇ ਪ੍ਰਿਥਵੀ ਰਾਜ ਚੌਹਾਨ ਦੀ ਮ੍ਰਿਤੂ ਤੋਂ ਬਾਦ ਇਸ ਭਾਵਨਾ ਦਾ ਲਗਭਗ ਅਭਾਵ ਹੋ ਗਿਆ। ਪਰ ਰਾਸ਼ਟਰੀ ਭਾਵਨਾ ਤੋਂ ਵੰਚਿਤ ਹੋਣ ਤੇ ਵੀ ਉਨ੍ਹਾਂ ਵਿਚ ਵਿਅਕਤੀਗਤ ਵੀਰਤਾ ਮੌਜੂਦ ਸੀ। ਇਕਲੇ ਤੌਰ ਤੇ ਆਪਣੇ ਦੇਸ਼ ਉਤੇ ਪ੍ਰਾਣ ਨਿਛਾਵਰ ਕਰਨ ਲਈ ਉਹ ਸਦਾ ਤਤਪਰ ਰਹਿੰਦੇ ਸਨ। ਰਾਜਪੂਤਾਂ ਦੀ ਵੀਰਤਾ ਦੇ ਕਾਰਨਾਮੇ ਭਾਰਤ ਦੇ ਇਤਿਹਾਸ ਦੀਆਂ ਸਦਾ ਗੌਰਵ-ਘਟਨਾਵਾਂ ਰਹਿਣ ਗੀਆਂ। ਉਦੋਂ ਬਲ ਸੀ, ਬਲਵਾਨ ਸਨ, ਪਰ ਜੇ ਨਹੀਂ ਸੀ ਤਾਂ ਰਾਸ਼ਟਰੀ ਭਾਵਨਾ। ਰਾਜੇ ਅਤੇ ਸਾਮੰਤ ਭੋਗ-ਵਿਲਾਸ ਵਿਚ ਹੀ ਅਧਿਕ ਗਲਤਾਨ ਸਨ। ਰਾਜਕੁਮਾਰੀਆਂ ਨੂੰ ਪ੍ਰਾਪਤ ਕਰਨਾ ਅਤੇ ਉਨ੍ਹਾਂ ਨਾਲ ਭੋਗ-ਵਿਲਾਸ ਕਰਨਾ ਰਾਜਪੂਤਾਂ ਦੀ ਹਾਰਦਿਕ ਚਾਹਨਾ ਸੀ। ਯੁੱਧ ਦਾ ਮੂਲ ਕਾਰਨ ਵੀ ਇਹੀ ਕਾਮ ਦਾ ਉਨਮਾਦ ਸੀ, ਕਿਉਂਕਿ ਰਾਜਕੁਮਾਰੀਆਂ ਦਾ ਮਨ ਲੁਭਾਉਣ ਲਈ ਵਿਅਕਤੀਗਤ ਵੀਰਤਾ ਦਾ ਪ੍ਰਦਰਸ਼ਨ ਕਰਨਾ ਉਸ ਯੁਗ ਦਾ ਫ਼ੈਸ਼ਨ ਸੀ। ਜਗਨਿਕ ਰਚਿਤ 'ਆਲ੍ਹਾ ਖੰਡ' ਦੀ ਹੇਠ ਲਿਖੀ ਪੰਕਤੀ ਉਸ ਵੇਲੇ ਦੀ ਭਾਵਨਾ ਨੂੰ ਬੜੇ ਢੁਕਵੇਂ ਢੰਗ ਨਾਲ ਸਪਸ਼ੱਟ ਕਰਦੀ ਹੈ—

ਜਿਹਿ ਕੀ ਬਿਟਿਯਾ ਸੁੰਦਰ ਦੇਖੀ,
ਤਿਹਿ ਪਰ ਜਾਇ ਧਰੇ ਹਥਿਯਾਰ।

ਉਕਤ ਉਨਮਾਦ ਵਿਚ ਰਾਜਪੂਤ ਮਰ ਮਿਟਣਾ ਚਾਹੁੰਦੇ ਸਨ। ਯੁੱਧ ਉਦੋਂ ਵਿਗਿਆਨ ਨਹੀਂ ਸੀ, ਸ਼ੂਰਵੀਰਤਾ ਪ੍ਰਗਟ ਕਰਨ ਦੀ ਇਕ ਨਿਰਦੇਸ਼ਨ-ਵਹੀਨ ਕਾਮਨਾ ਸੀ। ਇਹ ਵੀਰਤਾ ਨਿਸਚੇ ਹੀ ਵਿਅਕਤੀਗਤ ਵੀਰਤਾ ਸੀ। ਉਦੋਂ ਦੇ ਸਮਾਜ ਉਤੇ ਸਾਮੰਤਾਂ ਦਾ ਪ੍ਰਭਾਵ ਸੀ ਅਤੇ ਉਦੋਂ ਦੇ ਸਾਹਿਤਕਾਰਾਂ ਜਾਂ ਕਵੀਆਂ ਦੀਆਂ ਕਲਪਨਾਵਾਂ ਵੀ ਆਨੰਦ ਉਪਭੋਗ ਕਰਨ ਵਾਲੇ ਜਾਗੀਰਦਾਰਾਂ ਜਾਂ ਰਾਜਿਆਂ ਤਕ ਸੀਮਿਤ ਸਨ। ਉਨ੍ਹਾਂ ਦੇ ਸਾਹਮਣੇ ਵੀ ਸਮਾਜ ਦਾ ਕੋਈ ਆਦਰਸ਼ ਮੌਜੂਦ ਨਹੀਂ ਸੀ, ਜਿਸ ਨੂੰ ਅਪਣਾ ਕੇ ਉਹ ਆਪਣੀ ਕਾਵਿ ਪ੍ਰਤਿਭਾ ਨੂੰ ਰਾਸ਼ਟਰ ਨਿਰਮਾਣ ਲਈ ਪ੍ਰਗਟ ਕਰਦੇ। ਸਾਹਿਤ ਸਮਾਜ ਦਾ ਦਰਪਣ ਮੰਨਿਆ ਗਿਆ ਹੈ ਜੇਹੋਜੇਹੀ ਸਮਾਜ ਦੀ ਸਥਿਤੀ ਹੋਵੇਗੀ ਉਸ ਦੀ ਪਰਛਾਈ ਸਾਹਿਤ ਵਿਚ ਮਿਲੇਗੀ। ਕਵੀ ਸਮਾਜਿਕ ਪ੍ਰਾਣੀ ਹੋਣ ਦੇ ਨਾਤੇ ਸਮਾਜ ਤੋਂ ਬਿਲਕੁਲ ਅਡ ਨਹੀਂ ਹੋ ਸਕਦਾ। ਸਮਾਜਿਕ ਗਤਿਵਿਧਿ ਦਾ ਉਸ ਤੇ ਪ੍ਰਭਾਵ ਪੈਂਦਾ ਰਹਿੰਦਾ ਹੈ ਅਤੇ ਉਸੇ ਪ੍ਰਭਾਵ ਨੂੰ ਉਹ ਆਪਣੀ ਲੇਖਣੀ ਰਾਹੀਂ ਪ੍ਰਗਟ ਕਰਦਾ ਰਹਿੰਦਾ ਹੈ। ਪਰਮ ਮਨੁਖਾਂ ਵਾਂਗ ਬਹੁਤ ਘਟ ਕਵੀ

ਹੁੰਦੇ ਹਨ ਜੋ ਸਮਾਜ ਦੀ ਵਰਤਮਾਨ ਸਥਿਤੀ ਤੋਂ ਉਠ ਕੇ ਭਵਿਸ਼ ਨਿਰਮਾਣ ਲਈ ਆਪਣਾ ਗੰਭੀਰ ਚਿੰਤਨ ਪੇਸ਼ ਕਰਦੇ ਹਨ। ਉਦੋਂ ਕਵੀਆਂ ਦੇ ਸਾਹਿਤਿਕ ਆਕਾਰ ਵੀ ਛੋਟੇ ਹੋ ਚੁਕੇ ਸਨ। ਜੇ ਸਾਰੇ ਸਮਾਜ ਅਗੇ ਕੋਈ ਰਾਸ਼ਟਰੀ ਆਦਰਸ਼ ਨਹੀਂ ਸੀ ਰਿਹਾ ਤਾਂ ਕਵੀਆਂ ਨੇ ਵੀ ਵਿਅਕਤੀਗਤ ਵੀਰਤਾ ਦੇ ਤਰਾਨੇ ਗਾਣੇ ਸ਼ੁਰੂ ਕਰ ਦਿੱਤੇ। ਉਹ ਕਿਸੇ ਸਮੂਹਿਕ ਚੇਤਨਾ ਜਾਂ ਰਾਸ਼ਟਰੀਅਤਾ ਦੀ ਵਿਆਪਕ ਭਾਵਨਾ ਨੂੰ ਨ ਜਗਾ ਸਕੇ। ਪਰ ਵੀਰਤਾ ਚਾਹੇ ਉਹ ਵਿਅਕਤੀਗਤ ਹੋਵੇ ਅਤੇ ਚਾਹੇ ਸਮੂਹਿਕ, ਉਹ ਵੀਰਤਾ ਹੀ ਹੈ। ਉਨ੍ਹਾਂ ਕਵੀਆਂ ਨੇ ਆਪਣੀ ਉਤਸਾਹ ਵਰਧਕ ਕਵਿਤਾ ਨਾਲ ਸਾਮੰਤ ਸਮਾਜ ਦਾ ਬਚਾ ਬਚਾ ਵੀਰਤਾ ਦਾ ਪ੍ਰਤੀਕ ਬਣਾ ਦਿੱਤਾ ਸੀ। ਉਨ੍ਹਾਂ ਦਾ ਨਾਅਰਾ ਸੀ—

ਬਾਰਹ ਬਰਸ ਲੌ ਕੂਕਰ ਜੀਵੈਂ,
ਔ ਤੇਰਹ ਲੌਂ ਜਿਯੇ ਸਿਯਾਰ।
ਬਰਸ ਅਠਾਰਹ ਛਤ੍ਰੀ ਜੀਏਂ,
ਆਗੇ ਜੀਵੇ ਕੌ ਧਿੱਕਾਰ।
(ਆਲ੍ਹਾ ਖੰਡ)

ਰਾਟਸ਼ਰੀਅਤਾ ਦੇ ਵਿਕਾਸ ਵਿਚ ਇਸ ਯੁਗ ਦੇ ਕਵੀਆਂ ਦਾ ਇਹ ਮਹੱਤਵ ਸੀ ਕਿ ਉਨ੍ਹਾਂ ਨੇ ਸੰਪੂਰਣ ਜਾਤੀ ਨੂੰ ਉਤੇਜਿਤ ਕਰੀ ਰਖਿਆ, ਸ਼ਿਥਲ ਨਹੀਂ ਹੋਣ ਦਿੱਤਾ। ਭਾਵੇਂ ਸੰਪੂਰਣ ਰਾਸ਼ਟਰ ਦੀ ਰਖਿਆ ਦਾ ਭਾਰ ਉਠਾਉਣ ਲਈ ਉਨ੍ਹਾਂ ਨੇ ਆਪਣੇ ਆਸਰਾ-ਦਾਤਿਆਂ ਨੂੰ ਤਿਆਰ ਕਰਨ ਦੀ ਆਵਸ਼ਕਤਾ ਨ ਸਮਝੀ, ਫਿਰ ਵੀ ਉਨ੍ਹਾਂ ਦੀ ਕਵਿਤਾ ਵਿਚ ਉਹ ਓਜ ਅਤੇ ਸ਼ਕਤੀ ਮੌਜੂਦ ਸੀ ਜੋ ਪਤਨ ਵਲ ਵਧ ਰਹੀ ਜਾਤੀ ਨੂੰ ਲਗਾਤਾਰ ਸੰਘਰਸ਼ ਕਰਨ ਅਤੇ ਜੀਵਨ ਨੂੰ ਵਾਰਨ ਦੀ ਪ੍ਰੇਰਣਾ ਪ੍ਰਦਾਨ ਕਰਦੀ ਰਹੀ। ਰਾਸ਼ਟਰੀ ਭਾਵਨਾ ਉਦਵੇਲਿਤ ਕਰਨ ਵਿਚ ਉਨ੍ਹਾਂ ਕਵੀਆਂ ਦਾ ਮਹੱਤਵ ਸਚਮੁਚ ਅਸੀਮ ਹੈ। ਉਨ੍ਹਾਂ ਦੀ ਕਵਿਤਾ ਦਾ ਮੂਲ ਭਾਵ ਉਤਸਾਹ ਸੀ। ਰਾਸ਼ਟਰੀਅਤਾ ਦੀ ਪੂਰਣ ਪਰਪਕਤਾ ਵੀ ਉਤਸਾਹ ਦੇ ਭਾਵ ਵਿਚ ਹੀ ਲੁਕੀ ਹੈ। ਇਸ ਲਈ ਉਸ ਦਾ ਵਾਸਤਵਿਕ ਆਧਾਰ ਵੀਰ ਰਸ ਹੈ ਅਤੇ ਵੀਰ ਰਸ ਹੀ ਉਨ੍ਹਾਂ ਕਵੀਆਂ ਦੀ ਕਵਿਤਾ ਦਾ ਪ੍ਰਧਾਨ ਰਸ ਸੀ। ਉਤਸਾਹ ਦੇ ਵੀ ਅਗੋਂ ਕਈ ਭੇਦ-ਉਪਭੇਦ ਹਨ ਪਰ ਸਭ ਤੋਂ ਜ਼ਿਆਦਾ ਵਿਆਪਕ ਰੂਪ ਯੁੱਧ ਲਈ ਉਤਸਾਹ ਹੈ ਅਤੇ ਯੁੱਧ ਵਰਣਨ ਨਾਲ ਇਸ ਕਾਲ ਦੀਆਂ ਰਚਨਾਵਾਂ ਭਰੀਆਂ ਪਈਆਂ ਹਨ। ਭਾਵੇਂ ਇਸ ਕਾਲ ਦੀਆਂ ਰਚਨਾਵਾਂ ਸ਼ੁੱਧ ਰਾਸ਼ਟਰੀ ਭਾਵਨਾ ਵਾਲੇ ਸਾਹਿਤ ਦੇ ਅੰਤਰਗਤ ਨ ਆ ਸਕਣ ਪਰ ਫਿਰ ਵੀ ਜਾਤੀ ਦੀ ਰਾਸ਼ਟਰੀ ਭਾਵਨਾ ਨੂੰ ਵਿਕਸਿਤ ਕਰਨ ਵਿਚ ਉਨ੍ਹਾਂ ਸਾਹਿਤਿਕ ਕ੍ਰਿਤੀਆਂ ਦਾ ਕੁਝ ਨ ਕੁਝ ਹੱਥ ਜ਼ਰੂਰ ਸਿੱਧ ਹੁੰਦਾ ਹੈ।

**ਉਪਲਬਧ ਸਾਹਿਤ :** ਇਸ ਯੁਗ ਵਿਚ ਦੋ ਪ੍ਰਕਾਰ ਦਾ ਸਾਹਿਤ ਵਿਸ਼ੇਸ਼ ਤੌਰ ਤੇ ਉਪਲਬਧ ਹੈ—ਅਪਭ੍ਰੰਸ਼ ਸਾਹਿਤ ਅਤੇ ਚਾਰਣ ਸਾਹਿਤ। ਅਪਭ੍ਰੰਸ਼ ਭਾਸ਼ਾ ਦਾ ਸਮਾਂ ੬ਵੀਂ

ਸਦੀ ਤੋਂ ਲੈ ਕੇ ੧੧ਵੀਂ ਸਦੀ ਤਕ ਦਾ ਹੈ। ਇਸ ਭਾਸ਼ਾ ਦਾ ਪਹਿਲਾ ਮਹਾ-ਕਾਵਿਕਾਰ ਹੋਣ ਦਾ ਮਾਣ ਸ੍ਵਯੰਭੂ ਨੂੰ ਪ੍ਰਾਪਤ ਹੈ। ਉਸ ਦੀਆਂ ਦੋ ਰਚਨਾਵਾਂ—ਪਉਮ ਚਰਿਉ (ਪਦਮ ਚਰਿਤ੍ਰ) ਅਤੇ ਰਿਹਠਣੇਮਿ ਚਰਿਉ (ਹਰਿਵੰਸ਼ ਪੁਰਾਣ)— ਬਹੁਤ ਪ੍ਰਸਿੱਧ ਹਨ। ਇਨ੍ਹਾਂ ਵਿਚ ਕਈ ਥਾਵਾਂ ਤੇ ਸੁੰਦਰ ਯੁੱਧ ਵਰਣਨ ਅਤੇ ਵੀਰ ਭਾਵਨਾਵਾਂ ਦੀ ਅਭਿਵਿਅਕਤੀ ਹੋਈ ਹੈ। ਮਾਤ੍ਰਿ-ਭੂਮੀ ਪ੍ਰਤਿ ਵੀ 'ਪਦਮ ਚਰਿਤ੍ਰ' ਵਿਚ ਵਿਚਾਰ ਪ੍ਰਗਟ ਕੀਤੇ ਗਏ ਹਨ। ਧਾਰਮਿਕ ਹੋਣ ਦੇ ਬਾਵਜੂਦ ਵੀ ਇਸ ਤੋਂ ਰਾਸ਼ਟਰੀ ਜੀਵਨ ਤੇ ਪ੍ਰਕਾਸ਼ ਪੈਂਦਾ ਹੈ।

ਇਸ ਭਾਸ਼ਾ ਦਾ ਇਕ ਹੋਰ ਪ੍ਰਸਿੱਧ ਕਵੀ ਪੁਸ਼ਪਦੰਤ ਹੈ। 'ਮਹਾਪੁਰਾਣ', 'ਨਾਗ ਕੁਮਾਰ ਚਰਿਤ' ਅਤੇ 'ਯਸ਼ੋਧਰ ਚਰਿਤ' ਉਸ ਦੀਆਂ ਪ੍ਰਮੁਖ ਕਾਵਿ ਕ੍ਰਿਤੀਆਂ ਹਨ। ਧਰਮ ਪ੍ਰਧਾਨ ਹੁੰਦੇ ਹੋਇਆਂ ਵੀ ਉਸ ਦੀਆਂ ਰਚਨਾਵਾਂ ਵਿਚ ਓਜ-ਪ੍ਰਦਰਸ਼ਨ ਦੇ ਅਨੇਕ ਦ੍ਰਿਸ਼ ਮਿਲ ਜਾਂਦੇ ਹਨ। ਇਸਤ੍ਰੀ ਜਾਤੀ ਵਲੋਂ ਆਪਣੇ ਰਣ-ਬਾਂਕੁਰੇ ਪਤੀ ਨੂੰ ਵੈਰੀ ਦੇ ਲਹੂ ਨਾਲ ਤਿਲਕ ਦੇਣ ਵਰਗੀਆਂ ਭਾਵਨਾਵਾਂ ਕਵੀ ਪੁਸ਼ਪਦੰਤ ਦੀਆਂ ਕ੍ਰਿਤੀਆਂ ਵਿਚ ਉਪਲਬਧ ਹਨ। ਰਣ-ਭੂਮੀ ਦੇ ਦ੍ਰਿਸ਼ ਵੀ ਉਸ ਨੇ ਪੇਸ਼ ਕੀਤੇ ਹਨ। ਅਵੱਸ਼ ਹੀ ਇਹ ਵੀਰ ਭਾਵਨਾਵਾਂ ਰਾਸ਼ਟਰੀਅਤਾ ਦੇ ਨਿਰਮਾਣ ਦੀ ਸਾਮਗ੍ਰੀ ਜੁਟਾਂਦੀਆਂ ਹਨ।

ਤੀਜੇ ਕਵੀ ਹਨ ਵਿਆਕਰਣ ਆਚਾਰਯ ਹੇਮ ਚੰਦ੍ਰ। ਉਹ ਸ਼ਵੇਤਾਂਬਰ ਜੈਨ ਸਨ। ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ ਭਾਰਤੀ ਨਾਰੀ ਦੇ ਗੌਰਵ ਦੀਆਂ ਹਿਰਦੇ ਹਲੂਣਨ ਵਾਲੀਆਂ ਝਾਕੀਆਂ ਪੇਸ਼ ਕੀਤੀਆਂ ਹਨ। ਯੁੱਧ-ਭੂਮੀ ਵਿਚ ਜਾ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇਣ ਵਾਲੇ ਸ਼ਹੀਦ ਸੂਰਵੀਰ ਦੀ ਪਤਨੀ ਕਿਤਨੀ ਪ੍ਰਸੰਨ ਹੈ ਕਿ ਚੰਗਾ ਹੋਇਆ ਮੇਰਾ ਪਤੀ ਰਣ ਵਿਚ ਮਾਰਿਆ ਗਿਆ ਹੈ ਜੇ ਉਹ ਪਿਠ ਵਿਖਾ ਕੇ ਮੁੜ ਆਉਂਦਾ ਤਾਂ ਮੈਨੂੰ ਆਪਣੀਆਂ ਸਹੇਲੀਆਂ ਸਾਹਵੇਂ ਲਜਿਤ ਹੋਣਾ ਪੈਂਦਾ—

ਭੱਲਾ ਹੁਆ ਜੋ ਮਾਰਿਆ ਬਹਿਣਿ ਮਹਾਰਾ ਕੰਤੁ।
ਲੱਜੇਜੰਤੁ ਵਯੰਸਿਉਹੁ ਜਾਇ ਭੱਗਾ ਘਰ ਏਂਤੁ।
(ਪ੍ਰਾਕ੍ਰਿਤ ਵਿਆਕਰਣ)

ਇਕ ਹੋਰ ਪ੍ਰਸੰਗ ਵਿਚ ਉਨ੍ਹਾਂ ਨੇ ਭਾਰਤੀ ਨਾਰੀ ਤੋਂ ਗੌਰੀ (ਪਾਰਬਤੀ) ਅਗੇ ਬੰਦਨਾ ਕਰਵਾਂਦਿਆਂ ਅੰਕਿਤ ਕੀਤਾ ਹੈ ਕਿ ਗੌਰੀ ਮੈਨੂੰ ਹਰ ਇਕ ਜਨਮ ਵਿਚ ਅਜੇਹਾ ਹੀ ਪਤੀ ਦੇ, ਜੇਹੜਾ ਹਸ ਹਸ ਕੇ ਨਿਰੰਕੁਸ਼ ਮਸਤ ਹਾਥੀਆਂ ਨਾਲ ਭਿੜਨ ਵਾਲਾ ਹੋਵੇ—

ਆਯੰਹਿਂ ਜੰਮਹਿਂ ਅੰਨਹਿਂ ਵਿ ਗੌਰੀ ਸੁਦਿੱਜਹਿ ਕੰਤੁ।
ਗਯ ਮਤੰਹ ਚਤੰਕੁਸਹੰ ਜੋ ਅਬਭਿੜਇ ਹਸੰਤੁ।
(ਪ੍ਰਾਕ੍ਰਿਤ ਵਿਆਕਰਣ)

ਸਚਮੁਚ ਜਿਸ ਦੇਸ਼ ਵਿਚ ਅਜੇਹੀਆਂ ਵੀਰਾਂਗਨਾਵਾਂ ਮੌਜੂਦ ਹਨ ਉਥੋਂ ਦੇ

ਪੁਰਸ਼ਾਂ ਨੂੰ ਮਾਤ੍ਰਿ-ਭੂਮੀ ਲਈ ਆਤਮ-ਉਤਸਰਗ ਕਰਨ ਤੋਂ ਕਦੀ ਸੰਕੋਚ ਨਹੀਂ ਹੋਵੇਗਾ।

ਸਾਰੰਗਧਰ ਨਾਂ ਦੇ ਇਕ ਹੋਰ ਕਵੀ ਦਾ ਲਿਖਿਆ 'ਹਮੀਰ ਰਾਸੋ' ਵੀ ਅਪਭ੍ਰੰਸ਼ ਭਾਸ਼ਾ ਦਾ ਇਕ ਉਤਸਾਹ-ਵਰਧਕ ਗ੍ਰੰਥ ਹੈ। ਇਹ ਮੂਲ ਰੂਪ ਵਿਚ ਹੁਣ ਉਪਲਬਧ ਨਹੀਂ ਪਰ 'ਪ੍ਰਾਕ੍ਰਿਤ ਪਿੰਗਲ ਸੂਤ੍ਰ' ਵਿਚ ਲਿਖੇ ਇਸ ਦੇ ਕੁਝ ਛੰਦ ਮਿਲਦੇ ਹਨ। ਨਾਇਕ ਹਮੀਰ ਦੀ ਸ਼ਕਤੀ ਅਤੇ ਸਾਹਸ ਦੇ ਵਰਣਨ ਦੁਆਰਾ ਉਤਸਾਹ ਦੇ ਭਾਵ ਦੀ ਕਿਤਨੀ ਸੁੰਦਰ ਵਿਅੰਜਨਾ ਉਕਤ ਗ੍ਰੰਥ ਵਿਚ ਮਿਲਦੀ ਹੈ ਕਿ ਦਿਲੀ ਵਿਚ ਢੋਲ ਵਜਾਇਆ ਗਿਆ, ਮਲੇਛਾਂ ਦੇ ਸ਼ਰੀਰ ਮੂਰਛਿਤ ਹੋਏ। ਅਗੇ ਚੰਗੇ ਮਿਤ੍ਰ ਜੱਜਲ ਨੂੰ ਕਰਕੇ ਬਹਾਦੁਰ ਹਮੀਰ ਚੜ੍ਹ ਪਿਆ। ਉਸ ਦੇ ਚਰਣਾਂ ਦੇ ਭਾਰ ਨਾਲ ਭੂਮੀ ਕੰਬਣ ਲਗ ਗਈ। ਦਿਸ਼ਾਵਾਂ ਅਤੇ ਆਕਾਸ਼ ਵਿਚ ਅੰਧਕਾਰ ਛਾ ਗਿਆ, ਧੂੜ ਸੂਰਜ ਨੂੰ ਢੱਕਣ ਲਗ ਗਈ—

ਢੋਲਾ ਮਾਰਿਯ ਢਿਲੀ ਮੰਹ ਮੁੱਛਿਉ ਮੇੱਛ ਸਰੀਰ।
ਪੁਰ ਉੱਜਲਾ ਮਤਿਵਰ ਚਲਿਉ ਬੀਰ ਹਮੀਰ॥
ਚਲਿਉ ਬੀਰ ਹਮੀਰ ਪਾਉਭਰ ਮੇਇਣਿ ਕੰਪਇ।
ਦਿਗਮਗ ਣਹ ਅੰਧਾਰ ਧੂਲਿ ਸੂਰਰਹ ਆਛੱਹਹਿ॥
ਦਿਰਗਮ ਰਾਹ ਅੰਧਾਰ ਆਣ ਸੁਰ ਸਾਣੁਕ ਉਲਾ।
ਦਰਮਰਿ ਦਮਸਿਵਿਪਕਰਬ ਮਾਰੁ ਢਿੱਲੀ ਮਹ ਢੋੱਲਾ॥

(ਪ੍ਰਾਕ੍ਰਿਤ ਪਿੰਗਲ)

ਹਮੀਰ ਦੇਵ ਦੇ ਯੁੱਧ ਲਈ ਪ੍ਰਸਥਾਨ ਕਰਨ ਦੇ ਵਰਣਨ ਤੋਂ ਛੁਟ ਇਸ ਰਣ-ਬਾਂਕੁਰੇ ਦੇ ਯੁੱਧ ਦੇ ਪ੍ਰਸੰਗ ਵੀ ਮਿਲਦੇ ਹਨ। ਸ਼ਬਦ-ਵਿਧਾਨ ਅਤੇ ਵਰਣ-ਮੈਤ੍ਰੀ ਤੋਂ ਯੁੱਧ-ਧੁਨੀਆਂ ਸੁਣੀਂਦੀਆਂ ਹਨ ਅਤੇ ਸਾਕਾਰ ਯੁੱਧ-ਦ੍ਰਿਸ਼ ਉਪਸਥਿਤ ਹੋ ਜਾਂਦੇ ਹਨ।

ਸਾਰਾਂਸ਼ ਇਹ ਕਿ ਅਪਭ੍ਰੰਸ਼ ਕਾਵਿ ਵਿਚ ਭਾਵੇਂ ਸਮੂਹਿਕ ਰਾਸ਼ਟਰੀ ਭਾਵਨਾ ਲਈ ਪ੍ਰੇਰਣਾ ਨਹੀਂ ਮਿਲਦੀ, ਪਰ ਉਤਸਾਹ-ਵਰਧਕ ਕਥਨਾਂ ਅਤੇ ਯੁੱਧ-ਵਰਣਨ ਦੀ ਘਾਟ ਨਹੀਂ ਹੈ।

ਚਾਰਣ ਸਾਹਿਤ ਦਾ ਮੁੱਖ ਉਦੇਸ਼ ਵਿਅਕਤੀਗਤ ਵੀਰਤਾ ਨੂੰ ਉਤਸਾਹਿਤ ਕਰਨਾ ਸੀ। ਇਸ ਕਾਵਿ ਦਾ ਜਨਮ ਭਾਰਤ ਵਿਚ ਮੁਸਲਮਾਨਾਂ ਦੇ ਆਕ੍ਰਮਣ ਦੇ ਨਾਲ ਨਾਲ ਹੀ ਹੋਇਆ। ਇਸ ਵਿਚ ਵਰਤੀ ਭਾਸ਼ਾ ਡਿੰਗਲ ਹੈ। ਇਸ ਕਾਵਿ ਨੇ ਭਾਵੇਂ ਰਾਸ਼ਟਰੀ ਭਾਵਨਾ ਦੇ ਵਾਸਤਵਿਕ ਰੂਪ ਨੂੰ ਸਥਾਪਿਤ ਨਹੀਂ ਕੀਤਾ, ਪਰ ਦੇਸ਼ ਅਤੇ ਜਾਤਿ ਦੇ ਗੌਰਵ ਨੂੰ ਇਸ ਨੇ ਜ਼ਰੂਰ ਸੁਰਖਿਅਤ ਰਖਿਆ ਅਤੇ ਹਜ਼ਾਰਾਂ ਡੋਲ ਰਹੇ ਅਤੇ ਸ਼ਿਥਲ ਹਿਰਦਿਆਂ ਵਿਚ ਸ਼ਕਤੀ ਦਾ ਸੰਚਾਰ ਕੀਤਾ। ਚਾਰਣ ਜਾਂ ਭਾਟ ਅਧਿਕਤਰ ਦਰਬਾਰੀ ਕਵੀ ਸਨ ਅਤੇ ਉਨ੍ਹਾਂ ਨੇ ਜੋ ਕਾਵਿ ਵੀ ਲਿਖਿਆ ਉਸ ਵਿਚ ਆਸਰਾ-ਦਾਤੇ ਰਾਜਾ ਦੀ ਉਸਤਤ ਹੀ ਪ੍ਰਮੁਖ ਸੀ। ਉਸ ਸਾਹਿਤ ਦਾ ਪ੍ਰਸਿੱਧ ਅਤੇ

ਪ੍ਰਮੁਖ ਗ੍ਰੰਥ 'ਪ੍ਰਿਥੀਰਾਜ ਰਾਸੋ' ਹੈ। ਵਡੇ ਆਕਾਰ ਵਾਲਾ ਇਹ ਗ੍ਰੰਥ ਚੰਦ ਬਰਦਾਈ ਦੀ ਰਚਨਾ ਹੈ। ਚੰਦ ਲਾਹੌਰ ਦਾ ਵਸਨੀਕ ਸੀ ਅਤੇ ਪ੍ਰਿਥੀਰਾਜ ਚੌਹਾਨ ਦਾ ਅੰਤਰੰਗ ਮਿਤ੍ਰ, ਸਲਾਹਕਾਰ ਅਤੇ ਦਰਬਾਰੀ ਕਵੀ ਸੀ। ਇਹ ਕੇਵਲ ਦਰਬਾਰ ਦੇ ਸਾਜ-ਸੱਜਾ ਪੂਰਣ ਵਾਤਾਵਰਣ ਵਿਚ ਕਵਿਤਾ ਨਹੀਂ ਸੀ ਕਰਦਾ ਸਗੋਂ ਇਕ ਹੱਥ ਵਿਚ ਕ੍ਰਿਪਾਣ ਅਤੇ ਦੂਜੇ ਹੱਥ ਵਿਚ ਲੇਖਣੀ ਲੈ ਕੇ ਯੁੱਧ-ਭੂਮੀ ਵਿਚ ਵੀ ਆਪਣੇ ਆਸਰਾ-ਦਾਤੇ ਦੇ ਨਾਲ ਜਾਂਦਾ ਸੀ। ਗ਼ਜ਼ਨੀ ਵਿਚ ਚੌਹਾਨ ਦੀ ਮ੍ਰਿਤੂ ਵੇਲੇ ਵੀ ਉਹ ਉਸ ਕੋਲ ਸੀ। ਯੁੱਧ-ਭੂਮੀ ਦੇ ਜਿਤਨੇ ਯਥਾਰਥ ਚਿਤਰ ਇਹ ਕਵੀ ਪੇਸ਼ ਕਰ ਸਕਿਆ ਹੈ ਸ਼ਾਇਦ 'ਦਸਮ ਗ੍ਰੰਥ' ਤੋਂ ਭਿੰਨ ਕਿਸੇ ਹੋਰ ਰਚਨਾ ਵਿਚ ਦ੍ਰਿਸ਼ਟੀਗੋਚਰ ਨ ਹੋ ਸਕਣ, ਕਿਉਂਕਿ ਇਸ ਦਾ ਸਾਰਾ ਵਰਣਨ ਸ੍ਵੈ-ਅਨੁਭੂਤ ਸੀ। ਸ਼ਬਦਾਂ ਦੀ ਚੋਣ ਅਤੇ ਉਨ੍ਹਾਂ ਦੀ ਆਵ੍ਰਿਤੀ ਯੁੱਧ ਦਾ ਸਮਾਂ ਬੰਨ੍ਹ ਦਿੰਦੀ ਹੈ। ਉਸ ਦਾ ਯੁੱਧ-ਵਰਣਨ ਚੂੰਕਿ ਇਕਾਂਤਿਕ ਅਤੇ ਪ੍ਰਿਥੀਰਾਜ ਦੀ ਉਸਤਤ ਨਿਮਿਤ ਹੈ, ਇਸ ਲਈ ਉਹ ਰਾਸ਼ਟਰੀਅਤਾ ਦੀ ਵਲਗਣ ਵਿਚ ਭਾਵੇਂ ਨਹੀਂ ਆਉਂਦਾ ਪਰ ਉਸ ਵਿਚ ਵੀਰ ਰਸ ਪੂਰਣ ਉਤਸਾਹ ਇਤਨੀ ਅਧਿਕਤਾ ਅਤੇ ਪ੍ਰਭਾਵਸ਼ਾਲੀ ਢੰਗ ਵਿਚ ਵਿਦਿਮਾਨ ਹੈ ਕਿ ਯੁਗਾਂ ਯੁਗਾਂ ਤਕ ਜਾਤੀ ਦੇ ਮਨ ਤੋਂ ਉਸ ਦਾ ਪ੍ਰਭਾਵ ਨਹੀਂ ਜਾ ਸਕਦਾ। ਨਾਲੇ, ਉਸ ਦਾ ਨਾਇਕ ਗ਼ੌਰੀ ਨਾਲ ਭਾਵੇਂ ਇਕਲਾ ਲੜਿਆ ਸੀ, ਪਰ ਉਹ ਦੇਸ਼ ਤੇ ਚੜ੍ਹ ਆਏ ਜਰਵਾਣੇ ਨੂੰ ਪਛਾੜਨ ਲਈ ਹੀ ਲੜਿਆ ਸੀ। ਇਸ ਲਈ ਜਦੋਂ ਵੀ ਦੇਸ਼ ਤੇ ਸੰਕਟ ਆਵੇਗਾ ਅਤੇ ਜਦੋਂ ਵੀ ਰਾਸ਼ਟਰ ਦਾ ਨਵਾਂ ਇਤਿਹਾਸ ਲਿਖਿਆ ਜਾਵੇਗਾ ਉਦੋਂ ਚੌਹਾਨ ਦੀ ਗਿਣਤੀ ਰਾਸ਼ਟਰੀ ਵੀਰਾਂ ਵਿਚ ਹੋਵੇਗੀ।

ਸੁਲਤਾਨ ਗ਼ੌਰੀ ਦੇ ਆਕ੍ਰਮਣ ਦੀ ਸੂਚਨਾ ਮਿਲਣ ਤੇ ਸਾਰੀ ਸੈਨਾ ਤੁਰਤ ਤਿਆਰ ਹੋ ਜਾਂਦੀ ਹੈ ਅਤੇ ਬਾਹਰਲੇ ਹਮਲਾਵਰ ਤੋਂ ਮਾਤ੍ਰਿ-ਭੂਮੀ ਦੀ ਪਵਿਤ੍ਰਤਾ ਬਚਾਉਣ ਲਈ ਵੀਰ ਨਾਇਕ ਚੌਹਾਨ ਪ੍ਰਣ ਕਰਦਾ ਹੈ ਕਿ ਮੈਂ ਤਦ ਸੋਮੇਸ਼ਵਰ ਦਾ ਪੁੱਤਰ ਹਾਂ ਜੇ ਗ਼ੌਰੀ ਨੂੰ ਫਿਰ ਕੈਦੀ ਬਣਾ ਲਵਾਂ। ਯੁੱਧ ਲਈ ਸੈਨਾ ਦਾ ਪ੍ਰਸਥਾਨ, ਕਿਲੇ ਤੋਂ ਨਿਕਲ ਰਹੀ ਸੈਨਾ, ਰਣ ਸੱਜਾ, ਵਿਯੂਹ ਰਚਨਾ, ਅਸਤ੍ਰਾਂ-ਸ਼ਸਤ੍ਰਾਂ ਦਾ ਵਰਣਨ, ਮੁਸ਼ਟ ਯੁੱਧ, ਤੁਮੁਲ ਯੁੱਧ, ਕਬੰਧ ਯੁੱਧ, ਮੁੰਡ ਯੁੱਧ ਆਦਿ ਪ੍ਰਸੰਗਾਂ ਦੀ ਇਸ ਗ੍ਰੰਥ ਵਿਚ ਘਾਟ ਨਹੀਂ ਹੈ। ਇਹ ਸਚਮੁਚ ਇਕ ਅਦੁਤੀ ਵੀਰ ਕਾਵਿ ਹੈ ਅਤੇ ਇਸ ਨੇ ਜਾਤੀ ਦਾ ਉਤਸਾਹ ਅਤੇ ਉਮੰਗ ਕਾਇਮ ਰਖੇ ਹਨ, ਪਰ ਇਸ ਵਿਚ ਰਾਸ਼ਟਰੀ ਭਾਵਨਾ ਅਤੇ ਜਾਤੀ ਗੌਰਵ ਦਾ ਇਕਾਂਗੀ ਅਤੇ ਸੰਕੀਰਣ ਵਰਣਨ ਹੈ।

ਇਸ ਯੁਗ ਦੀ ਇਕ ਹੋਰ ਰਚਨਾ 'ਆਲ੍ਹਾ ਖੰਡ' ਨੇ ਸਭ ਤੋਂ ਅਧਿਕ ਤਤਕਾ-ਲੀਨ ਜਨਤਾ ਨੂੰ ਆਕਰਸ਼ਤ ਕੀਤਾ ਹੈ ਅਤੇ ਇਸ ਵਿਚ ਵਰਣਿਤ ਸ਼ਿਰੋਮਣੀ ਵੀਰਾਂ ਦਾ ਜੋ ਪ੍ਰਭਾਵ ਲੋਕਾਂ ਦੇ ਦਿਲਾਂ ਤੇ ਪਿਆ ਹੈ, ਉਹ ਬੇਜੋੜ ਹੈ। ਇਸ ਵਿਚ ਦੇਸ਼-ਭਗਤੀ ਅਤੇ ਰਾਜ-ਭਗਤੀ ਤੋਂ ਅਨੁਪ੍ਰਾਣਿਤ ਅਦਮਜ ਉਤਸਾਹ ਅਤੇ ਨਿਰਭੀਕਤਾ ਦੇ ਚਮਤ-ਕਾਰ-ਪੂਰਣ ਉਦਾਹਰਣ ਮਿਲ ਜਾਂਦੇ ਹਨ। ਡਾ. ਸ਼ੰਭੂ ਨਾਥ ਸਿੰਘ ਨੇ ਆਪਣੀ

ਪੁਸਤਕ 'ਹਿੰਦੀ ਮਹਾ-ਕਾਵਿ ਕਾ ਸਰੂਪ-ਵਿਕਾਸ' ਵਿਚ ਦਸਿਆ ਹੈ ਕਿ ਪਹਿਲੀ ਵੱਡੀ ਜੰਗ ਵਿਚ ਭਾਰਤੀ ਸੈਨਿਕਾਂ ਵਿਚ ਸਰਕਾਰ ਵਲੋਂ 'ਆਲ੍ਹਾ' ਗਵਾਇਆ ਜਾਂਦਾ ਸੀ ਅਤੇ ਉਸ ਨੂੰ ਸੁਣ ਕੇ ਸੈਨਿਕਾਂ ਦੇ ਦਿਲ ਉਤਸਾਹ ਅਤੇ ਉਮੰਗ ਨਾਲ ਭਰ ਜਾਂਦੇ ਸਨ। ਇਸ ਵਿਚ ਯੁੱਧ-ਵਰਣਨ ਬੜੇ ਸੁੰਦਰ ਢੰਗ ਨਾਲ ਹੋਇਆ ਹੈ ਜਿਸ ਨੂੰ ਪੜ੍ਹਨ ਨਾਲ ਪਾਠਕ ਆਪਣੇ ਆਪ ਨੂੰ ਯੁੱਧ-ਭੂਮੀ ਦੇ ਨੇੜੇ ਖੜੋਤਾ ਅਨੁਭਵ ਕਰਦਾ ਹੈ। ਤਲਵਾਰ ਦਾ ਵਾਰ ਵੇਖੋ—

ਖਟ ਖਟ ਖਟ ਖਟ ਤੇਗਾ ਬਾਜੇ,
ਚਾਲੇ ਛਪਕ ਛਪਕ ਤਲਵਾਰ।
ਚਲੇ ਜੁਨੁੱਬੀ ਔ ਅਹਿਗਬੀ,
ਅਨਾ ਚਲੈ ਵਿਲਾਇਤ ਕਜਾਰ।

ਜਾਤੀ ਸੰਬੰਧੀ ਅਭਿਮਾਨ ਵੀ ਇਸ ਪੁਸਤਕ ਵਿਚ ਅਦੁੱਤੀ ਹੈ। ਮੋਰਚੇ ਵਿਚ ਜੋ ਜੂਝਦੇ ਹਨ ਉਨ੍ਹਾਂ ਸਾਰਿਆਂ ਲਈ 'ਰਾਮ ਕੇ ਧਾਮ' ਜਾਣ ਦੀ ਕਲਪਨਾ ਕੀਤੀ ਗਈ ਹੈ। ਛਤ੍ਰੀ ਦੀ ਤਾਂ ਇਹੀ ਤਪਸਿਆ ਹੈ ਕਿ ਉਹ ਯੁੱਧ-ਭੂਮੀ ਵਿਚ ਆਹਮੋ-ਸਾਹਮਣੇ ਹੋ ਕੇ ਲੜੇ। ਜੋ ਆਪਣਾ ਤਨ, ਧਨ ਯੁੱਧ-ਭੂਮੀ ਵਿਚ ਅਰਪਿਤ ਕਰਨਗੇ ਉਹ ਜਗਤ ਵਿਚ ਮਾਨ ਪ੍ਰਾਪਤ ਕਰਨਗੇ। ਸਜਣ ਲੋਕ ਸਦਾ ਮਾਣ-ਸਤਿਕਾਰ ਦੇ ਭੁਖੇ ਹਨ ਅਤੇ ਮੂਰਖ ਅਪਮਾਨ ਦੇ—

ਸਮੁਖ ਜੂਝੇ ਜੋ ਮੋਰਚਾ ਮੇਂ ਤੇ ਸਭ ਜਾਏ ਰਾਮ ਕੇ ਧਾਮ।
ਯਹੀ ਤਪਸਿਆ ਹੈ ਛਤ੍ਰੀ ਕੀ ਸਮੁਖ ਲਰੈਂ ਸਮਰ ਮੈਦਾਨ।
ਤਨ ਧਨ ਅਰਪੈ ਸਮਰ ਭੂਮੀ ਮਾ ਪਾਵੈ ਸਦਾ ਜਗਤ ਮੇਂ ਮਾਨ।
ਸਜਨ ਮਾਨੇ ਕੇ ਭੂਖੇ ਹੈਂ ਦੁਰਜਨ ਸਹੈ ਸਦਾ ਅਪਮਾਨ।

ਇਸ ਤਰ੍ਹਾਂ ਦੀਆਂ ਇਸ ਗ੍ਰੰਥ ਵਿਚ ਅਨੇਕਾਂ ਵੀਰਤਾ-ਪੂਰਣ ਉਕਤੀਆਂ ਮਿਲਦੀਆਂ ਹਨ। ਦੇਸ਼ ਲਈ ਮਰ ਮਿਟਣ ਦੀ ਭਾਵਨਾ ਵੀ ਇਸ ਵਿਚ ਮੌਜੂਦ ਹੈ। ਇਸ ਤੋਂ ਨਿਰਸੰਦੇਹ ਰਾਸ਼ਟਰੀਅਤਾ ਦਾ ਕੁਝ ਸੰਦੇਸ਼ ਮਿਲਦਾ ਹੈ। ਚਾਰਣ ਸਾਹਿਤ ਦੀਆਂ ਹੋਰਨਾਂ ਕਾਵਿ ਕ੍ਰਿਤੀਆਂ ਵਿਚੋਂ ਇਹ ਗ੍ਰੰਥ ਰਾਸ਼ਟਰੀ ਭਾਵਨਾ ਦੇ ਅਧਿਕ ਅਨਕੂਲ ਹੈ। ਇਸ ਵਿਚ ਆਏ ਨਾਰੀ ਪਾਤਰ ਵੀ ਆਪਣੇ ਪੁੱਤਰਾਂ, ਰਾਜਕੁਮਾਰਾਂ ਨੂੰ ਸਜਾ ਕੇ ਲੜਨ ਲਈ ਅਤੇ ਦੇਸ਼ ਉਪਰ ਮਰ ਮਿਟਣ ਵਾਸਤੇ ਭੇਜ ਕੇ ਰਾਸ਼ਟਰ ਨਿਰਮਾਣ ਦੀ ਭਾਵਨਾ ਨੂੰ ਪੁਸ਼ਟੀ ਪ੍ਰਦਾਨ ਕਰਦੇ ਹਨ।

ਇਸ ਯੁਗ ਵਿਚ ਹੋਰ ਵੀ ਛੋਟੇ ਮੋਟੇ ਕਈ ਕਾਵਿ ਗ੍ਰੰਥ ਮਿਲ ਜਾਂਦੇ ਹਨ। ਸਮੁਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਚਾਰਣ ਕਾਵਿ ਮੁੱਖ ਰੂਪ ਵਿਚ ਆਸਰਾ-ਦਾਤਿਆਂ ਦੀ ਪ੍ਰਸ਼ੰਸਾ ਵਿਚ ਲਿਖਿਆ ਗਿਆ ਅਤੇ ਉਨ੍ਹਾਂ ਦੀ ਵੀਰਤਾ ਦਾ ਅਤਿ-ਕਥਨੀ ਪੂਰਣ ਵਰਣਨ ਕੀਤਾ ਗਿਆ। ਇਸ ਲਈ ਇਸ ਕਾਵਿ ਨੂੰ ਪੂਰੀ ਤਰ੍ਹਾਂ ਰਾਸ਼ਟਰੀ ਕਾਵਿ ਤਾਂ ਭਾਵੇਂ ਨ ਕਿਹਾ ਜਾ ਸਕੇ ਪਰ ਰਾਸ਼ਟਰੀ ਭਾਵਨਾ ਨੂੰ ਉਤੇਜਿਤ

ਕਰਨ ਵਿਚ ਇਸ ਦਾ ਬਹੁਤ ਹੱਥ ਸੀ ਅਤੇ ਰਾਜਪੂਤਾਂ ਵਿਚ ਵੀਰਤਾ ਦੀ ਚਿੰਗਾਰੀ ਮਘਦੀ ਰਖਣ ਦਾ ਸ਼੍ਰੇਯ (credit) ਵੀ ਇਸੇ ਕਾਵਿ ਨੂੰ ਪ੍ਰਾਪਤ ਹੈ।

**ਭਗਤੀ ਕਾਲ :** ਲੋਧੀਆਂ ਦੇ ਯੁਗ ਵਿਚ ਭਾਰਤ ਉਤੇ ਮੁਸਲਮਾਨਾਂ ਦਾ ਰਾਜ ਸਥਾਪਿਤ ਹੋ ਚੁਕਾ ਸੀ ਅਤੇ ਉੱਤਰੀ ਭਾਰਤ ਦੇ ਸੂਰਵੀਰਾਂ ਦੇ ਵਿਅਕਤੀਗਤ ਵੀਰਤਾ-ਪ੍ਰਦਰਸ਼ਨ ਸੁਕੜ ਕੇ ਰਾਜਸਥਾਨ ਦੀ ਭੂਮੀ ਤਕ ਪਹੁੰਚ ਗਏ ਸਨ। ਹਿੰਦੂ ਸ਼ਕਤੀ ਛੀਣ ਹੋ ਚੁਕੀ ਸੀ ਪਰ ਮੁਸਲਮਾਨਾਂ ਨੇ ਵੀ ਇਤਨਾ ਅਨੁਭਵ ਜ਼ਰੂਰ ਕਰ ਲਿਆ ਸੀ ਕਿ ਉਹ ਤਦੇ ਹੀ ਭਾਰਤ ਵਿਚ ਅਧਿਕ ਦੇਰ ਟਿਕ ਸਕਣਗੇ ਜੇ ਉਥੋਂ ਦੇ ਆਦਿ ਵਸਨੀਕਾਂ ਪ੍ਰਤਿ ਉਦਾਰਤਾ ਦੀ ਭਾਵਨਾ ਦਾ ਪਰਿਚਯ ਦੇਣ। ਫਲਸਰੂਪ, ਦੋਵੇਂ ਇਕ ਦੂਜੇ ਦੇ ਕੁਝ ਕੁਝ ਨੇੜੇ ਆਉਣ ਦੀ ਭਾਵਨਾ ਰਖਣ ਲਗ ਪਏ। ਮੁਸਲਮਾਨ ਬਾਦਸ਼ਾਹਾਂ ਅਤੇ ਨਵਾਬਾਂ ਨੇ ਆਪਣੇ ਦਰਬਾਰਾਂ ਵਿਚ ਹਿੰਦੂ ਅਧਿਕਾਰੀਆਂ ਨੂੰ ਨਿਯੁਕਤ ਕਰਨਾ ਆਰੰਭ ਕਰ ਦਿੱਤਾ। ਜਜ਼ੀਆ ਆਦਿ ਦ੍ਵੈਸ਼ ਭਾਵ ਵਾਲੇ ਕਰ ਵੀ ਖ਼ਤਮ ਕਰ ਦਿੱਤੇ ਜਾਣੇ ਸ਼ੁਰੂ ਹੋ ਗਏ। ਸ਼ੇਰ ਸ਼ਾਹ ਵਰਗਿਆ ਨੇ ਸਭ ਤੋਂ ਪਹਿਲਾਂ ਭਾਰਤ ਨੂੰ ਇਕ ਰਾਸ਼ਟਰ ਦੇ ਰੂਪ ਵਿਚ ਵੇਖਣ ਦਾ ਯਤਨ ਕੀਤਾ। ਅਕਬਰ ਨੇ ਸ਼ੇਰ ਸ਼ਾਹ ਦੇ ਸੁਪਨਿਆਂ ਨੂੰ ਪੂਰੀ ਤਰ੍ਹਾਂ ਸਾਕਾਰ ਕੀਤਾ। ਉਹ ਸਚੇ ਅਰਥਾਂ ਵਿਚ ਰਾਸ਼ਟਰ ਦਾ ਹਿਤੈਸ਼ੀ ਸੀ। ਉਸ ਨੇ ਸਮੁਚੀ ਭਾਰਤੀ ਜਾਤੀ ਦੀ ਕਲਪਨਾ ਕੀਤੀ ਅਤੇ ਸਾਰੇ ਦੇਸ਼ ਵਾਸੀਆਂ ਨੂੰ ਇਕ ਸੂਤਰ ਵਿਚ ਪਰੋਣ ਦਾ ਅਣਥਕ ਯਤਨ ਕੀਤਾ। ਇਸੇ ਲਈ ਰਾਹੁਲ ਸਾਂਕ੍ਰਿਤਯਾਯਨ ਨੇ ਅਸ਼ੋਕ ਤੋਂ ਬਾਦ ਅਕਬਰ ਨੂੰ ਭਾਰਤ ਦੇਸ਼ ਦਾ ਧ੍ਰੁਵ ਤਾਰਾ ਮੰਨਿਆ ਹੈ।

ਇਕ ਦੂਜੇ ਦੇ ਅਧਿਕ ਨਿਕਟ ਆਉਣ ਕਰ ਕੇ ਹਿੰਦੂਆ ਨੇ ਮੁਸਲਮਾਨਾਂ ਦੇ ਰੀਤਾਂ-ਰਿਵਾਜ ਅਪਣਾਏ ਅਤੇ ਮੁਸਲਮਾਨਾਂ ਨੇ ਹਿੰਦੂਆਂ ਦੇ। ਹਿੰਦੂਆਂ ਤੋਂ ਬਣੇ ਮੁਸਲਮਾਨ ਆਪਣੇ ਸੰਬੰਧ ਕਿਸੇ ਨ ਕਿਸੇ ਰੂਪ ਵਿਚ ਪੂਰਬਲੇ ਸੰਸਕਾਰਾਂ ਕਰਕੇ ਭਾਰਤੀ ਪਰੰਪਰਾਵਾਂ ਨਾਲ ਕਾਇਮ ਰਖਦੇ ਰਹੇ। ਇਹ ਆਦਾਨ-ਪ੍ਰਦਾਨ ਅਤੇ ਸਮੀਪਤਾ ਰੀਤਾਂ-ਰਿਵਾਜਾਂ ਤਕ ਹੀ ਸੀਮਿਤ ਨ ਰਹੇ, ਰੋਟੀ-ਬੇਟੀ ਦੀ ਸਾਂਝ ਵੀ ਵਧਣ ਲਗੀ। ਅਨੇਕ ਮੁਸਲਮਾਨ ਸ਼ਾਸਕਾਂ ਨੇ ਹਿੰਦੂ ਰਾਜਕੁਮਾਰੀਆਂ ਨਾਲ ਵਿਆਹ ਕਰ ਲਏ। ਅਕਬਰ ਨੇ ਜੋਧਾਬਾਈ ਨੂੰ ਪਟਰਾਣੀ ਬਣਾਇਆ ਅਤੇ ਉਸ ਨੂੰ ਆਪਣੇ ਮੂਲ ਧਾਰਮਿਕ ਕਰਤੱਵਾਂ ਦੀ ਪਾਲਣਾ ਕਰਨ ਦੀ ਖੁਲ ਦਿੱਤੀ। ਇਸ ਤਰ੍ਹਾਂ ਪਰਸਪਰ ਮੇਲ-ਮਿਲਾਪ ਵਧਿਆ। ਧਾਰਮਿਕ ਭਿੰਨਤਾ ਹੀ ਦੋਹਾਂ ਦੇ ਪਰਸਪਰ ਮਿਲਨ ਵਿਚ ਰੁਕਾਵਟ ਸੀ। ਸ਼ੁਰੂ ਵਿਚ ਮੁਸਲਮਾਨ ਹਮਲਾਵਰਾਂ ਨੇ ਹਿੰਦੂ ਮੰਦਿਰਾਂ ਦੀ ਬੇਹੁਰਮਤੀ ਕੀਤੀ, ਜਜ਼ੀਆਂ ਆਦਿ ਅਨੇਕ ਕਰ ਲਗਾਏ, ਪਰ ਸਹਿਜੇ ਸਹਿਜੇ ਉਨ੍ਹਾਂ ਨੇ ਇਸ ਗੱਲ ਦਾ ਅਨੁਭਵ ਕਰ ਲਿਆ ਕਿ ਭਾਰਤ ਵਿਚ ਰਹਿਣ ਵੇਲੇ ਇਸਲਾਮ ਧਰਮ ਦੀ ਅਰਬੀ ਅਤੇ ਬਗ਼ਦਾਦੀ ਕਟਰਤਾ ਘਟਾਣੀ ਪਵੇਗੀ। ਇਸ ਲਈ ਇਸਲਾਮ ਨੂੰ ਉਹ ਨਵੀਨ ਭਾਰਤੀ ਰੂਪ ਵਿਚ ਵੇਖਣ ਲਗ ਗਏ।

ਸੂਫ਼ੀ ਫ਼ਕੀਰਾਂ ਨੇ ਇਸਲਾਮ ਦੀ ਕਟਰਤਾ ਨੂੰ ਕਾਫ਼ੀ ਹਦ ਤਕ ਘਟਾਇਆ।

ਹਿੰਦੂ ਅਤੇ ਮੁਸਲਮਾਨ ਸਮਾਨ ਭਾਵ ਵਿਚ ਉਨ੍ਹਾਂ ਦੇ ਚੇਲੇ ਬਣੇ। ਦੂਜੇ ਪਾਸੇ ਬ੍ਰਾਹਮਣਾਂ ਦੇ ਕੱਟੜਪਣੇ ਨੇ ਪਛੜੀਆਂ ਹੋਈਆਂ ਅਨੇਕਾਂ ਹਿੰਦੂ ਜਾਤੀਆਂ ਨੂੰ ਇਸਲਾਮ ਦੇ ਦਾਇਰੇ ਵਿਰ ਪਹੁੰਚਾ ਦਿੱਤਾ। ਇਸ ਕੱਟੜਪਣੇ ਦੇ ਭਿਆਨਕ ਨਤੀਜਿਆਂ ਨੂੰ ਦੇਖ ਕੇ ਹਿੰਦੂ ਸੁਧਾਰਕਾਂ ਵਿਚ ਉਦਾਰਤਾ ਦੀ ਭਾਵਨਾ ਪ੍ਰਵੇਸ਼ ਕਰਨ ਲਗੀ। ਉਨ੍ਹਾਂ ਨੇ ਮੁਸਲਮਾਨ ਧਰਮ ਦੀਆਂ ਚੰਗੀਆਂ ਗੱਲਾਂ ਨੂੰ ਆਦਰ ਦੇਣਾ ਸ਼ੁਰੂ ਕਰ ਦਿੱਤਾ। ਰਾਮਾਨੰਦ ਵਰਗੇ ਉਤਸਾਹੀ ਸੁਧਾਰਕ ਮੈਦਾਨ ਵਿਚ ਨਿਤਰੇ। ਉਨ੍ਹਾਂ ਨੇ ਜਾਤ-ਪਾਤ ਦਾ ਭੇਦ ਮਿਟਾਉਣ ਲਈ ਨਾਅਰਾ ਮਾਰਿਆ। ਸ਼ੂਦਰ, ਹਿੰਦੂ, ਮੁਸਲਮਾਨ ਉਨ੍ਹਾਂ ਦੇ ਚੇਲੇ ਬਣੇ। ਅਕਬਰ ਨੇ ਭਿੰਨ ਭਿੰਨ ਧਰਮਾਂ ਨੂੰ ਆਪਸ ਵਿਚ ਮਿਲਾਉਣ ਲਈ 'ਦੀਨੇ ਇਲਾਹੀ' ਚਲਾਇਆ। ਆਪਣੇ ਦਰਬਾਰ ਵਿਚ ਉਸ ਨੇ ਹਿੰਦੂ ਧਰਮ ਦੀਆਂ ਪੁਸਤਕਾਂ ਦਾ ਫ਼ਾਰਸੀ ਵਿਚ ਅਨੁਵਾਦ ਕਰਾਇਆ। ਦਾਰਾ ਸ਼ਿਕੋਹ ਨੇ ਇਸ ਭਾਵਨਾ ਨੂੰ ਹੋਰ ਵੀ ਅਗੇ ਤੋਰਿਆ।

ਕਲਾ ਦੇ ਖੇਤਰ ਵਿਚ ਵੀ ਮੁਸਲਮਾਨ ਇਕ ਦੂਜੇ ਦੇ ਨੇੜੇ ਆਏ। ਭਵਨ ਨਿਰਮਾਣ ਕਰਨ ਵਿਚ ਮੁਗ਼ਲ ਕਲਾ ਨੂੰ ਕਾਫ਼ੀ ਅਪਣਾਇਆ ਗਿਆ। ਚਿਤਰ-ਸ਼ੈਲੀਆਂ ਵੀ ਮਿਲਗੋਬਾ ਹੁੰਦੀਆਂ ਗਈਆਂ। ਸੰਗੀਤ ਨੂੰ ਵੀ ਇਸ ਸਮਨਵੈ ਦੀ ਭਾਵਨਾ ਨਾਲ ਵਿਕਾਸ ਕਰਨ ਦਾ ਉਤਸਾਹ ਮਿਲਿਆ। ਮੁਸਲਮਾਨਾਂ ਨੇ ਭਾਰਤੀਆਂ ਨਾਲ ਰੋਜ਼ ਦੀਆਂ ਲੋੜਾਂ ਲਈ ਗੱਲ-ਬਾਤ ਕਰਨ ਜਾਂ ਹੋਰ ਕਈ ਤਰ੍ਹਾਂ ਦੇ ਵਿਚਾਰ-ਵਟਾਂਦਰੇ ਲਈ ਜੋ ਰਲੀ ਮਿਲੀ ਭਾਸ਼ਾ ਵਰਤੀ, ਉਹੀ ਸਮਾਂ ਪਾ ਕੇ ਉਰਦੂ ਅਖਵਾਈ। ਉਰਦੂ, ਅਸਲ ਵਿਚ, ਭਾਰਤੀ ਅਤੇ ਅਰਬੀ ਸੰਸਕ੍ਰਿਤੀਆਂ ਦੇ ਮੇਲ ਦੀ ਜੰਮ-ਪਲ ਹੈ। ਇਸੇ ਕਾਲ ਵਿਚ ਸੰਸਕ੍ਰਿਤ ਦੇ ਬਹੁਤ ਸਾਰੇ ਗ੍ਰੰਥ ਅਰਬੀ, ਫ਼ਾਰਸੀ ਵਿਚ ਉਲਥਾਏ ਗਏ ਅਤੇ ਅਰਬੀ, ਫ਼ਾਰਸੀ ਦੇ ਕਈਆਂ ਗ੍ਰੰਥਾਂ ਦਾ ਅਨੁਵਾਦ ਸੰਸਕ੍ਰਿਤ ਵਿਚ ਹੋਇਆ। ਖ਼ੁਸਰੋ, ਰਹੀਮ, ਰਸਖਾਨ ਆਦਿ ਕਈ ਮੁਸਲਮਾਨ ਬ੍ਰਜ ਭਾਸ਼ਾ ਦੇ ਉਘੇ ਕਵੀ ਅਤੇ ਸਾਹਿਤਕਾਰ ਬਣੇ। ਇਸ ਤਰ੍ਹਾਂ ਸੰਸਕ੍ਰਿਤਿਕ ਏਕਤਾ ਲਈ ਬੜਾ ਦ੍ਰਿੜ੍ਹ ਆਧਾਰ ਪੈਦਾ ਹੋ ਗਿਆ।

ਸੰਸਕ੍ਰਿਤਿਕ ਏਕਤਾ ਵਿਚ ਸਭ ਤੋਂ ਅਧਿਕ ਯੋਗਦਾਨ ਨਿਰਗੁਣੀ ਸੰਤਾਂ ਦਾ ਸੀ। ਦੱਖਣ ਦੇ ਭਗਤੀ ਅੰਦੋਲਨ ਨੂੰ, ਜਿਸ ਨੂੰ ਆਲਵਾਰਾਂ ਨੇ ਆਰੰਭ ਕੀਤਾ ਅਤੇ ਰਾਮਾਨੁਜ ਨੇ ਜਿਸ ਨੂੰ ੧੨ਵੀਂ ਸਦੀ ਵਿਚ ਵਿਆਪਕ ਬਣਾਇਆ, ਰਾਮਾਨੰਦ ਨੇ ਚੌਦਵੀਂ ਸਦੀ ਵਿਚ ਉੱਤਰੀ ਭਾਰਤ ਵਿਚ ਲਿਆਂਦਾ। ਉਨ੍ਹਾਂ ਨੇ ਹਿੰਦੂ ਧਰਮ ਦੇ ਅਨੇਕ ਕੱਟਰ ਸਿੱਧਾਂਤਾਂ ਵਿਚ ਪਰਿਵਰਤਨ ਲਿਆ ਕੇ ਉਸ ਨੂੰ ਇਸਲਾਮ ਧਰਮ ਦੇ ਸਾਹਮਣੇ ਖੜਾ ਹੋਣ ਦੇ ਯੋਗ ਬਣਾਇਆ। ਉੱਤਰੀ ਭਾਰਤ ਵਿਚ ਢੁਕਵਾਂ ਵਾਤਾਵਰਣ ਪਾ ਕੇ ਦੱਖਣ ਦਾ ਭਗਤੀ ਅੰਦੋਲਨ ਇਕਦਮ ਪ੍ਰਫੁਲਿਤ ਹੋ ਗਿਆ ਅਤੇ ਬਿਜਲੀ ਦੀ ਗਤਿ ਵਾਂਗ ਦੇਸ਼ ਦੇ ਇਕ ਕੋਨੇ ਤੋਂ ਦੂਜੇ ਕੋਨੇ ਤਕ ਵਿਥਰ ਗਿਆ। ਸੰਤ ਕਬੀਰ, ਗੁਰੂ ਨਾਨਕ, ਦਾਦੂ, ਰੈਦਾਸ, ਮਲੂਕ ਦਾਸ ਆਦਿ ਇਸ ਅੰਦੋਲਨ ਦੇ ਪ੍ਰਮੁਖ ਪ੍ਰਚਾਰਕ ਸਨ। ਇਸ ਪ੍ਰਕਾਰ ਦੀ ਭਗਤੀ ਵਿਚ ਜਾਤ-ਪਾਤ ਅਤੇ ਧਰਮ ਦੀ ਕੋਈ ਪਾਬੰਦੀ

ਨਹੀਂ ਸੀ। ਇਨ੍ਹਾਂ ਸੰਤਾਂ ਦਾ ਨਾਅਰਾ ਸੀ—

ਜਾਤ ਪਾਤ ਪੂਛੇ ਨਹੀਂ ਕੋਈ।
ਹਰਿ ਕੋ ਭਜੇ ਸੋ ਹਰਿ ਕਾ ਹੋਈ।

ਇਨ੍ਹਾਂ ਸੰਤਾਂ ਨੇ ਦੋਹਾਂ ਧਰਮਾਂ ਦੇ ਬਾਹਰਲੇ ਆਡੰਬਰਾਂ ਦਾ ਵਿਰੋਧ ਕੀਤਾ। ਇਨ੍ਹਾਂ ਦੇ ਪ੍ਰਚਾਰ ਦੇ ਘੇਰੇ ਵਿਚ ਹਰ ਪ੍ਰਕਾਰ ਦੇ ਮਤ-ਮਤਾਂਤਰਾਂ ਵਾਲੇ ਭਾਰਤ-ਵਾਸੀ ਆ ਗਏ। ਪ੍ਰੇਮ-ਮਈ ਭਗਤੀ ਦੁਆਰਾ ਇਨ੍ਹਾਂ ਨੇ ਮਨੁਖੀ ਰਿਸ਼ਤੇ ਦੇ ਆਧਾਰ ਤੇ ਮੁਸਲਮਾਨਾਂ ਅਤੇ ਹਿੰਦੂਆਂ ਨੂੰ ਇਕ ਦੂਜੇ ਦੇ ਨੇੜੇ ਲਿਆਂਦਾ। ਇਨ੍ਹਾਂ ਦੀ ਬਾਣੀ ਵਿਚ ਮਾਨਵਤਾ-ਵਾਦੀ ਰੁਚੀਆਂ ਅਧਿਕ ਮਾਤ੍ਰਾ ਵਿਚ ਸਨ। ਇਹ ਸੰਤ ਸਚਮੁਚ ਭਾਰਤੀ ਅਤੇ ਮੁਸਲਮਾਨੀ ਸੰਸਕ੍ਰਿਤੀਆਂ ਨੂੰ ਜੋੜਨ ਵਾਲੇ ਦ੍ਰਿੜ੍ਹ ਸੇਤੁ (ਪੁਲ) ਸਨ।

**ਕਬੀਰ** : ਇਨ੍ਹਾਂ ਸੰਤਾਂ ਵਿਚੋਂ ਸਭ ਤੋਂ ਪਹਿਲਾਂ ਕਬੀਰ ਹੋਏ। ਮਾਨਵਤਾ ਦੇ ਅਮਰ-ਪੁਜਾਰੀ ਕਬੀਰ ਨੇ ਜਾਤੀ ਸੰਬੰਧੀ ਹਦਬੰਦੀਆਂ ਤਿਆਗ ਕੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਭੇਦ ਨੂੰ ਮਿਟਾਉਣ ਲਈ ਅਣਥਕ ਯਤਨ ਕੀਤੇ। ਉਹ ਮੁਸਲਮਾਨ ਜੁਲਾਹੇ ਸਨ ਪਰ, ਅਸਲ ਵਿਚ, ਉਹ ਸਭ ਦੇ ਸਾਂਝੇ ਸਨ। ਉੱਤਰ ਪ੍ਰਦੇਸ਼ ਦੇ ਮਘਰ ਨਾਂ ਦੇ ਕਸਬੇ ਵਿਚ, ਜਿਥੇ ਉਨ੍ਹਾਂ ਨੇ ਏਹ-ਲੀਲ੍ਹਾ ਸਮਾਪਤ ਕੀਤੀ, ਹਿੰਦੂਆਂ ਦੁਆਰਾ ਬਣਾਇਆ ਉਨ੍ਹਾਂ ਦਾ ਦੇਹੁਰਾ ਅਤੇ ਮੁਸਲਮਾਨਾਂ ਦੁਆਰਾ ਬਣਾਇਆ ਮਕਬਰਾ ਸੰਸਕ੍ਰਿਤਿਕ ਏਕਤਾ ਦੇ ਮਹੱਤਵ-ਪੂਰਣ ਪ੍ਰਮਾਣ ਹਨ। ਕਬੀਰ ਨੇ ਸਚੇ ਦਿਲ ਨਾਲ ਰਾਸ਼ਟਰੀਅਤਾ ਦੇ ਸੰਸਕ੍ਰਿਤਿਕ ਪਖ ਦੀ ਸਥਾਪਨਾ ਕਰਨ ਦੀ ਹਦੋਂ ਵਧ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਦੋਹਾਂ ਨੂੰ ਸਮਝਾਇਆ ਕਿ ਰਾਮ ਅਤੇ ਰਹੀਮ ਦੋਵੇਂ ਇਕੋ ਪਰਮ ਤਤ੍ਵ ਦੇ ਸੂਚਕ ਹਨ। ਸਾਰੇ ਮਨੁਖ ਸਮਾਨ ਹਨ, ਇਨ੍ਹਾਂ ਵਿਚ ਰੰਚਕ ਭੇਦ ਨਹੀਂ ਹੈ—

ਗਹਾਨਾ ਏਕ ਕਨਕ ਤੇ ਗਹਨਾ ਤਾਂ ਮੇਂ ਭਾਵ ਨ ਦੂਜਾ।
ਕਹਨ ਸੁਨਨ ਕੋ ਦੁਈ ਕਰ ਪਾਤੇ ਇਕ ਨੇਵਾਜ ਇਕ ਪੂਜਾ।
ਵਹੀ ਮਹਾਦੇਵ ਵਹੀ ਮੁਹੰਮਦ ਬ੍ਰਹਮਾ ਆਦਿਮ ਕਹਿਏ।
ਕੋਈ ਹਿੰਦੂ ਕੋਈ ਤੁਰਕ ਕਹਾਵੈ ਏਕ ਜਮੀਂ ਪਰ ਰਹਿਏ।

(ਕਬੀਰ ਰਚਨਾਵਲੀ)

ਕਬੀਰ ਨੇ ਉਸ ਵੇਲੇ ਦੇ ਉਨ੍ਹਾਂ ਵਿਚਾਰਕਾਂ ਦੀ ਚੰਗੀ ਖੁੰਬ ਠੱਪੀ ਜਿਨ੍ਹਾਂ ਨੇ ਸੰਸਕ੍ਰਿਤਿਕ ਏਕਤਾ ਲਈ ਰੁਕਾਵਟਾਂ ਪੇਸ਼ ਕੀਤੀਆਂ ਹੋਈਆਂ ਸਨ। ਉਨ੍ਹਾਂ ਨੇ ਪ੍ਰੇਮਾ ਭਗਤੀ ਉਤੇ ਬਲ ਦਿੱਤਾ ਅਤੇ 'ਢਾਈ ਅਖਰ ਪ੍ਰੇਮ ਕੇ ਪੜ੍ਹੈ ਸੋ ਪੰਡਿਤ ਹੋਇ' ਦਾ ਜੈਘੋਸ਼ ਕੀਤਾ। ਇਕ ਪਰਮਾਤਮਾ ਤੋਂ ਪੈਦਾ ਹੋਣ ਵਾਲੇ ਬੰਦਿਆਂ ਨੂੰ ਉਨ੍ਹਾਂ ਨੇ ਸਮਾਨ ਸਮਝਿਆ ਅਤੇ ਪਰਸਪਰ ਵੈਰ-ਵਿਰੋਧ ਖ਼ਤਮ ਕਰਨ ਲਈ ਤਰਕ-ਪੂਰਣ ਸ਼ੈਲੀ ਵਿਚ ਸਮਝਾਇਆ—

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ।੧।
ਲੋਗਾ ਭਰਮਿ ਨ ਭੂਲਹੁ ਭਾਈ ।
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ।੧। ਰਹਾਉ ।
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ।
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ । ੨ ।
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ।
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ । ੩ ।
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ । ੪ । ੩ ।
(ਆਦਿ ਗ੍ਰੰਥ, ਪੰਨਾ ੧੩੪੯)

ਸਾਰਾਂਸ਼ ਇਹ ਕਿ ਕਬੀਰ ਹਿੰਦੂ ਮੁਸਲਿਮ ਏਕਤਾ ਦੇ ਅਗ੍ਰਦੂਤ ਬਣ ਕੇ ਭਾਰਤ ਭੂਮੀ ਤੇ ਪ੍ਰਗਟ ਹੋਏ ਸਨ।

**ਸੂਰਦਾਸ** : ਭਗਤੀ ਕਾਲ ਦੇ ਸਗੁਣ ਉਪਾਸਕਾਂ ਵਿਚੋਂ ਸੂਰਦਾਸ ਦਾ ਅਤਿਅੰਤ ਮਹੱਤਵ ਹੈ । ਉਨ੍ਹਾਂ ਨੇ ਜਾਤੀਯ ਜੀਵਨ ਦੀ ਨਿਰਾਸ਼ ਆਤਮਾ ਵਿਚ ਸ਼੍ਰੀ ਕ੍ਰਿਸ਼ਨ ਦੇ ਮਨੋਹਰ ਚਰਿਤ ਦੁਆਰਾ ਪ੍ਰੇਮ ਅਤੇ ਵਾਤਸਲਤਾ-ਪੂਰਣ ਭਗਤੀ ਦੇ ਆਧਾਰ ਤੇ ਆਸ਼ਾ ਦਾ ਸੰਚਾਰ ਕੀਤਾ ਅਤੇ ਇਸ ਪ੍ਰਕਾਰ ਸਮਾਜ ਦੇ ਮਨੋਭਾਵਾਂ ਦੀ ਆਪਣੇ ਕਾਵਿ ਵਿਚ ਸਚੀ ਪ੍ਰਤਿਨਿਧਤਾ ਕੀਤੀ । ਜਾਤ-ਪਾਤ ਦੇ ਭੇਦ ਮਿਟਾ ਕੇ ਪ੍ਰਭੂ ਦੇ ਸਨਮੁਖ ਨਿਕੇ ਵੱਡੇ ਸਭ ਦੀ ਇਕਰੂਪਤਾ ਮੰਨੀ । ਸਖਾ ਭਗਤੀ ਦੀ ਭਾਵਨਾ ਦਾ ਪ੍ਰਚਾਰ ਕੀਤਾ । ਸਮਾਜ ਅਤੇ ਰਾਸ਼ਟਰ ਦਾ ਕਲਿਆਣ ਇਸੇ ਵਿਚ ਹੈ ਕਿ ਵਿਸ਼ਮਤਾ ਅਤੇ ਭੇਦ-ਭਾਵ ਦੀ ਰੁਚੀਆਂ ਨ ਵਧਣ, ਕਿਉਂਕਿ ਇਹੀ ਰੁਚੀਆਂ ਰਾਸ਼ਟਰ ਦੇ ਪਤਨ ਦਾ ਕਾਰਣ ਬਣਦੀਆਂ ਹਨ। ਅਮੀਰ ਗ਼ਰੀਬ ਅਤੇ ਉਚੇ ਨੀਵੇਂ ਦੇ ਵਿਚਾਲੇ ਜੋ ਭੇਦ ਦੀ ਖਾਈ ਹੈ ਜਦ ਤਕ ਉਹ ਨਹੀਂ ਭਰਦੀ, ਸੰਗਠਨ ਸੰਭਵ ਨਹੀਂ ਹੈ । ਸੂਰਦਾਸ ਨੇ ਇਸੇ ਨਿਮਿਤ ਸਖਾ ਭਗਤੀ ਦਾ ਉਤਮ ਸੰਦੇਸ਼ ਦਿੱਤਾ । ਲੋਕ ਸੰਸਕ੍ਰਿਤੀ ਦਾ ਵਿਰਾਟ ਚਿਤ੍ਰਣ ਉਨ੍ਹਾਂ ਦੇ ਕਾਵਿ ਦਾ ਸ਼ਿੰਗਾਰ ਹੈ। ਸ਼੍ਰੀ ਕ੍ਰਿਸ਼ਨ ਨੂੰ ਸੂਰਦਾਸ ਨੇ ਅਸੁਰ ਨਿਕੰਦਨ ਅਤੇ ਦੁਸ਼ਟ ਸੰਘਾਰਕ ਦੇ ਰੂਪ ਵਿਚ ਵੀ ਵੇਖਿਆ ਹੈ। ਛੋਟੀ ਉਮਰ ਵਿਚ ਸ਼੍ਰੀ ਕ੍ਰਿਸ਼ਨ ਪੂਤਨਾ, ਸ਼ਕਟਾਸੁਰ, ਤ੍ਰਿਣਾਵਰਤ, ਭੌਮਾਸੁਰ ਆਦਿ ਨੂੰ ਮਾਰ ਕੇ ਸਮਾਜ ਦਾ ਭਾਰ ਉਤਾਰਦੇ ਹਨ, ਉਹ ਨੀਤੀ-ਕੁਸ਼ਲ ਵੀ ਹਨ । ਸੂਰਦਾਸ ਦੀ ਭਗਤੀ ਵਿਚ ਲੋਕਾਂ ਦੇ ਮਨ ਨੂੰ ਪ੍ਰਸੰਨ ਕਰਨ ਦਾ ਭਾਵ ਸਦਾ ਕਾਇਮ ਰਿਹਾ ਹੈ । ਉਨ੍ਹਾਂ ਨੇ ਸ਼੍ਰੀ ਕ੍ਰਿਸ਼ਨ ਨੂੰ ਸਦਾ ਮਾਨਵ ਰੂਪ ਵਿਚ ਵੇਖਿਆ ਹੈ । ਸਿਟਾ ਇਹ ਕਿ ਕ੍ਰਿਸ਼ਨ ਦੇ ਚਰਿਤ ਦੁਆਰਾ ਸੂਰਦਾਸ ਨੇ ਭਗਤੀ ਭਾਵਨਾ ਨਾਲ ਤ੍ਰਿਪਤ ਕਰਕੇ ਲੋਕਾਂ ਨੂੰ ਪਤਿਤ ਹੋਣ ਤੋਂ ਬਚਾਇਆ ਅਤੇ ਸੰਸਕ੍ਰਿਤਿਕ ਏਕਤਾ ਦਾ ਵਧ ਤੋਂ ਵਧ ਪ੍ਰਚਾਰ ਕੀਤਾ ।

**ਤੁਲਸੀਦਾਸ** : ਤੁਲਸੀਦਾਸ ਦੇ ਰੂਪ ਵਿਚ ਸੰਕਟ ਦੇ ਸਮੇਂ ਭਗਵਾਨ ਨੇ ਇਕ ਅਦਭੁਤ ਮਹਾਤਮਾ ਭਾਰਤ ਨੂੰ ਦਿੱਤਾ। ਤੁਲਸੀਦਾਸ ਨੇ ਵੇਖਿਆ ਕਿ ਦੈਤਾਂ ਦੀ ਵਧੀ ਹੋਈ ਸ਼ਕਤੀ ਨੂੰ ਖ਼ਤਮ ਕਰਨ ਲਈ ਭਗਵਾਨ ਰਾਮ ਨੇ ਜਨਮ ਲਿਆ ਸੀ। ਉਹੀ ਸਥਿਤੀ ਫਿਰ ਤੋਂ ਦੇਸ਼ ਵਿਚ ਪੈਦਾ ਹੋ ਗਈ ਸੀ। ਘੋਰ ਅਨਿਆਇ ਵਾਲਾ ਵਿਦੇਸ਼ੀ ਸ਼ਾਸਨ ਸੀ। ਹਰ ਪਾਸੇ ਫੁਟ ਹੀ ਫੁਟ ਸੀ। ਉਦੋਂ ਭਾਰਤ ਵਾਸੀਆਂ ਪਾਸ ਕੋਈ ਅਜੇਹਾ ਸਾਧਨ ਨਹੀਂ ਸੀ ਜਿਸ ਨਾਲ ਕਿ ਉਹ ਅਨਿਆਇ ਆਧਾਰਿਤ ਪਾਸ਼ਵਿਕ ਰੁਚੀਆਂ ਵਾਲੀ ਸ਼ਾਸਨ-ਪ੍ਰਣਾਲੀ ਦਾ ਅੰਤ ਕਰ ਸਕਣ।

ਉਨ੍ਹਾਂ ਨੇ ਭਟਕੀ ਹੋਈ ਜਨਤਾ ਦੇ ਸਾਹਮਣੇ ਕਿਸੇ ਆਦਰਸ਼ ਨੂੰ ਰਖਣ ਦੀ ਕਲਪਨਾ ਕੀਤੀ, ਤਾਂ ਜੋ ਉਸ ਨੂੰ ਸੰਕਟ ਵਿਚ ਸਹਾਰਾ ਮਿਲ ਸਕੇ। ਉਦੋਂ ਰਾਵਣਤਵ ਤਾਂ ਹਰ ਪਾਸੇ ਛਾ ਗਿਆ ਸੀ ਪਰ ਸ੍ਰੀ ਰਾਮ ਵਰਗਾ ਕੋਈ ਲੋਕ-ਨਾਇਕ ਨਹੀਂ ਸੀ ਦਿਸਦਾ। ਉਨ੍ਹਾਂ ਨੇ ਉਸੇ ਸ੍ਰੀ ਰਾਮ ਦੀ ਕਥਾ ਨੂੰ ਵਿਸਤਾਰਪੂਰਣ 'ਰਾਮ ਚਰਿਤ ਮਾਨਸ' ਦੇ ਰੂਪ ਵਿਚ ਪੇਸ਼ ਕੀਤਾ ਤਾਂ ਜੋ ਕੋਈ ਉਸ ਤੋਂ ਪ੍ਰੇਰਣਾ ਲੈ ਕੇ ਭਾਰਤ ਮਾਤਾ ਦੀ ਚਿਰ-ਪੀੜਾ ਨੂੰ ਨਸ਼ਟ ਕਰਨ ਲਈ ਧਨੁਸ਼-ਬਾਣ ਧਾਰ ਲਏ। ਤੁਲਸੀਦਾਸ ਨੇ 'ਰਾਮ ਚਰਿਤ ਮਾਨਸਾ' ਵਿਚ ਹਰ ਪਾਸੇ ਸਮਾਜਿਕ, ਧਾਰਮਿਕ ਅਤੇ ਰਾਜਨੈਤਿਕ ਆਦਰਸ਼ਾਂ ਦੀ ਸਥਾਪਨਾ ਕੀਤੀ ਹੈ। ਕਈ ਇਕ ਸਥਲਾਂ ਉਤੇ ਰਾਮ ਤੋਂ ਆਪਣੀ ਮਾਤ੍ਰਿ-ਭੂਮੀ ਪ੍ਰਤਿ ਅਨੁਰਾਗ ਦੀ ਭਾਵਨਾ ਪ੍ਰਗਟ ਕਰਾ ਕੇ ਲੋਕਾਂ ਨੂੰ ਰਾਸ਼ਟਰ ਪ੍ਰਤਿ ਕਰਤੱਵ ਦੀ ਪ੍ਰੇਰਣਾ ਵੀ ਦਿੱਤੀ ਹੈ। ਤੁਲਸੀਦਾਸ ਆਪਣੇ ਸਮੇਂ ਦੇ ਪ੍ਰਮੁਖ ਲੋਕ-ਨਾਇਕ ਸਨ ਜਿਨ੍ਹਾਂ ਨੇ ਦੇਸ਼ ਦੀ ਨਿਘਰੀ ਹੋਈ ਹਾਲਤ ਵੇਖ ਕੇ ਦੁਚਿਤੀ ਵਿਚ ਫਸੇ ਭਾਰਤ-ਵਾਸੀਆਂ ਨੂੰ ਰਾਸ਼ਟਰ ਉੱਥਾਨ ਅਤੇ ਕਲਿਆਣ ਲਈ ਤਿਆਰ ਕੀਤਾ।

**ਭੂਸ਼ਣ** : ਸੂਰਦਾਸ ਅਤੇ ਤੁਲਸੀਦਾਸ ਦਾ ਪਰਵਰਤੀ ਅਤੇ ਦਸਮ ਗੁਰੂ ਦਾ ਸਮਕਾਲੀ ਇਕ ਹੋਰ ਕਵੀ ਭੂਸ਼ਣ ਹੈ। ਭੂਸ਼ਣ ਨੇ 'ਸ਼ਿਵਰਾਜ ਭੂਸ਼ਣ' ਅਤੇ 'ਸ਼ਿਵਾਬਾਵਨੀ' ਨਾਂ ਦੇ ਦੋ ਕਾਵਿ-ਗ੍ਰੰਥ ਤੇਜਸਵੀ ਸ਼ਿਵਾ ਜੀ ਦੀ ਪ੍ਰਸ਼ੰਸਾ ਵਿਚ ਲਿਖੇ। ਕਵੀ ਨੇ ਸ਼ਿਵਾ ਜੀ ਵਿਚ ਰਾਸ਼ਟਰ ਨਾਇਕ ਦੀ ਕਲਪਨਾ ਕੀਤੀ ਅਤੇ ਚਾਹਿਆ ਕਿ ਸਾਰੀ ਜਾਤੀ ਸ਼ਿਵਾ ਜੀ ਵਾਂਗ ਸ਼ਕਤੀ ਸੰਚੇ ਅਤੇ ਔਰੰਗਜ਼ੇਬ ਦੀ ਪੀੜਕ ਰਾਜ-ਪ੍ਰਣਾਲੀ ਨੂੰ ਨਸ਼ਟ ਕਰ ਦੇਵੇ। ਇਸ ਲਈ ਭੂਸ਼ਣ ਦੀ ਕਵਿਤਾ ਵਿਚ ਰਾਸ਼ਟਰੀਅਤਾ ਦੇ ਰਾਜਨੈਤਿਕ ਪੱਖ ਦੀ ਪ੍ਰਧਾਨਤਾ ਹੈ।

**ਗੁਰੂ ਨਾਨਕ ਦੇਵ** : ਸੰਸਕ੍ਰਿਤਿਕ ਏਕਤਾ ਦੇ ਇਸ ਯੁਗ ਵਿਚ ਪੰਜਾਬ ਦੀ ਵੀਰ ਧਰਤੀ ਤੇ ਗੁਰੂ ਨਾਨਕ ਜੀ ਦਾ ਅਵਤਰਣ ਇਕ ਮਹੱਤਵ-ਪੂਰਣ ਇਤਿਹਾਸਿਕ ਘਟਨਾ ਹੈ। ਪੰਜਾਬ ਦੀ ਸਥਿਤੀ ਬਾਕੀ ਭਾਰਤ ਤੋਂ ਕੁਝ ਭਿੰਨ ਅਤੇ ਰਾਸ਼ਟਰੀਅਤਾ ਦੀ ਭਾਵਨਾ ਦੇ ਵਿਕਾਸ ਕਰਨ ਦੇ ਪ੍ਰਤਿਕੂਲ ਸੀ। ਪੰਜਾਬ ਮੁਸਲਮਾਨੀ ਇਲਾਕੇ ਦੇ ਨਾਲ ਲਗਦਾ ਸੂਬਾ ਸੀ। ਮੁਸਲਮਾਨ ਹਮਲਾਵਰਾਂ ਦੇ ਇਹ ਰਾਹ ਵਿਚ ਪੈਂਦਾ ਸੀ।

ਹਮਲੇ ਦੀ ਪਹਿਲੀ ਅਤੇ ਕਰੜੀ ਸਟ ਪੰਜਾਬੀਆਂ ਨੂੰ ਹੀ ਸਹਿਣੀ ਪੈਂਦੀ ਸੀ। ਨਾਲੇ, ਇਥੇ ਚਿਰ-ਕਾਲ ਤੋਂ ਕੋਈ ਹਿੰਦੂ ਰਾਜਾ ਸੱਤਾਰੂੜ੍ਹ ਨਹੀਂ ਸੀ ਰਿਹਾ। ਜਦੋਂ ਤੋਂ ਅਨੰਗਪਾਲ ਰਣ-ਭੂਮੀ ਵਿਚ ਮਾਰਿਆ ਗਿਆ ਸੀ, ਉਸ ਪਿਛੋਂ ਕੋਈ ਵੀ ਹਿੰਦੂ ਰਾਜਾ ਪੰਜਾਬ ਤੇ ਅਧਿਕਾਰ ਨ ਜਮਾ ਸਕਿਆ। ਅਨੰਗਪਾਲ ਤੋਂ ਬਾਦ ਗੁਰੂ ਨਾਨਕ ਦੇਵ ਦੇ ਜਨਮ ਤਕ ਪੰਜਾਬ ਦੇ ਇਤਿਹਾਸ ਵਿਚ ਕਿਸੇ ਹਿੰਦੂ ਨੇਤਾ ਦਾ ਨਾਂ ਲੈਣ ਲਈ ਵੀ ਉਲੇਖ ਨਹੀਂ ਮਿਲਦਾ। ਇਹ ਸਾਰਾ ਪ੍ਰਦੇਸ਼ ਮੁਸਲਮਾਨ ਸ਼ਾਸਕਾਂ ਦੇ ਰਹਿਮ ਕਰਮ ਤੇ ਨਿਰਭਰ ਸੀ।

ਉਦੋਂ ਪੰਜਾਬ ਦੇ ਹਿੰਦੂ ਸਮਾਜ ਵਿਚ ਏਕਤਾ ਦੀ ਭਾਵਨਾ ਦੀ ਅਣਹੋਂਦ ਸੀ। ਮੋਟੇ ਤੌਰ ਤੇ ਸਾਰੀ ਹਿੰਦੂ ਜਨਤਾ ਚਾਰ ਵਰਣਾਂ ਵਿਚ ਵੰਡੀ ਹੋਈ ਸੀ ਅਤੇ ਇਹ ਵਰਣ ਵੀ ਅਗੋਂ ਕਈਆਂ ਸ਼ਾਖਾਵਾਂ, ਉਪ-ਸ਼ਾਖਾਵਾਂ ਵਿਚ ਵੰਡੇ ਹੋਏ ਸਨ। ਮੁਸਲਮਾਨੀ ਧਰਮ-ਅੰਧਤਾ ਅਤੇ ਬਲਪੂਰਵਕ ਮੁਸਲਮਾਨ ਬਣਾਉਣ ਦੀ ਪ੍ਰਵ੍ਰਿਤੀ ਨੇ ਹਿੰਦੂਆਂ ਦੇ ਵਰਣ ਧਰਮ ਦੀਆਂ ਪਾਬੰਧੀਆਂ ਨੂੰ ਹੋਰ ਵੀ ਕਠੋਰ ਅਤੇ ਤੰਗ ਕਰ ਦਿੱਤਾ ਸੀ। ਬ੍ਰਾਹਮਣਾਂ ਦਾ ਬ੍ਰਹਮ ਤੇਜ ਮੁਸਲਮਾਨਾਂ ਅਗੇ ਤਾਂ ਭਾਵੇਂ ਗੋਡੇ ਟੇਕ ਚੁਕਾ ਸੀ, ਪਰ ਆਪਣੇ ਦੇਸ਼-ਵਾਸੀ ਸ਼ੂਦਰ ਭਰਾ ਲਈ ਉਸ ਦੇ ਠੰਡੇ ਪੈ ਚੁਕੇ ਤੇਜ ਦੀ ਭਸਮ ਵਿਚ ਵੀ ਸਾੜ ਦੇਣ ਵਾਲੀ ਚੰਗਿਆੜੀ ਅਜੇ ਬਾਕੀ ਸੀ। ਸਾਰਾ ਸਮਾਜ ਨਿਰਾਧਾਰ ਅੰਧ-ਵਿਸ਼ਵਾਸਾਂ ਅਤੇ ਕੂੜ੍ਹ ਰੀਤਾਂ-ਰਿਵਾਜਾਂ ਦੇ ਜਾਲ ਵਿਚ ਫਾਥਾ ਆਖ਼ਰੀ ਸੁਆਸ ਗਿਣ ਰਿਹਾ ਸੀ। ਲੋਕਾਂ ਵਿਚ ਸਦਾਚਾਰ ਵਿਰੋਧੀ ਭਾਵਨਾਵਾਂ ਘਰ ਕਰ ਚੁਕੀਆਂ ਸਨ। ਇਸਤ੍ਰੀ ਦਾਸੀ ਅਤੇ ਭੋਗ ਦਾ ਇਕ ਮਾਤ੍ਰ ਸਾਧਨ ਬਣ ਗਈ ਸੀ।

ਬ੍ਰਾਹਮਣ, ਯੋਗੀ, ਵੈਰਾਗੀ ਅਤੇ ਸੰਨਿਆਸੀ ਹਿੰਦੂ ਧਰਮ ਦੇ ਠੇਕੇਦਾਰ ਬਣੇ ਹੋਏ ਸਨ। ਇਹ ਸਾਰੇ ਧਰਮ ਦੇ ਵਾਸਤਵਿਕ ਪ੍ਰਯੋਜਨ ਤੋਂ ਅਣਭਿਜ ਸਨ। ਕਈ ਤਰ੍ਹਾਂ ਦੀ ਸਗੁਣ ਭਗਤੀ ਪ੍ਰਚਲਿਤ ਸੀ। ਅਨੇਕ ਤਰ੍ਹਾਂ ਦੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਮੰਦਿਰਾਂ ਵਿਚ ਸਥਾਪਿਤ ਕੀਤੀਆਂ ਜਾਂਦੀਆਂ ਸਨ। ਪੁਜਾਰੀ-ਪਣ ਦੀ ਭਾਵਨਾ ਅਧਿਕ ਬਲਵਾਨ ਸੀ। ਹਿੰਦੂ ਧਰਮ ਦੇ ਮੂਲ ਸਿੱਧਾਂਤ ਸੰਸਕ੍ਰਿਤ ਗ੍ਰੰਥਾਂ ਵਿਚ ਹੀ ਲੁਕੇ ਪਏ ਸਨ। ਸੰਸਕ੍ਰਿਤ ਭਾਸ਼ਾ ਤੋਂ ਅਣਜਾਣ ਸਾਧਾਰਣ ਜਨਤਾ ਉਨ੍ਹਾਂ ਤੋਂ ਕੋਈ ਅਗਵਾਈ ਪ੍ਰਾਪਤ ਨਹੀਂ ਸੀ ਕਰ ਸਕਦੀ। ਫਲਸਰੂਪ, ਹਿੰਦੂ ਜਨਤਾ ਧਰਮ ਤੋਂ ਬਹੁਤ ਦੂਰ ਚਲੀ ਜਾ ਚੁਕੀ ਸੀ। ਡਾ. ਜੈ ਰਾਮ ਮਿਸ਼੍ਰ ਦੇ ਸ਼ਬਦਾਂ ਵਿਚ "ਉਸ ਸਮੇਂ ਦੀ ਰਾਜਨੈਤਿਕ ਸਥਿਤੀ ਦੀ ਭਿਆਨਕਤਾ, ਸਮਾਜਿਕ ਵਿਵਸਥਾ ਦੀ ਅਸੰਤੁਲਨਤਾ ਅਤੇ ਧਾਰਮਿਕ ਪਾਖੰਡਤਾ ਤੇ ਕੁਰੀਤੀਆਂ ਕਰਕੇ ਦੇਸ਼ ਬੜੀ ਮਾੜੀ ਹਾਲਤ ਵਿਚ ਸੀ। ਦੇਸ਼ ਵਿਚ ਦੋ ਵਰਗ ਸਨ—ਇਕ ਸ਼ਾਸਕਾਂ ਦਾ, ਦੂਜਾ ਸ਼ਾਸਿਤਾਂ ਦਾ। ਦੋਹਾਂ ਦੀ ਮਾਨਸਿਕ ਅਵਸਥਾ ਅਡ ਅਡ ਸੀ।" ਸ਼ਾਸਕਾਂ ਵਿਚ ਅਭਿਮਾਨ ਦੀ ਪ੍ਰਧਾਨਤਾ ਸੀ ਅਤੇ ਸ਼ਾਸਿਤਾਂ ਵਿਚ ਆਪਣੀ ਸੂਰਬੀਰਤਾ, ਜਾਤੀਗਤ

ਅਭਿਮਾਨ ਅਤੇ ਅਣਖ ਨੂੰ ਗੰਵਾ ਬੈਠਣ ਦੀ ਗਿਲਾਨੀ। ਸਾਰਾਂਸ਼ ਇਹ ਕਿ ਉਸ ਵੇਲੇ ਕੀ ਸਮਾਜਿਕ, ਕੀ ਰਾਜਨੈਤਿਕ ਅਤੇ ਕੀ ਧਾਰਮਿਕ, ਹਰ ਖੇਤਰ ਵਿਚ ਬੜੀਆਂ ਵਿਕਟ ਪਰਿਸਥਿਤੀਆਂ ਦਾ ਬੋਲ-ਬਾਲਾ ਸੀ । ਉਦੋਂ ਕਿਸੇ ਮਹਾਨ ਪਥ ਪ੍ਰਦਰਸ਼ਕ ਦੀ ਲੋੜ ਸੀ । ਭਾਈ ਗੁਰਦਾਸ ਨੇ ਉਸ ਅਵਸਥਾ ਦਾ ਚਿਤ੍ਰਣ ਆਪਣੀ ਪਹਿਲੀ ਵਾਰ ਵਿਚ ਇਸ ਪ੍ਰਕਾਰ ਕੀਤਾ ਹੈ—

ਚਾਰ ਵਰਣ ਚਾਰ ਮਜਹਬਾਂ ਜਗ ਵਿਚ ਹਿੰਦੂ ਮੁਸਲਮਾਣੇ ।
ਖੁਦੀ ਬਖੀਲੀ ਤਕਬਰੀ ਖਿੰਚੋਤਾਣ ਕਰੇਨਿ ਧਿਗਾਣੇ ।
ਗੰਗ ਬਨਾਰਸ ਹਿੰਦੂਆਂ ਮਕਾ ਕਾਬਾ ਮੁਸਲਮਾਣੇ ।
ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ ।
ਰਾਮ ਰਹੀਮ ਕਹਾਇੰਦੇ ਇਕ ਨਾਮ ਦੁਇ ਰਾਹ ਭੁਲਾਣੇ ।
ਬੇਦ ਕਤੇਬ ਭੁਲਾਇਕੈ ਮੋਹੇ ਲਾਲਚ ਦੁਨੀ ਸੈਤਾਣੇ ।
ਸਚ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਹਮਣ ਮਉਲਾਣੇ ।
ਸਿਰੋਂ ਨ ਮਿਟੇ ਆਵਣ ਜਾਣੇ । ੨੧ ।
ਬਾਝ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ ।...
ਥੰਮੇ ਕੋਇ ਨ ਸਾਧ ਬਿਨ ਸਾਧੁ ਨ ਦਿਸੇ ਜਗ ਵਿਚ ਕੋਆ ।...
ਕਲ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈਂ ।
ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ।
ਪਰਜਾ ਅੰਧੀ ਗਯਾਨ ਬਿਨ ਕੂੜ ਕੁਸਤ ਮੁਖਹ ਅਲਾਈ ।
ਚੇਲੇ ਸਾਜ ਵਜਾਇੰਦੇ ਨਚਨ ਗੁਰੂ ਬਹੁ ਬਿਧਿ ਭਾਈ ।
ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀਂ ਤਿਨਾੜੇ ਜਾਈ ।
ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ ।
ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊਂ ਜਾਈ ।
ਵਰਤਿਆ ਪਾਪ ਸਭਸ ਜਗ ਮਾਂਹੀ ।੩੦।

ਅਤੇ ਜਦੋਂ ਗੁਰੂ ਨਾਨਕ ਜੀ ਦਾ ਅਵਤਰਣ ਹੁੰਦਾ ਹੈ ਉਦੋਂ ਦੀ ਸਥਿਤੀ ਦਾ ਚਿਤ੍ਰਣ ਇਸ ਪ੍ਰਕਾਰ ਕੀਤਾ ਗਿਆ ਹੈ—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ।
ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ ।
ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰ ਧਰੋਆ ।੨੭।

ਭਾਈ ਗੁਰਦਾਸ ਦੀਆਂ ਉਕਤ ਪੰਕਤੀਆਂ ਤੋਂ ਉਸ ਸਮੇਂ ਦੀ ਵਿਕਟਤਾ ਬਾਰੇ ਅਨੁਮਾਨ ਲਾਇਆ ਜਾ ਸਕਦਾ ਹੈ। ਅਤੇ, ਅਜੇਹੀ ਅਵਸਥਾ ਨੂੰ ਸੁਧਾਰ ਕੇ ਰਾਸ਼ਟਰੀਅਤਾ ਦੀ ਅਬੁਝ ਜੋਤੀ ਮਗਾ ਦੇਣਾ ਕਿਸੇ ਪਰਮ ਪੁਰਖ ਦਾ ਕੰਮ ਸੀ। ਕਬੀਰ ਦੀ ਪਰੰਪਰਾ ਵਿਚ ਗੁਰੂ ਨਾਨਕ ਦੇਵ ਨੇ ਏਕਤਾ ਦਾ ਸੰਦੇਸ਼ ਦਿੱਤਾ। ਹਿੰਦੂਆਂ

ਅਤੇ ਮੁਸਲਮਾਨਾਂ ਨੂੰ ਇਕ ਰਬ ਦੀ ਉਪਜ ਦਸ ਕੇ ਨੇੜੇ ਲਿਆਂਦਾ ਅਤੇ ਸਭਨਾਂ ਦੇ ਭੈੜਾਂ ਵਲ ਸਮਾਨ ਭਾਵ ਨਾਲ ਸੰਕੇਤ ਕੀਤਾ। ਹਿੰਦੂਆਂ ਦੇ ਜਾਤੀਵਾਦ ਦਾ ਵਿਰੋਧ ਕਰਦਿਆਂ ਗੁਰੂ ਜੀ ਨੇ ਕਿਹਾ—

ਫਕੜ ਜਾਤੀ ਫਕੜੁ ਨਾਉ।
ਸਭਨਾ ਜੀਆ ਇਕਾ ਛਾਉ।
ਆਪਹੁ ਜੇ ਕੋ ਭਲਾ ਕਹਾਏ।
ਨਾਨਕ ਤਾਪਰੁ ਜਾਪੈ ਜਾ ਪਤਿ ਲੇਖੈ ਪਾਏ।

(ਆਦਿ ਗ੍ਰੰਥ, ਪੰਨਾ ੮੩)

ਮੁਸਲਮਾਨਾਂ ਨੂੰ ਵਾਸਤਵਿਕ ਮੁਸਲਮਾਨੀ ਕਰਮ ਦਸਦੇ ਹੋਇਆਂ ਗੁਰੂ ਜੀ ਕਹਿੰਦੇ ਹਨ

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ।੧।

(ਆਦਿ ਗੰਥ, ਪੰਨਾ ੧੪੦-੪੧)

ਇਹ ਸਾਰਾ ਸੰਦੇਸ਼ ਗੁਰੂ ਜੀ ਨੇ ਕਬੀਰ ਆਦਿ ਸੰਤ ਕਵੀਆਂ ਦੀ ਧਾਰਣਾ ਤੇ ਦਿੱਤਾ ਹੈ, ਪਰ ਗੁਰੂ ਨਾਨਕ ਦੇਵ ਨੇ ਕੇਵਲ ਸੰਸਕ੍ਰਿਤਿਕ ਏਕਤਾ ਤਕ ਹੀ ਆਪਣੀ ਰਾਸ਼ਟਰੀਅਤਾ ਨੂੰ ਸੀਮਿਤ ਨਹੀਂ ਸੀ ਰਖਿਆ, ਸਗੋਂ ਰਾਸ਼ਟਰੀਅਤਾ ਦੇ ਹੋਰਨਾ ਤਤ੍ਵਾਂ ਵਲ ਵੀ ਉਨ੍ਹਾਂ ਦਾ ਧਿਆਨ ਗਿਆ ਸੀ।

ਉਹ ਜਿਸ ਭੂਗੋਲਿਕ ਇਕਾਈ ਵਿਚ ਰਹਿੰਦੇ ਸਨ ਉਸ ਪ੍ਰਤਿ ਉਨ੍ਹਾਂ ਦਾ ਅਤਿਅੰਤ ਪ੍ਰੇਮ ਸੀ, ਉਸ ਧਰਤੀ ਦੀ ਹਰ ਵਸਤ ਅਤੇ ਉਥੋਂ ਦੇ ਕੁਦਰਤੀ ਨਜ਼ਾਰਿਆਂ ਦੇ ਉਹ ਅਨੁਰਾਗੀ ਸਨ। ਤੁਖਾਰੀ ਰਾਗ ਦੇ ਬਾਰਾਮਾਂਹ ਵਿਚ ਗੁਰੂ ਜੀ ਨੇ ਬਾਰ ਦੇ ਇਲਾਕੇ ਅਤੇ ਉਥੋਂ ਦੀਆਂ ਵਸਤਾਂ, ਬ੍ਰਿਛਾਂ, ਪੰਛੀਆਂ ਦਾ ਕਿਤਨਾ ਮਨਮੋਹਕ ਵਰਣਨ ਕੀਤਾ ਹੈ—

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ।
ਬਨ ਫੂਲੇ ਮੰਝ ਬਾਰਿ ਮੈਂ ਪਿਰੁ ਘਰਿ ਬਾਹੁੜੈ।
ਪਿਰੁ ਘਰਿ ਨਹੀਂ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ।
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ।
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ।
ਨਾਨਕ ਚੇਤਿ ਸਹਜਿ ਸੁਖੁ ਪਾਵੈ,
ਜੇ ਹਰਿ ਵਰੁ ਘਰਿ ਧਨ ਪਾਏ।੫।

(ਆਦਿ ਗ੍ਰੰਥ, ਪੰਨਾ ੧੧੦੮)

ਗੁਰੂ ਜੀ ਦੀ ਬਾਣੀ ਵਿਚ ਕੇਵਲ ਦੇਸ਼ ਦੀਆਂ ਵਸਤਾਂ ਪ੍ਰਤਿ ਪਿਆਰ ਦਾ ਪ੍ਰਗਟਾਵਾ ਹੀ ਨਹੀਂ, ਉਹ ਰਾਜਨੈਤਿਕ ਤੌਰ ਤੇ ਵੀ ਬੜੇ ਚੇਤਨ ਸਨ। ਬਾਬਰ ਦੇ ਹਮਲੇ ਵੇਲੇ ਹੀਰਿਆਂ ਵਰਗੇ ਭਾਰਤ-ਵਾਸੀਆਂ ਨੂੰ ਘਟੇ ਰੋਲਣ ਵਾਲੇ ਕੁਤਿਆਂ ਨੂੰ ਕਿਤਨੀ ਫਟਕਾਰ ਪਾਈ ਹੈ—

ਖੁਰਾਸਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ।
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ।
ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦੁ ਨ ਆਇਆ ।੧।
ਕਰਤਾ ਤੂੰ ਸਭਨਾ ਕਾ ਸੋਈ ।
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ।੧। ਰਹਾਉ ।
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ।
ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ।

(ਆਦਿ ਗ੍ਰੰਥ, ਪੰਨਾ ੩੬੦)

'ਬਾਬਰ ਵਾਣੀ' ਦੇ ਪ੍ਰਸੰਗ ਵਿਚ ਗੁਰੂ ਜੀ ਨੇ ਭਾਈ ਲਾਲੋ ਨੂੰ ਬਾਬਰ ਦੇ ਹਮਲੇ ਵੇਲੇ ਜੋ ਦੇਸ਼ ਤੇ ਬੀਤੀ, ਉਸ ਦਾ ਹਿਰਦੇ-ਬੇਧਕ ਦ੍ਰਿਸ਼ ਇਨ੍ਹਾਂ ਸ਼ਬਦਾਂ ਵਿਚ ਦਸਿਆ ਹੈ—

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨ ਵੇ ਲਾਲੋ ।
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ।
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ।
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ।
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ।
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ।
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ।
ਕਾਇਆ ਕਪੜੁ ਟੁਕੁ ਟੁਕ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ।
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ।
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ।

(ਆਦਿ ਗ੍ਰੰਥ, ਪੰਨਾ ੭੨੨-੨੩)

ਗੁਰੂ ਜੀ ਉਸ ਵੇਲੇ ਦੇ ਹਾਕਮਾਂ ਨੂੰ, ਜੋ ਦੇਸ਼ ਅਤੇ ਜਨਤਾ ਦਾ ਨਾਸ਼ ਕਰ ਰਹੇ ਸਨ, ਕਿਤਨੇ ਕਠੋਰ ਸ਼ਬਦਾਂ ਨਾਲ ਤਾੜਦੇ ਹਨ—

(੧) ਰਾਜੇ ਸੀਹ ਮੁਕਦਮ ਕੁਤੇ ।

ਜਾਇ ਜਗਾਇਨਿ ਬੈਠੇ ਸੁਤੇ ।
ਚਾਕਰ ਨਹਦਾ ਪਾਇਨਿ ਘਾਉ ।
ਰਤੁ ਪਿਤੁ ਕੁਤਿਹੋ ਚਟਿ ਜਾਹੁ ।
ਜਿਥੇ ਜੀਆਂ ਹੋਸੀ ਸਾਰ ।
ਨਕੀਂ ਵਢੀਂ ਲਾਇਤਬਾਰ ।

(ਆਦਿ ਗ੍ਰੰਥ, ਪੰਨਾ ੧੨੮੮)

(੨) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ।
ਕੂੜ ਅਮਾਵਸ ਸਚੁ ਚੰਦ੍ਰਮਾ ਕੈ ਦੀਸੈ ਨਾਹੀ ਕਹ ਚੜਿਆ ।

(ਆਦਿ ਗ੍ਰੰਥ, ਪੰਨਾ ੧੪੫)

ਇਸ ਪ੍ਰਕਾਰ ਦੀ ਰਾਜਨੈਤਿਕ ਚੇਤਨਾ ਹੋਰ ਕਿਸੇ ਨਿਰਗੁਣੀ ਸੰਤ ਦੇ ਕਾਵਿ ਵਿਚ ਉਪਲਬਧ ਨਹੀਂ । ਗੁਰੂ ਜੀ ਦੇਸ਼ ਦੀ ਰਾਸ਼ਟਰ ਭਾਸ਼ਾ ਦਾ ਵੀ ਗੌਰਵ ਸਮਝਦੇ ਸਨ ਅਤੇ ਉਹ ਜਾਣਦੇ ਸਨ ਕਿ ਆਪਣੀ ਭਾਸ਼ਾ ਛਡ ਕੇ ਦੂਜੀ ਨਾਲ ਪਿਆਰ ਪਾ ਲੈਣ ਤੇ ਰਾਸ਼ਟਰੀ ਹਿਤਾਂ ਨੂੰ ਬੜੀ ਠੇਸ ਲਗਦੀ ਹੈ । ਇਸ ਲਈ ਉਨ੍ਹਾਂ ਤਤਕਾਲੀਨ ਭਾਰਤੀਆ ਨੂੰ ਅਜੇਹਾ ਕਰਨ ਤੋਂ ਬੜਾ ਰੋਕਿਆ--

(੧) ਖਤ੍ਰੀਆ ਤਾ ਧਰਮੁ ਛੋਡਿਆ ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ।

(ਆਦਿ ਗ੍ਰੰਥ, ਪੰਨਾ ੬੬੩)

(੨) ਘਰਿ ਘਰਿ ਮੀਆ ਸਭਨਾ ਜੀਆ
ਬੋਲੀ ਅਵਰ ਤੁਮਾਰੀ ।

(ਆਦਿ ਗ੍ਰੰਥ, ਪੰਨਾ ੧੧੯੧)

ਕੌਮੀ ਪਹਿਰਾਵੇ ਅਤੇ ਦੇਸੀ ਖਾਧਿ ਖੁਰਾਕ ਨੂੰ ਤਿਆਗਣ ਵਾਲੇ ਭਾਰਤ ਵਾਸੀਆਂ ਨੂੰ ਗੁਰੂ ਜੀ ਨੇ ਕਿਤਨੀ ਚੇਤਾਵਨੀ ਕੀਤੀ ਹੈ--

(੧) ਨੀਲ ਬਸਤ੍ਰ ਪਹਿਰਿ ਹੋਵਹਿ ਪਰਵਾਣੁ ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ ।

(ਆਦਿ ਗ੍ਰੰਥ, ਪੰਨਾ ੪੭੨)

(੨) ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ ।

(ਆਦਿ ਗ੍ਰੰਥ, ਪੰਨਾ ੪੭੦)

(੩) ਅਭਾਖਿਆ ਕਾ ਕੁਠਾ ਬਕਰਾ ਖਾਣਾ ।
ਚਉਕੇ ਉਪਰ ਕਿਸੇ ਨ ਜਾਣਾ ।

(ਆਦਿ ਗ੍ਰੰਥ, ਪੰਨਾ ੪੭੨)

ਆਪਣੀ ਰਹੁ-ਰੀਤਾਂ ਛਡ ਕੇ ਵਿਦੇਸ਼ੀ ਰੀਤਾਂ ਦੀ ਪਾਲਣਾ ਕਰਨ ਵਾਲਿਆਂ

ਨੂੰ ਵੀ ਗੁਰੂ ਜੀ ਨੇ ਬਹੁਤ ਸਮਝਾਇਆ ਹੈ—

ਅੰਤਰ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ।
ਛੋਡੀਲੇ ਪਾਖੰਡਾ ।

(ਆਦਿ ਗ੍ਰੰਥ, ਪੰਨਾ ੪੭੧)

ਇਸ ਪ੍ਰਕਾਰ ਗੁਰੂ ਨਾਨਕ ਜੀ ਦੀ ਬਾਣੀ ਵਿਚ ਹਰਸ਼ ਵਰਧਨ ਦੀ ਮ੍ਰਿਤੂ ਤੋਂ ਬਾਦ ਪਹਿਲੀ ਵਾਰ ਰਾਸ਼ਟਰੀਅਤਾ ਦੀ ਵਾਸਤਵਿਕ ਭਾਵਨਾ ਦੇ ਦਰਸ਼ਨ ਹੁੰਦੇ ਹਨ । 'ਜਪੁ ਜੀ' ਵਿਚ 'ਮਾਤਾ ਧਰਤਿ ਮਹਤੁ' ਕਹਿ ਕੇ ਸਮਸਤ ਵਿਸਤ੍ਰਿਤ ਪ੍ਰਿਥਵੀ ਨੂੰ ਗੁਰੂ ਜੀ ਨੇ ਮਾਤਾ ਦੀ ਪਦਵੀ ਤੇ ਸਥਾਪਿਤ ਕਰਨ ਦੀ ਜੋ ਭਾਵਨਾ ਵਿਅਕਤ ਕੀਤੀ ਹੈ ਉਸ ਨਾਲ 'ਵਸੁਧੈਵ ਕੁਟੰਬਕਮ' (ਸਾਰੀ ਧਰਤੀ ਕੁਟੰਬ ਵਾਂਗ ਹੈ) ਦੇ ਸਿੱਧਾਂਤ ਦੀ ਵੀ ਸਥਾਪਨਾ ਹੁੰਦੀ ਹੈ ।

ਗੁਰੂ ਜੀ ਨੇ ਕੇਵਲ ਉਕਤ ਕੁਝ ਗੱਲਾਂ ਕਹਿ ਕੇ ਹੀ ਬਸ ਨ ਕਰ ਦਿੱਤਾ ਸਗੋਂ ਉਦਾਸੀਆਂ ਦੇ ਦੌਰਾਨ ਵਿਚ ਦੇਸ ਦੇਸਾਂਤਰਾਂ ਵਿਚ ਫਿਰ ਕੇ ਸਾਝੇ ਅਤੇ ਉਚਿਤ ਧਰਮ ਲਈ ਲੋਕਾਂ ਨੂੰ ਤਿਆਰ ਕੀਤਾ । ਉਹ ਲਗਭਗ ਹਰ ਵੱਡੇ ਧਰਮ-ਸਥਾਨ ਤੇ ਗਏ ਅਤੇ ਉਥੋਂ ਦੇ ਹਿੰਦੂ ਜਾਂ ਮੁਸਲਮਾਨ ਧਾਰਮਿਕ ਨੇਤਾਵਾਂ ਨੂੰ ਉਨ੍ਹਾਂ ਦੇ ਦੋਸ਼ ਦਸ ਕੇ ਵਾਸਤਵਿਕ ਧਰਮ ਦੀ ਸੋਝੀ ਕਰਾਈ । ਅਧੇ ਤੋਂ ਕਿਤੇ ਅਧਿਕ ਆਯੂ ਗੁਰੂ ਜੀ ਨੇ ਫਿਰ ਫਿਰ ਕੇ ਲੋਕਾਂ ਨੂੰ ਸਿੱਧੇ ਰਾਹ ਤੇ ਪਾਉਣ ਦਾ ਉਪਰਾਲਾ ਕਰਦਿਆਂ ਬਤੀਤ ਕੀਤੀ ਅਤੇ ਜਗਤ ਜਲੰਦੇ ਨੂੰ ਠਾਹਰਿਆ । ਲੰਗਰ ਦੀ ਪ੍ਰਥਾ ਚਲਾ ਕੇ ਉਚੇ ਨੀਵੇਂ ਸਭ ਨੂੰ ਇਕ-ਸਮਾਨ ਇਕ ਪਲੈਟਫਾਰਮ ਤੇ ਖੜਾ ਕਰ ਦਿੱਤਾ । ਮਹਾਤਮਾ ਬੁੱਧ ਤੋਂ ਬਾਦ ਉਹ ਹੀ ਅਜੇਹੇ ਇਕ ਲੋਕ-ਨਾਇਕ ਸਨ ਜਿਨ੍ਹਾਂ ਨੇ ਸੰਕਟ ਦੇ ਸਮੇਂ ਭਾਰਤੀ ਜਨਤਾ ਦੀ ਅਗਵਾਈ ਦਾ ਭਾਰ ਸੰਭਾਲਿਆ ਅਤੇ ਉਸ ਨੂੰ ਠੀਕ ਮਾਰਗ ਤੇ ਪਾਇਆ । ਉਨ੍ਹਾਂ ਨੇ ਬਾਬਰ ਦੀ ਕੈਦ ਕਟੀ, ਐਮਨਾਬਾਦ ਦੇ ਕਤਲਿਆਮ ਨੂੰ ਵੇਖ ਕੇ ਆਪਣਾ ਦੁਖ ਪ੍ਰਗਟ ਕੀਤਾ । ਉਨ੍ਹਾਂ ਨੇ ਜੀਵਨ ਭਰ ਆਪਣਾ ਦੇਸ਼-ਹਿਤੈਸ਼ੀ ਕੰਮ ਜਾਰੀ ਰਖਿਆ ਅਤੇ ਆਪਣੇ ਤੋਂ ਬਾਦ ਇਸ ਰਾਸ਼ਟਰੀ ਅੰਦੋਲਨ ਨੂੰ ਜਾਰੀ ਰਖਣ ਲਈ ਉਤਰੋਤਰ ਗੁਰੂ ਪਰੰਪਰਾ ਚਲਾਈ ।

**ਰਾਸ਼ਟਰ-ਸੁਤੰਤ੍ਰਤਾ ਦੇ ਅੰਦੋਲਨ ਦਾ ਵਿਕਾਸ :** ਗੁਰੂ ਨਾਨਕ ਦੇਵ ਤੋਂ ਬਾਦ ਉਨ੍ਹਾਂ ਦੇ ਯੋਗ ਉੱਤਰ ਅਧਿਕਾਰੀ ਗੁਰੂ ਅੰਗਦ ਜੀ (ਗੁਰੂਕਾਲ ੧੫੩੯-੧੫੫੨ ਈ.) ਨੇ ਇਸ ਰਾਸ਼ਟਰੀ ਅੰਦੋਲਨ ਦਾ ਭਾਰ ਸੰਭਾਲਿਆ ਅਤੇ ਇਸ ਨੂੰ ਹੋਰ ਮਜ਼ਬੂਤ ਬਣਾਉਣ ਲਈ ਹੇਠ ਲਖੇ ਪ੍ਰਮੁਖ ਕੰਮ ਕੀਤੇ—

(੧) ਪੰਜਾਬ ਵਿਚ ਪ੍ਰਚਲਿਤ ਅਵਿਵਸਥਿਤ ਲਿਪੀ ਨੂੰ ਸੁਧਾਰ ਕੇ ਨਵਾਂ ਰੂਪ ਦਿੱਤਾ ਜੋ ਬਾਦ ਵਿਚ 'ਗੁਰਮੁਖੀ' ਅਖਵਾਈ । ਇਸ ਲਿਪੀ ਨੂੰ ਲਿਖਤਾਂ ਵਿਚ ਵਰਤਣ ਲਈ ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਪ੍ਰੇਰਣਾ ਦਿੱਤੀ । ਇਸ ਤਰ੍ਹਾਂ ਸਿੱਖਾਂ ਵਿਚ ਇਕ ਤਾਂ ਪੜ੍ਹਿਆਂ ਲਿਖਿਆਂ ਦੀ

ਗਿਣਤੀ ਵਧੀ ਅਤੇ ਦੂਜੇ ਇਕ ਲਿਪੀ ਦੇ ਹੋਣ ਕਰਕੇ ਸਮ-ਚੇਤਨਾ ਅਤੇ ਸਮ-ਭਾਵਨਾ ਬਲਵਾਨ ਹੋਈ ।

(੨) ਗੁਰੂ ਨਾਨਕ ਦੀਆਂ ਜੀਵਨ ਯਾਦਾਂ ਨੂੰ ਇਕੱਠਾ ਕਰਵਾ ਕੇ 'ਜਨਮਸਾਖੀ' ਦੀ ਰਚਨਾ ਕੀਤੀ ਤਾਂ ਜੋ ਗੁਰੂ ਨਾਨਕ ਦੇਵ ਦੁਆਰਾ ਕੀਤੇ ਮਹਾਨ ਕੰਮਾਂ ਨੂੰ ਜਨਤਾ ਭੁਲ ਨ ਜਾਏ ਅਤੇ ਜਿਸ ਰਾਸ਼ਟਰੀ ਅੰਦੋਲਨ ਦਾ ਸੂਤਰ-ਪਾਤ ਗੁਰੂ ਨਾਨਕ ਦੇਵ ਨੇ ਕੀਤਾ ਸੀ, ਉਸ ਨੂੰ ਸਾਹਮਣੇ ਰਖ ਕੇ ਸਦਾ ਆਪਣਾ ਮਿਲਵਰਤਨ ਦਿੰਦੇ ਰਹਿਣ ।

(੩) ਗੁਰੂ ਨਾਨਕ ਜੀ ਦੁਆਰਾ ਚਲਾਈ ਲੰਗਰ ਦੀ ਪ੍ਰਥਾ ਉਤੇ ਅਧਿਕ ਬਲ ਦਿੱਤਾ ਅਤੇ ਉਸ ਨੂੰ ਪੂਰੀ ਤਰ੍ਹਾਂ ਵਿਕਸਿਤ ਕਰਨ ਦੇ ਯਤਨ ਕੀਤੇ । ਇਸ ਪ੍ਰਥਾ ਦੇ ਫਲਸਰੂਪ ਜਾਤੀਆਂ ਸੰਬੰਧੀ ਭੇਦ-ਭਾਵ ਅਤੇ ਵਿਤਕਰੇ ਬਹੁਤ ਹਦ ਤਕ ਘਟਣ ਲਗ ਗਏ ਅਤੇ ਭਿੰਨ ਭਿੰਨ ਜਾਤੀਆਂ ਦੇ ਸਿੱਖ ਅਧਿਕ ਸਮੀਪ ਆਉਣ ਲਗ ਪਏ । ਇਸ ਨਾਲ ਉਨ੍ਹਾਂ ਨੇ ਜਾਤੀਯ ਏਕਤਾ ਦੀ ਇਤਨੀ ਦ੍ਰਿੜ੍ਹ ਨੀਂਹ ਰਖ ਦਿੱਤੀ ਕਿ ਆਉਣ ਵਾਲੇ ਯੁਗ ਵਿਚ ਇਸ ਅੰਦੋਲਨ ਤੇ ਆਈਆਂ ਅਨੇਕਾਂ ਔਕੜਾਂ ਬਿਨਾ ਕੁਝ ਪ੍ਰਭਾਵ ਛਡੇ ਆਪਣੇ ਆਪ ਨਸ਼ਟ ਹੋ ਗਈਆਂ । ਨਾਲ ਹੀ, ਸਿੱਖਾਂ ਵਿਚ ਪਰ-ਸੇਵਾ ਅਤੇ ਭਾਈਚਾਰੇ ਦੀ ਭਾਵਨਾ ਵਧੀ।

ਗੁਰੂ ਅੰਗਦ ਤੋਂ ਬਾਦ ਇਸ ਅੰਦੋਲਨ ਦੀ ਜ਼ਿਮੇਵਾਰੀ ਗੁਰੂ ਅਮਰ ਦਾਸ (ਗੁਰੂਕਾਲ ੧੫੫੨-੧੫੭੪ ਈ.) ਨੇ ਸੰਭਾਲੀ । ਉਨ੍ਹਾਂ ਨੇ ਆਪਣੇ ਪੂਰਵ-ਵਰਤੀ ਦੋ ਗੁਰੂਆਂ ਦੇ ਮਾਰਗ ਦਾ ਅਨੁਸਰਣ ਕੀਤਾ ਅਤੇ ਲੋੜ ਅਨੁਸਾਰ ਕੁਝ ਨਵੇਂ ਵਾਧੇ ਵੀ ਕੀਤੇ । ਉਨ੍ਹਾਂ ਦੀ ਇਸ ਅੰਦੋਲਨ ਨੂੰ ਸਭ ਤੋਂ ਵੱਡੀ ਦੇਨ ੨੨ ਮੰਜੀਆਂ ਦੀ ਸਥਾਪਨਾ ਹੈ । ਸਿੱਖ ਸੰਗਠਨ ਨੂੰ ਅਧਿਕ ਵਿਵਸਥਿਤ ਅਤੇ ਵਿਆਪਕ ਬਣਾਉਣ ਲਈ ਨਵੀਨ ਅੰਦੋਲਨ ਦੇ ਪ੍ਰਚਾਰ ਖੇਤਰ ਨੂੰ ੨੨ ਭਾਗਾਂ ਵਿਚ ਵੰਡ ਕੇ ਉਨ੍ਹਾਂ ਦੇ ਕਾਰਜ-ਨਿਰਵਾਹ ਦੀ ਜ਼ਿਮੇਵਾਰੀ ਆਪਣੇ ਵਿਸ਼ਵਾਸੀ ਪ੍ਰਤਿਨਿਧੀਆਂ ਨੂੰ ਸੌਂਪੀ । ਇਸ ਤਰ੍ਹਾਂ ਸਿੱਖ ਸਮਾਜ ਵਿਚ ਇਕ-ਸੂਤਰਤਾ ਵਧੀ, ਉਹ ਖੇਰੂੰ ਖੇਰੂੰ ਹੋਣ ਤੋਂ ਬਚ ਗਏ ਅਤੇ ਉਨ੍ਹਾਂ ਵਿਚ ਸਮਾਜਿਕ ਅਤੇ ਧਾਰਮਿਕ ਮਾਨਤਾਵਾਂ ਇਕ-ਰੂਪ ਹੋਣ ਲਗ ਗਈਆਂ ।

ਗੁਰੂ ਰਾਮ ਦਾਸ (ਗੁਰੂਕਾਲ ੧੫੭੪-੧੫੮੧ ਈ.) ਇਸ ਅੰਦੋਲਨ ਦੇ ਚੌਥੇ ਉੱਤਰ-ਅਧਿਕਾਰੀ ਬਣੇ । ਉਨ੍ਹਾਂ ਨੇ ਸਭ ਤੋਂ ਮਹੱਤਵ-ਪੂਰਣ ਕੰਮ ਅੰਮ੍ਰਿਤਸਰ ਨਗਰ ਦੀ ਸਥਾਪਨਾ ਦੇ ਰੂਪ ਵਿਚ ਕੀਤਾ । ਬਾਦ ਵਿਚ ਇਹੀ ਨਗਰ ਇਸ ਅੰਦੋਲਨ ਦਾ ਕੇਂਦਰ ਬਣਿਆ । ਤਦ ਉਪਰੰਤ ਗੁਰੂ ਰਾਮ ਦਾਸ ਦੇ ਯੋਗ ਪੁਤਰ ਗੁਰੂ ਅਰਜਨ ਦੇਵ (ਗੁਰੂਕਾਲ ੧੫੮੧-੧੬੦੬ ਈ.) ਨੇ ਇਸ ਅੰਦੋਲਨ ਦੀ ਵਾਗਡੋਰ ਆਪਣੇ ਹੱਥ ਵਿਚ ਲਈ । ਰਾਸ਼ਟਰੀਅਤਾ ਦੀ ਭਾਵਨਾ ਨੂੰ ਹੋਰ ਦ੍ਰਿੜ੍ਹ

ਕਰਨ ਲਈ ਪੰਚਮ ਗੁਰੂ ਨੇ ਕੁਝ ਕੁ ਹੇਠ ਲਿਖੇ ਮਹੱਤਵਪੂਰਣ ਕੰਮ ਕੀਤੇ—

(ੳ) ਗੁਰੂ ਰਾਮਦਾਸ ਦੁਆਰਾ ਵਸਾਏ ਅੰਮ੍ਰਿਤਸਰ ਨਗਰ ਨੂੰ ਸਿੱਖੀ ਦੇ ਪ੍ਰਚਾਰ ਦਾ ਮੁੱਖ ਕੇਂਦਰ ਬਣਾਇਆ ਅਤੇ ਨਵੇਂ ਅੰਦੋਲਨ ਦੇ ਅਨੁਯਾਈਆਂ ਨੂੰ ਸਾਂਝਾ ਮਹਾਜ਼ ਤਿਆਰ ਕਰਨ ਲਈ ਇਥੇ ਇਕਤ੍ਰਿਤ ਹੁੰਦੇ ਰਹਿਣ ਦੀ ਪ੍ਰੇਰਣਾ ਦਿਤੀ।

(ਅ) ਆਪਣੇ ਪੂਰਵ-ਵਰਤੀ ਚਾਰ ਗੁਰੂਆਂ ਅਤੇ ਬਹੁਤ ਸਾਰੇ ਭਗਤਾਂ, ਭੱਟਾਂ ਆਦਿ ਦੀਆਂ ਬਾਣੀਆਂ ਨੂੰ ਇਕਤ੍ਰਿਤ ਕਰਕੇ ਅਤੇ ਨਾਲ ਆਪਣੀ ਬਾਣੀ ਨੂੰ ਮਿਲਾ ਕੇ 'ਆਦਿ ਗ੍ਰੰਥ' ਦਾ ਸੰਕਲਨ ਕੀਤਾ।

(ੲ) ਗੁਰੂ ਰਾਮ ਦਾਸ ਜੀ ਦੁਆਰਾ ਸਥਾਪਿਤ ੨੨ ਮੰਜੀਆਂ ਉਤੇ ਸ਼ਰਧਾਲੂਆਂ ਤੋਂ ਨਿਸਚਿਤ ਅਤੇ ਵਿਵਸਥਿਤ ਰੂਪ ਵਿਚ ਧਨ ਇਕੱਠਾ ਕਰਨ ਲਈ ਮਸੰਦ (ਹਲਕਾ-ਅਧਿਕਾਰੀ) ਨਿਯੁਕਤ ਕੀਤੇ। ਇਸ ਨਾਲ ਖ਼ਜ਼ਾਨੇ ਵਿਚ ਵਾਧਾ ਹੋਇਆ ਅਤੇ ਰਾਸ਼ਟਰੀ ਅੰਦੋਲਨ ਨੂੰ ਚਲਾਉਣ ਲਈ ਆਰਥਿਕ ਸੰਕਟ ਦੂਰ ਹੋ ਗਿਆ।

**ਗੁਰੂ ਅਰਜਨ ਦੇਵ ਦਾ ਬਲੀਦਾਨ :** ਹੁਣ ਤਕ ਇਹ ਨਵਾਂ ਅੰਦੋਲਨ ਕਾਫ਼ੀ ਸੰਗਠਿਤ ਅਤੇ ਸ਼ਕਤੀਸ਼ਾਲੀ ਹੋ ਚੁਕਿਆ ਸੀ ਅਤੇ ਇਸ ਦਾ ਮਹੱਤਵ ਵੀ ਬਹੁਤ ਵਧ ਗਿਆ ਸੀ। ਇਸ ਅੰਦੋਲਨ ਦੀ ਰਹਿਤ-ਵਿਧੀ ਅਜੇ ਤਕ ਪੂਰੀ ਤਰ੍ਹਾਂ ਸ਼ਾਂਤੀ-ਪੂਰਣ ਅਤੇ ਅਹਿੰਸਾਵਾਦੀ ਸੀ। ਤਿਆਗ, ਸ਼ਰਧਾ ਅਤੇ ਭਗਤੀ ਉਦੋਂ ਤਕ ਸਿੱਖ ਜਗਤ ਦੀਆਂ ਮੁੱਖ ਪ੍ਰਵ੍ਰਿਤੀਆ ਸਨ। ਹਾਕਮ ਵਰਗ ਦੀ ਨੀਤੀ ਵੀ ਅਜੇ ਤਕ ਮੇਲ ਮਿਲਾਪ ਵਾਲੀ ਹੀ ਚਲੀ ਆ ਰਹੀ ਸੀ। ਕਿਉਂਕਿ ਉਦੋਂ ਤਕ ਇਸ ਅੰਦੋਲਨ ਦਾ ਕੇਵਲ ਸਮਾਜਿਕ ਅਤੇ ਧਾਰਮਿਕ ਮਹੱਤਵ ਸੀ, ਰਾਜਨੈਤਿਕ ਕਾਮਨਾ ਅਜੇ ਬਲਵਤੀ ਨਹੀਂ ਸੀ ਹੋਈ। ਪਰ ਗੁਰੂ ਅਰਜਨ ਦੇਵ ਜੀ ਦੇ ਜੀਵਨ ਦੇ ਅੰਤਿਮ ਦਿਨਾਂ ਵਿਚ ਕੁਝ ਕੁ ਅਜੇਹੀਆਂ ਘਟਨਾਵਾਂ ਘਟਿਤ ਹੋਈਆਂ ਜਿਨ੍ਹਾਂ ਤੋਂ ਹਾਕਮ ਵਰਗ ਨੇ ਇਸ ਅੰਦੋਲਨ ਦੇ ਰਾਜਨੈਤਿਕ ਮਹੱਤਵ ਦੀ ਵੀ ਕਲਪਨਾ ਕਰਨੀ ਆਰੰਭ ਕਰ ਦਿੱਤੀ ਅਤੇ ਉਨ੍ਹਾਂ ਦੇ ਮਨ ਵਿਚ ਗੁਰੂ ਜੀ ਪ੍ਰਤਿ ਵੈਰ ਦੀ ਭਾਵਨਾ ਪੈਦਾ ਹੋ ਗਈ। ਉਕਤ ਘਟਨਾਵਾਂ ਵਿਚੋਂ ਦੋ ਵਿਸ਼ੇਸ਼ ਰੂਪ ਵਿਚ ਉਲੇਖਯੋਗ ਹਨ। ਪਹਿਲੀ ਇਹ ਕਿ 'ਜੋ ਸਰਨ ਆਵੈ ਤਿਸ ਕੰਠਿ ਲਾਵੈ' ਦੇ ਸਿੱਧਾਂਤ ਅਨੁਸਾਰ ਗੁਰੂ ਅਰਜਨ ਨੇ ਬਾਗ਼ੀ ਰਾਜਕੁਮਾਰ ਖ਼ੁਸਰੋ ਨੂੰ ਆਪਣੇ ਪਾਸ ਸ਼ਰਣ ਦਿੱਤੀ। ਇਸ ਨੂੰ ਸਰਕਾਰੀ ਕਾਰਗੁਜ਼ਾਰੀ ਵਿਚ ਦਖਲਅੰਦਾਜ਼ੀ ਸਮਝਿਆ ਗਿਆ। ਦੂਜੀ ਘਟਨਾ ਸੀ ਗੁਰੂ ਅਰਜਨ ਦੁਆਰਾ ਆਪਣੇ ਸੁਪੁੱਤਰ ਹਰਿ ਗੋਬਿੰਦ ਲਈ, ਜੋ ਬਾਦ ਵਿਚ ਛੇਵੇਂ ਗੁਰੂ ਬਣੇ, ਚੰਦੂ ਸ਼ਾਹ ਦੀ ਪੁਤਰੀ ਦਾ ਨਾਤਾ ਦਿੱਲੀ ਦੀਆਂ ਸਿੱਖ ਸੰਗਤਾਂ ਦੇ ਕਹੇ ਤੇ ਛਡ ਦੇਣਾ। ਇਸ ਨਾਲ ਚੰਦੂ ਸ਼ਾਹ ਦਾ ਗੁਰੂ ਜੀ ਨਾਲ ਵੈਰ ਹੋ ਗਿਆ। ਉਹ ਉਨ੍ਹਾਂ ਤੋਂ ਬਦਲਾ ਲੈਣ ਦੀਆਂ ਅਨੇਕ ਸਰਕਾਰੀ ਅਤੇ ਗ਼ੈਰ-ਸਰਕਾਰੀ

ਕਾਰਵਾਈਆਂ ਕਰਨ ਲਗ ਪਿਆ । ਇਨ੍ਹਾਂ ਦੋ ਪ੍ਰਮੁਖ ਅਤੇ ਕਈ ਹੋਰ ਗੌਣ ਕਾਰਣਾਂ ਕਰਕੇ ਗੁਰੂ ਅਰਜਨ ਦੇਵ ਨੂੰ ਕੈਦ ਕਰ ਲਿਆ ਗਿਆ ਅਤੇ ਜਹਾਂਗੀਰ ਨੇ ਉਨ੍ਹਾਂ ਵਿਰੁੱਧ ਕਾਰਵਾਈ ਕਰਨ ਦਾ ਸਾਰਾ ਅਧਿਕਾਰ ਚੰਦੂ ਸ਼ਾਹ ਨੂੰ ਸੌਂਪ ਦਿੱਤਾ। ਰਾਸ਼ਟਰੀ ਅੰਦੋਲਨ ਦੇ ਪੰਜਵੇਂ ਨਾਇਕ ਦੁਖ ਅਤੇ ਕਸ਼ਟ ਦੀ ਹਰ ਅਵਸਥਾ ਵਿਚ ਅਡੋਲ ਰਹੇ। ਗੁਰੂ ਜੀ ਆਪਣੇ ਅਨੁਯਾਈਆਂ ਨੂੰ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ ਕਰਨ ਵਾਸਤੇ ਪਹਿਲਾਂ ਆਪ ਮੈਦਾਨ ਵਿਚ ਉਤਰੇ ਅਤੇ ਅਸਹਿ ਤੇ ਅਕਹਿ ਕਸ਼ਟ ਸਹਿ ਕੇ ੧੬੦੬ ਈ. ਵਿਚ ਸ਼ਹੀਦ ਹੋ ਗਏ।

**ਸ੍ਵ-ਰਖਿਆ ਦਾ ਪ੍ਰਸ਼ਨ** : ਰਾਸ਼ਟਰ ਨਿਰਮਾਣ ਲਈ ਮਹਾਂ ਪੁਰਸ਼ਾਂ ਦੇ ਬਲੀਦਾਨ ਉਤਸਾਹ ਵਰਧਨ ਦਾ ਕੰਮ ਕਰਦੇ ਹਨ। ਗੁਰੂ ਅਰਜਨ ਦੇਵ ਵਰਗੀ ਸੌਮਯ ਮੂਰਤੀ ਦੇ ਬਲੀਦਾਨ ਨੇ ਸਿੱਖ ਜੱਥੇਬੰਦੀ ਵਿਚ ਇਕ ਨਵਾਂ ਉਤਸਾਹ, ਨਵੀਂ ਉਮੰਗ, ਨਵੀਂ ਕਾਮਨਾ ਅਤੇ ਦ੍ਰਿੜ੍ਹ ਸੰਗਠਨ ਦੀ ਭਾਵਨਾ ਭਰ ਦਿੱਤੀ । ਗੁਰੂ-ਵਧ ਦਾ ਬਦਲਾ ਚੁਕਾਉਣ ਲਈ ਸਿੱਖ ਸ਼ਰਧਾਲੂ ਉਤਾਵਲੇ ਹੋ ਗਏ । ਇਸ ਅੰਦੋਲਨ ਦੇ ਛੇਵੇਂ ਨਾਇਕ ਵੀਰ ਸ਼ਿਰੋਮਣੀ ਗੁਰੂ ਹਰਿ ਗੋਬਿੰਦ ਜੀ ਬਣੇ । ਉਨ੍ਹਾਂ ਦੇ ਸਾਹਮਣੇ ਸਭ ਤੋਂ ਵੱਡਾ ਪ੍ਰਸ਼ਨ ਈਸ਼ਵਰੀ ਭਗਤੀ ਦੇ ਨਾਲ ਨਾਲ ਆਪਣੇ ਅਸਤਿਤਵ ਨੂੰ ਕਾਇਮ ਰਖਣ ਦਾ ਪੇਸ਼ ਹੋਇਆ । ਨਤੀਜੇ ਵਜੋਂ ਗੁਰੂ ਜੀ ਨੇ ਸੰਤਾਂ ਦੇ ਪਹਿਰਾਵੇ ਨਾਲ ਯੋਧਿਆਂ ਦੀ ਸਾਜ-ਸੱਜਾ ਵੀ ਧਾਰਣ ਕੀਤੀ । ਮਾਲਾ ਦੇ ਨਾਲ ਸ਼ਸਤ੍ਰ ਵੀ ਸਜਾ ਲਏ । ਮੀਰੀ ਅਤੇ ਪੀਰੀ ਦੋਹਾਂ ਪਰੰਪਰਾਵਾਂ ਦੀਆਂ ਪ੍ਰਤਿਨਿਧ ਦੋ ਕ੍ਰਿਪਾਣਾਂ ਅਪਣੇ ਗਾਤਰੇ ਵਿਚ ਸਜਾਈਆਂ, ਅਦੁਤੀ ਪ੍ਰੇਮਾ ਭਗਤੀ ਦੇ ਨਾਲ ਨਾਲ ਸਿੱਖਾਂ ਨੂੰ ਕਠੋਰ ਅਨੁਸ਼ਾਸਨ-ਬੱਧ ਸੈਨਿਕ ਬਣਨ ਲਈ ਵੀ ਉਤਸਾਹਿਤ ਕੀਤਾ। ਡਾ. ਗੁਰਬਖ਼ਸ਼ ਸਿੰਘ ਛਾਬੜਾ ਅਨੁਸਾਰ "ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਅਕਾਲ ਬੁੰਗਾ, ਜੋ ਹੁਣ ਅਕਾਲ ਤਖ਼ਤ ਹੈ, ਬਣਾਇਆ। ਇਥੇ ਸਿੱਖਾਂ ਨੂੰ ਅਧਿਆਤਮਿਕ ਬਾਣੀ ਦੇ ਨਾਲ ਨਾਲ ਵੀਰ ਯੋਧਿਆਂ ਦੇ ਵੀਰਤਾ-ਪੂਰਣ ਸਾਕੇ ਸੁਣਾਏ ਜਾਣ ਲਗ ਪਏ। ਇਸ ਕੰਮ ਲਈ ਭੱਟ ਨਿਯੁਕਤ ਕੀਤੇ ਗਏ। ਇਸ ਤਰ੍ਹਾਂ ਮੁਗਲ ਸਾਮ੍ਰਾਜ ਦੇ ਅੰਤਰਗਤ ਇਕ ਦੂਜਾ ਰਾਜ ਸਥਾਪਿਤ ਕਰ ਦਿੱਤਾ ਗਿਆ।" ਜਾਤੀਯ ਏਕਤਾ, ਸੰਸਕ੍ਰਿਤਿਕ ਏਕਤਾ, ਭਾਸ਼ਾ ਦੀ ਏਕਤਾ, ਸਮਾਜਿਕ ਅਤੇ ਧਾਰਮਕ ਏਕਤਾ ਦੇ ਨਾਲ ਨਾਲ ਰਾਜਨੈਤਿਕ ਏਕਤਾ ਦੀ ਕਾਮਨਾ ਵੀ ਇਸ ਅੰਦੋਲਨ ਵਿਚ ਪ੍ਰਵੇਸ਼ ਕਰਨ ਲਗ ਗਈ ਅਤੇ ਸਿੱਖ ਰਾਸ਼ਟਰੀ ਅੰਦੋਲਨ ਪਰੀਖਿਆ ਦੇ ਇਕ ਨਵੇਂ ਮੋੜ ਤੇ ਆ ਖੜੋਤਾ ।

ਰਾਜਨੈਤਿਕ ਸੰਗਠਨ ਦੀਆਂ ਇਹ ਸਾਰੀਆਂ ਕਾਰਵਾਈਆਂ ਹਾਕਮ ਵਰਗ ਨੂੰ ਅਸਹਿ ਸਨ। ਉਹ ਇਸ ਅੰਦੋਲਨ ਨੂੰ ਕੁਚਲਣ ਦੀਆਂ ਯੋਜਨਾਵਾਂ ਬਣਾਉਣ ਲਗ ਪਏ ਅਤੇ ਦੂਜੇ ਪਾਸੇ ਗੁਰੂ ਜੀ ਦੀ ਅਗਵਾਈ ਵਿਚ ਸਿੱਖ ਸੈਨਿਕਾਂ ਨੇ ਜ਼ੁਲਮ ਨੂੰ ਸਮਾਪਤ ਕਰਨ ਲਈ ਲਕ ਬੰਨ੍ਹ ਲਿਆ। ਸਰਕਾਰੀ ਸੈਨਾਵਾਂ ਨਾਲ ਕਈ ਮੁਠਭੇੜਾਂ ਹੋਈਆਂ ਅਤੇ ਸਭ ਥਾਵਾਂ ਤੇ ਸਿੱਖ ਵਿਜਈ ਹੋਏ ਪਰ ਲੋੜੀਂਦੇ ਸਾਧਨਾਂ

ਦੀ ਘਾਟ ਕਰਕੇ ਗੁਰੂ ਜੀ ਅਜੇ ਤੀਬਰ ਸ਼ਤਰੁਤਾ ਤੋਂ ਅਲਗ ਹੋ ਕੇ ਅਤੇ ਕੀਰਤ ਪੁਰ ਵਿਚ ਰਹਿ ਕੇ ਇਸ ਅੰਦੋਲਨ ਨੂੰ ਅਧਿਕ ਦ੍ਰਿੜ੍ਹਤਾ ਪੂਰਵਕ ਸੰਗਠਿਤ ਕਰਨ ਦੇ ਉਪਰਾਲੇ ਕਰਨ ਲਗ ਗਏ। ਹਾਂ, ਉਕਤ ਮੁਠਭੇੜਾਂ ਤੋਂ ਹਾਕਮ ਵਰਗ ਨੂੰ ਇਸ ਅੰਦੋਲਨ ਦੀ ਸ਼ਕਤੀ ਅਤੇ ਕੁਰਬਾਨੀ ਦਾ ਵਾਸਤਵਿਕ ਅਨੁਮਾਨ ਜ਼ਰੂਰ ਹੋ ਗਿਆ।

**ਗੁਰੂ ਤੇਗ਼ ਬਹਾਦਰ ਦੀ ਸ਼ਹਾਦਤ :** ਤਦਉਪਰੰਤ ਨੌਵੇਂ ਗੁਰੂ ਸ੍ਰੀ ਤੇਗ਼ ਬਹਾਦੁਰ (੧੬੬੪–੧੬੭੫ ਈ.) ਇਸ ਅੰਦੋਲਨ ਦੇ ਨੌਵੇਂ ਨੇਤਾ ਬਣੇ। ਉਧਰ ਦੂਜੇ ਪਾਸੇ ਸ਼ਾਹ ਜਹਾਨ ਨੂੰ ਜ਼ਬਰਦਸਤੀ ਤਖ਼ਤੋਂ ਲਾਹ ਕੇ ਉਸ ਦਾ ਪੁੱਤਰ ਔਰੰਗਜ਼ੇਬ ਭਾਰਤ ਦਾ ਬਾਦਸ਼ਾਹ ਬਣਿਆ। ਉਹ ਕਠੋਰ ਅਤੇ ਕੱਟਰ ਰੁਚੀਆਂ ਵਾਲਾ ਸ਼ਾਸਕ ਸੀ। ਰਾਜ ਦੀ ਬਾਗਡੋਰ ਸੰਭਾਲਦਿਆਂ ਹੀ ਉਸ ਨੇ ਹਿੰਦੂਆਂ ਉਪਰ ਅਤਿਆਚਾਰ ਕਰਨੇ ਆਰੰਭ ਕਰ ਦਿੱਤੇ। ਮੰਦਿਰਾਂ ਨੂੰ ਢਾਹ ਕੇ ਮਸੀਤਾਂ ਉਸਾਰਨੀਆਂ ਸ਼ੁਰੂ ਕਰਵਾ ਦਿੱਤੀਆਂ। ਰਾਸ਼ਟਰੀਅਤਾ ਦੀ ਜੋ ਸਥਾਪਨਾ ਉਸ ਦੇ ਪੂਰਵਜ ਅਕਬਰ ਨੇ ਕੀਤੀ ਸੀ, ਉਸ ਦੀ ਪੂਰਣ ਉਪੇਖਿਆ ਕਰਕੇ ਸਾਰੇ ਭਾਰਤ ਵਿਚ ਕੇਵਲ ਇਕ ਮੁਸਲਮਾਨੀ ਧਰਮ ਦੀ ਸਥਾਪਨਾ ਦੀ ਕਲਪਨਾ ਕਰਨੀ ਸ਼ੁਰੂ ਕਰ ਦਿੱਤੀ। ਮੈਕਾਲਿਫ ਅਨੁਸਾਰ ਸਮੂਹਿਕ ਧਰਮ ਪਰਿਵਰਤਨ ਦੀ ਯੋਜਨਾ ਨੂੰ ਸਿਰੇ ਚੜ੍ਹਾਉਣ ਲਈ ਔਰੰਗਜ਼ੇਬ ਨੇ ਪਹਿਲਾ ਬਲ-ਪ੍ਰਯੋਗ ਕਸ਼ਮੀਰ ਦੇ ਪੰਡਿਤਾਂ ਤੇ ਕੀਤਾ। ਕਿਉਂਕਿ ਉਹ ਸਮਝਦਾ ਸੀ ਕਿ ਜੇ ਕਸ਼ਮੀਰ ਦੇ ਪੰਡਿਤਾਂ ਨੇ ਇਸ ਯੋਜਨਾ ਪ੍ਰਤਿ ਮਿਲਵਰਤਨ ਪ੍ਰਦਾਨ ਕੀਤਾ ਤਾਂ ਬਾਕੀ ਭਾਰਤੀ ਬਹੁਤ ਵਿਰੋਧ ਨਹੀਂ ਕਰਨ ਲਗੇ। ਅਤੇ ਜੇ ਕਿਸੇ ਪ੍ਰਕਾਰ ਦੀ ਕੋਈ ਬਗ਼ਾਵਤ ਜਾਂ ਵਿਰੋਧ ਹੋ ਵੀ ਗਿਆ ਤਾਂ ਉਸ ਨੂੰ ਸਹਿਜੇ ਕੁਚਲਿਆ ਜਾ ਸਕੇਗਾ, ਕਿਉਂਕਿ ਕਸ਼ਮੀਰ ਮੁਸਲਮਾਨੀ ਅਧਿਕਤਾ ਦੇ ਇਲਾਕੇ ਨਾਲ ਹਰ ਪਾਸਿਓਂ ਘਿਰਿਆ ਹੋਇਆ ਸੀ। ਜਦੋਂ ਦੁਖੀ ਪੰਡਿਤਾਂ ਨੂੰ ਇਸ ਅਤਿਆਚਾਰ ਤੋਂ ਬਚਣ ਦਾ ਹੋਰ ਕੋਈ ਰਾਹ ਨ ਲਭਿਆ, ਤਾਂ 'ਹਿੰਦ ਦੀ ਚਾਦਰ' ਗੁਰੂ ਤੇਗ਼ ਬਹਾਦੁਰ ਸਾਹਿਬ ਪਾਸ ਆਨੰਦਪੁਰ ਆਏ। ਗੁਰੂ ਜੀ ਸ਼ਾਤ ਪ੍ਰਵ੍ਰਿਤੀ ਦੇ ਸਨ, ਇਸ ਲਈ ਪੰਡਿਤਾਂ ਦੀ ਸਹਾਇਤਾ ਲਈ ਉਨ੍ਹਾਂ ਨੇ ਸੈਨਿਕ ਸੰਗਠਨ ਦੀ ਥਾਂ ਤੇ ਆਤਮ ਬਲੀਦਾਨ ਦੇ ਹਥਿਆਰ ਨੂੰ ਅਧਿਕ ਉਪਯੋਗੀ, ਕਾਰਗਰ ਅਤੇ ਪਰਿਸਥਿਤੀਆਂ ਦੇ ਅਨੁਰੂਪ ਸਮਝਿਆ। ਪੰਡਿਤਾਂ ਦਾ ਪੱਖ ਪੂਰਣ ਲਈ ਉਹ ਦਿੱਲੀ ਗਏ, ਉਥੇ ਉਨ੍ਹਾਂ ਨੂੰ ੧੬੭੫ ਈ. ਵਿਚ ਮੁਸਲਮਾਨ ਧਰਮ ਨ ਸਵੀਕਾਰ ਕਰਨ ਤੇ ਬੜੀ ਨਿਰ-ਦਇਅਤਾ ਪੂਰਵਕ ਚਾਂਦਨੀ ਚੌਕ (ਹੁਣ ਗੁਰਦੁਆਰਾ ਸੀਸ ਗੰਜ) ਵਿਚ ਕਤਲ ਕਰ ਦਿੱਤਾ ਗਿਆ।

**ਧਰਮ-ਯੁੱਧ ਦੀ ਤਿਆਰੀ :** ਗੁਰੂ ਤੇਗ਼ ਬਹਾਦੁਰ ਦੇ ਮਹਾਨ ਬਲਿਦਾਨ ਨੇ ਸਿੱਖਾਂ ਵਿਚ ਇਕ ਨਵੀਂ ਉਤੇਜਨਾ ਭਰ ਦਿੱਤੀ। ਪਿਛਲੇ ਨੌਂ ਗੁਰੂਆਂ ਦੇ ਲਗਾਤਾਰ ਪ੍ਰਚਾਰ ਨੇ ਉਨ੍ਹਾਂ ਦੀਆਂ ਸਮਾਜਿਕ ਅਤੇ ਧਾਰਮਿਕ ਘਾਟਾਂ ਨੂੰ ਪੂਰਾ ਕਰ ਦਿੱਤਾ ਸੀ ਅਤੇ ਹੁਣ ਉਹ ਇਕ ਸੰਗਠਿਤ ਤੇ ਅਨੁਸ਼ਾਸਿਤ ਇਕਾਈ ਦੇ ਰੂਪ ਵਿਚ

ਜੱਥੇਬੰਦ ਹੋ ਚੁਕੇ ਸਨ । ਅਜੇ ਤਕ ਹਿੰਸਾ ਦਾ ਉਤਰ ਅਹਿੰਸਾ ਨਾਲ ਦਿੰਦੇ ਆ ਰਹੇ ਸਨ, ਪਰ ਗੁਰੂ ਤੇਗ ਬਹਾਦੁਰ ਦੇ ਬਲੀਦਾਨ ਦੇ ਫਲਸਰੂਪ ਉਨ੍ਹਾਂ ਨੇ ਅਨੁਭਵ ਕੀਤਾ ਕਿ ਇਤਨੇ ਮਹਾਨ ਬਲੀਦਾਨ ਨਾਲ ਵੀ ਮੁਗਲ ਸ਼ਾਸਕਾਂ ਦੇ ਅਤਿਆਚਾਰ ਨੂੰ ਠਲ੍ਹ ਨਹੀਂ ਪੈ ਸਕੀ । ਸੋ, ਦੇਸ਼ ਰਖਿਆ, ਧਰਮ ਰਖਿਆ, ਜਾਤੀ ਰਖਿਆ, ਸੰਸਕ੍ਰਿਤਿਕ ਅਤੇ ਭਾਸ਼ਾਈ ਰਖਿਆ ਲਈ ਹਿੰਸਾ ਦਾ ਉਤਰ ਹਿੰਸਾ ਵਿਚ ਦੇਣ ਲਈ ਜਨਤਾ ਤਿਆਰ ਹੋ ਗਈ । ਜਿਸ ਕਾਰਜ ਨੂੰ ੬ਵੇਂ ਗੁਰੂ ਨੇ ਉਚਿਤ ਅਵਸਰ ਦੀ ਉਡੀਕ ਵਿਚ ਭਵਿਸ਼ ਲਈ ਮੁਲਤਵੀ ਕਰ ਦਿੱਤਾ ਸੀ, ਉਸ ਨੂੰ ਫਿਰ ਜਾਰੀ ਕਰਨ ਦਾ ਯੁਗ ਉਪਸਥਿਤ ਹੋ ਗਿਆ । ਸਿੱਖਾਂ ਨੂੰ ਇਕ ਰਣ-ਵਿਕ੍ਰਮ, ਬਲਵਾਨ ਅਤੇ ਓਜਸਵੀ ਸ੍ਰੇਸ਼ਠ ਨਾਇਕ ਦੀ ਲੋੜ ਸੀ, ਜਿਸ ਦੀ ਪੂਰਤੀ ਰਾਸ਼ਟਰ ਪਿਤਾ ਗੁਰੂ ਗੋਬਿੰਦ ਸਿੰਘ ਨੇ ਆਪਣੀ ਪ੍ਰਤਿਭਾਵਾਨ ਅਗਵਾਈ ਦੇ ਕੇ ਕੀਤੀ ।

ਗੁਰੂ ਗੋਬਿੰਦ ਸਿੰਘ ਜੀ ਨੇ ਬੀਤੀਆਂ ਘਟਨਾਵਾਂ ਅਤੇ ਦੇਸ਼ ਦੀਆਂ ਸਾਮਿਅਕ ਪਰਿਸਥਿਤੀਆਂ ਦਾ ਮੁਲਾਂਕਣ ਕੀਤਾ । ਅਜੇ ਤਕ ਪਹਿਲੇ ਗੁਰੂ ਕੋਹੜੀਆਂ ਨੂੰ ਠੀਕ ਕਰਦੇ ਆ ਰਹੇ ਸਨ, ਦਸਮ ਗੁਰੂ ਨੇ ਰਾਸ਼ਟਰ ਅਹਿਤ ਦੇ ਕੋਹੜ ਨੂੰ ਸਮੂਲ ਨਸ਼ਟ ਕਰਨ ਦੀ ਯੋਜਨਾ ਬਣਾਉਣੀ ਸ਼ੁਰੂ ਕੀਤੀ । ਉਨ੍ਹਾਂ ਨੂੰ ਸਪੱਸ਼ਟ ਦਿਸ ਪਿਆ ਕਿ ਹੁਣ ਸਿੱਖ ਧਰਮ ਦੇ ਪ੍ਰਾਚੀਨ ਸਰੂਪ ਨੂੰ ਬਦਲਣਾ ਹੋਵੇਗਾ, ਕਿਉਂਕਿ ਅਧਿਆ-ਆਤਮਿਕ ਉਨਤੀ ਦੇ ਨਾਲ ਨਾਲ ਆਤਮ ਰਖਿਆ ਦੀ ਸਮਸਿਆ ਬੜੀ ਗੰਭੀਰ ਹੋ ਗਈ ਸੀ । ਇਹ ਤਦੇ ਹੋ ਸਕਦਾ ਸੀ ਜਦੋਂ ਰਾਸ਼ਟਰ ਨੂੰ ਨਸ਼ਟ ਕਰਨ ਵਾਲੇ ਸ਼ਾਸਕਾਂ ਨੂੰ ਗੱਦੀਆਂ ਤੋਂ ਉਤਾਰ ਦਿੱਤਾ ਜਾਵੇ । ਇਸ ਲਈ ਸਸ਼ਸਤ੍ਰ ਕ੍ਰਾਂਤੀ ਦੀ ਲੋੜ ਸੀ ਜਿਸ ਦਾ ਪ੍ਰਬੰਧ ਮੈਦਾਨੀ ਇਲਾਕੇ ਵਿਚ ਰਹਿ ਕੇ ਕਰਨਾ ਬੜਾ ਮੁਸ਼ਕਿਲ ਸੀ, ਕਿਉਂਕਿ ਆਰੰਭਿਕ ਅਵਸਥਾ ਵਿਚ ਜੇ ਸ਼ਾਸਕੀ ਸ਼ਕਤੀ ਨਾਲ ਠਣ ਗਈ ਤਾਂ ਵਾਸਤਵਿਕ ਉਦੇਸ਼ ਅਪੂਰਣ ਰਹਿ ਜਾਵੇਗਾ । ਸਿਟੇ ਵਜੋਂ, ਆਨੰਦਪੁਰ, ਪਾਂਵਟਾ ਆਦਿ ਪਰਬਤੀ ਸਥਾਨਾਂ ਤੇ ਉਨ੍ਹਾਂ ਨੇ ਸਿੱਖਾਂ ਨੂੰ ਸੈਨਿਕ ਸਿਖਲਾਈ ਦੇਣੀ ਆਰੰਭ ਕੀਤੀ।

ਰਾਸ਼ਟਰ ਨਿਰਮਾਣ ਲਈ ਗੁਰੂ ਜੀ ਨੇ ਜਿਥੇ ਸੈਨਿਕ ਸਿਖਲਾਈ ਕਰਾਉਣੀ ਸ਼ੁਰੂ ਕੀਤੀ, ਉਥੇ ਆਪਣੇ ਅਨੁਯਾਈਆਂ ਦੀ ਮਾਨਸਿਕ ਪੱਧਰ ਨੂੰ ਵੀ ਦ੍ਰਿੜ੍ਹ ਕਰਨਾ ਉਚਿਤ ਸਮਝਿਆ । ਸਿੱਖਾਂ ਦੇ ਮਨ ਵਿਚ ਆਤਮ-ਵਿਸ਼ਵਾਸ ਅਤੇ ਸਾਹਸ ਭਰਨਾ ਬੜਾ ਆਵਸ਼ਕ ਸੀ। ਉਨ੍ਹਾਂ ਨੇ ਹਾਰੇ ਹੋਏ ਨਿਰਾਦਰੇ ਲੋਕਾਂ ਦੀਆਂ ਅਲਸਾਈਆਂ ਸ਼ਕਤੀਆਂ ਨੂੰ ਉਭਾਰਨ ਅਤੇ ਰਾਸ਼ਟਰੀ ਭਾਵਨਾ ਨੂੰ ਜਗਾਉਣਾ ਲਈ ਸਾਹਿਤ ਅਤੇ ਪੂਰਵਜਾਂ ਦੀਆਂ ਕਥਾ ਕਹਾਣੀਆਂ ਨੂੰ ਅਤਿ ਆਵਸ਼ਕ ਸਮਝਿਆ । ਫਲਸਰੂਪ, ਉਨ੍ਹਾਂ ਨੇ ਆਪ ਵੀਰ-ਰਸ ਪੂਰਣ ਸਾਹਿਤ ਰਚਿਆ । ਆਪਣੇ ਦਰਬਾਰ ਵਿਚ ਵਿਦਵਾਨ ਪੰਡਿਤਾਂ ਅਤੇ ਕਵੀਆਂ ਨੂੰ ਸ਼ਰਨ ਦਿੱਤੀ । ਉਨ੍ਹਾਂ ਦੇ ਦਰਬਾਰ ਦੇ ੫੨ ਕਵੀ ਇਤਿਹਾਸ ਪ੍ਰਸਿੱਧ ਹਨ । ਉਨ੍ਹਾਂ ਨੇ ਉਪਨਿਸ਼ਦਾਂ, ਪੁਰਾਣਾਂ ਅਤੇ

ਮਹਾਭਾਰਤ ਤੇ ਰਾਮਾਇਣ ਦੇ ਭਾਸ਼ਾ ਵਿਚ ਉਲਥੇ ਕਰਵਾਏ। ਅਜੇਹੇ ਸਾਹਿਤ ਦਾ ਵਜ਼ਨ ਇਤਿਹਾਸਕਾਰ ੯ ਮਣ ਦਸਦੇ ਹਨ ਅਤੇ ਜੋ ਆਨੰਦਪੁਰ ਛਡਣ ਵੇਲੇ ਸਰਸਾ ਨਦੀ ਵਿਚ ਰੁੜ੍ਹ ਗਿਆ ਮੰਨਿਆ ਜਾਂਦਾ ਹੈ।

ਬੀਤੇ ਹੋਏ ਸਮੇਂ ਦੇ ਭਾਰਤੀ ਨਾਇਕਾਂ ਦੀਆਂ ਕਥਾ ਕਹਾਣੀਆਂ ਜਦੋਂ ਸਿੱਖਾਂ ਨੇ ਸੁਣੀਆਂ, ਤਾਂ ਇਕ ਨਵਾਂ ਜੋਸ਼, ਇਕ ਨਵੀਂ ਸੇਧ ਉਨ੍ਹਾਂ ਨੇ ਪ੍ਰਾਪਤ ਕੀਤੀ। ਉਨ੍ਹਾਂ ਨੇ ਸਮਝ ਲਿਆ ਕਿ ਕਿਵੇਂ ਸਦ-ਵਿਚਾਰ ਦੁਰ-ਵਿਚਾਰਾਂ ਤੇ ਵਿਜਈ ਹੁੰਦੇ ਰਹੇ ਹਨ। ਉਨ੍ਹਾਂ ਕਥਾ ਕਹਾਣੀਆਂ ਦੇ ਯੁੱਧ ਸੰਬੰਧੀ ਪ੍ਰਸੰਗਾਂ ਨੂੰ ਵਿਸ਼ੇਸ਼ ਰੂਪ ਵਿਚ ਚਿਤ੍ਰਿਤ ਕਰਵਾਇਆ ਗਿਆ। ਯੁੱਧ-ਭੂਮੀ ਨੂੰ ਜਾਣ ਵੇਲੇ ਯੁੱਧ-ਵੀਰ ਸਿੱਖਾਂ ਦੇ ਮਨ ਵਿਚ ਅੱਗ ਭੜਕਾਉਣ ਲਈ ਅਤੇ ਉਨ੍ਹਾਂ ਦੇ ਦਿਲ ਵਿਚ ਵੀਰ ਭਾਵਨਾ ਦਾ ਸੰਚਾਰ ਕਰਨ ਲਈ ਗੁਰੂ ਜੀ ਦੀ ਆਪਣੀ ਬਾਣੀ ਅਤੇ ਕਵੀਆਂ ਦੀ ਵੀਰ ਰਸੀ ਬਾਣੀ ਨਾਲ ਆਕਾਸ਼ ਮੰਡਲ ਗੂੰਜ ਉਠਿਆ। ਸਾਧਾਰਣ ਤੋਂ ਸਾਧਾਰਣ ਵਿਅਕਤੀ ਉਤੇ ਇਸ ਬਾਣੀ ਦਾ ਕੀ ਪ੍ਰਭਾਵ ਪਿਆ, ਇਸ ਦੀ ਕੁਝ ਜਾਣਕਾਰੀ ਭੰਗਾਣੀ ਦੇ ਯੁੱਧ ਤੋਂ ਪ੍ਰਾਪਤ ਹੋ ਸਕਦੀ ਹੈ।

ਅਸਲ ਵਿਚ, ਉਸ ਸਮੇਂ ਰਾਸ਼ਟਰੀ ਚਰਿਤ੍ਰ ਵਿਚ ਇਕ ਮਹੱਤਵ-ਪੂਰਣ ਪਰਿਵਰਤਨ ਲਿਆਉਣ ਦਾ ਸਿਹਰਾ ਵੀਰ ਬਾਣੀ ਦੇ ਹੀ ਸਿਰ ਹੈ, ਕਿਉਂਕਿ ਇਸੇ ਤੋਂ ਪ੍ਰੇਰਿਤ ਹੋ ਕੇ ਨੀਵੇਂ ਅਤੇ ਪਛੜੇ ਹੋਏ ਵਰਗਾਂ ਦੇ ਲੋਕਾਂ ਨੇ, ਜਿਨ੍ਹਾਂ ਤਲਵਾਰ ਨੂੰ ਕਦੇ ਛੋਹਿਆ ਤਕ ਨਹੀਂ ਸੀ, ਵੀਰ ਕੌਮਾਂ ਦੇ ਪਰੰਪਰਾਗਤ ਸੈਨਿਕਾਂ ਦੇ ਉਹ ਦੰਦ ਖਟੇ ਕੀਤੇ ਕਿ ਅਜੇ ਵੀ ਇਤਿਹਾਸ ਦੇ ਪੰਨਿਆਂ ਤੋਂ ਉਨ੍ਹਾਂ ਦੀ ਵੀਰਤਾ ਦੀ ਸਿਆਹੀ ਸੁਕੀ ਨਹੀਂ। ਚਮਾਰ, ਸੂਦਰ, ਧੋਬੀ ਆਦਿ ਤਿਰਸਕਾਰੀਆਂ ਹੋਈਆਂ ਜਾਤੀਆਂ ਦੇ ਵਿਅਕਤੀ ਗੁਰੂ ਜੀ ਦੀ ਅਗਵਾਈ ਹੇਠ ਨਿਡਰ ਯੋਧਾ ਬਣ ਕੇ ਮੁਗ਼ਲ ਸੈਨਾ ਨਾਲ ਟੱਕਰ ਲੈਣ ਲਈ ਕੇਵਲ ਹੁਕਮ ਦੀ ਉਡੀਕ ਕਰਨ ਲਗੇ। ਸਿੱਖ ਗੁਰੂਆਂ ਤੋਂ ਪਹਿਲਾਂ ਨ ਤਾਂ ਇਨ੍ਹਾਂ ਜਾਤੀਆਂ ਵਾਲਿਆਂ ਨੂੰ ਕਿਸੇ ਨੇੜੇ ਲਗਾਇਆ ਸੀ ਅਤੇ ਨ ਹੀ ਇਨ੍ਹਾਂ ਤੋਂ ਵੀਰ ਸੈਨਾ ਨਿਰਮਾਣ ਕਰਨ ਦੀ ਗੱਲ ਕਿਸੇ ਸੈਨਾਪਤੀ ਜਾਂ ਮਹਾਰਾਜੇ ਨੂੰ ਸੁਝੀ ਸੀ। ਨੀਵਿਆਂ ਨੂੰ ਨ ਕੇਵਲ ਉਚਾ ਚੁਕਣ, ਸਗੋਂ ਉਨ੍ਹਾਂ ਚਿੜੀਆਂ ਨੂੰ ਬਾਜ਼ਾਂ ਨਾਲ ਲੜਾਉਣ ਦਾ ਸਿਹਰਾ ਦਸਵੇਂ ਗੁਰੂ ਦੀ ਅਲੌਕਿਕ ਪ੍ਰਤਿਭਾ ਦੇ ਸਿਰ ਅਤੇ ਦੇਸ਼ ਵਾਸੀਆਂ ਦੀ ਰਗ ਰਗ ਵਿਚ ਉਤਸਾਹ ਅਤੇ ਸਾਹਸ ਦਾ ਲਹੂ ਪ੍ਰਵਾਹਿਤ ਕਰਨ ਦਾ ਸਿਹਰਾ ਰਾਸ਼ਟਰੀ ਭਾਵਨਾ ਨਾਲ ਓਤਪ੍ਰੋਤ ਸਾਹਿਤ ਦੇ ਸਿਰ ਹੈ। ਵਾਸਤਵ ਵਿਚ, ਦਸਮ ਗੁਰੂ ਦੀ ਆਪਣੀ ਬਾਣੀ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੁਆਰਾ ਲਿਖਿਆ ਸਾਹਿਤ ਰਾਸ਼ਟਰ ਸੁਤੰਤ੍ਰਤਾ ਦੀ ਸਾਮਿਅਕ ਮੰਗ ਨੂੰ ਪੂਰਾ ਕਰਦੇ ਹਨ।

# ਗੁਰੂ ਗੋਬਿੰਦ ਸਿੰਘ : ਜੀਵਨ ਅਤੇ ਵਿਅਕਤਿਤਵ

ਵਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।
(ਗੁਰਦਾਸ ਸਿੰਘ)

ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਬਲ ਰਾਸ਼ਟਰੀ ਭਾਵਨਾ ਦਾ ਮੁਲਾਂਕਣ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਜੀਵਨ ਦੀਆਂ ਪ੍ਰਮੁਖ ਘਟਨਾਵਾਂ ਅਤੇ ਉਨ੍ਹਾਂ ਦੇ ਮਹਾਨ ਵਿਅਕਤਿਤਵ ਦਾ ਸੰਖਿਪਤ ਵਿਸ਼ਲੇਸ਼ਣ ਕਰ ਲੈਣਾ ਅਸੰਗਤ ਨਹੀਂ ਹੋਵੇਗਾ। ਉਨ੍ਹਾਂ ਦਾ ਚਰਿਤ੍ਰ ਇਕ ਮਹਾਨ ਚਰਿਤ੍ਰ ਸੀ। ਉਨ੍ਹਾਂ ਦੇ ਵਿਅਕਤਿਤਵ ਵਿਚ ਵੀਰਤਾ, ਸਾਹਿਤਿਕਤਾ, ਰਾਸ਼ਟਰੀਅਤਾ, ਸਤਿਅਤਾ ਆਦਿ ਅਨੇਕ ਲੋਕ-ਕਲਿਆਣਕਾਰੀ ਅੰਸ਼ਾਂ ਦਾ ਅਦਭੁਤ ਸੰਗਮ ਸੀ, ਜਿਸ ਦੇ ਸਾਹਮਣੇ ਤਤਕਾਲੀਨ ਸਮਾਜ ਆਪਣੀਆਂ ਯੁਗ ਯੁਗ ਤੋਂ ਪ੍ਰਚਲਿਤ ਰੂੜ੍ਹੀਆਂ ਨੂੰ ਤਿਆਗਣ ਲਈ ਵਿਵਸ਼ ਹੋ ਗਿਆ ਅਤੇ ਕਵੀ-ਵਰ ਦੇ ਸਾਹਮਣੇ ਨੀਵੀਂ ਪਾ ਕੇ ਉਸ ਦੀ ਹਰ ਫ਼ੁਰਮਾਇਸ਼ ਦੀ ਪਾਲਣਾ ਕਰਨ ਲਈ ਸਹਿਯੋਗ ਦੇਣ ਦੀ ਹਾਮੀ ਭਰਨ ਲਗ ਪਿਆ।

**ਜਨਮ :** ਸੋਢੀ ਕੁਲ ਸ਼ਿਰੋਮਣੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ੨੬ ਦਸੰਬਰ ੧੬੬੬ ਈ. (੧੭੨੩ ਬਿ. ਸੁਦੀ ਸਪਤਮੀ) ਨੂੰ ਪਟਨਾ ਨਗਰ ਵਿਚ ਹੋਇਆ। ਉਨ੍ਹਾਂ ਦੇ ਬਚਪਨ ਦਾ ਨਾਂ 'ਗੋਬਿੰਦ ਰਾਏ' ਸੀ ਜੋ ਅੰਮ੍ਰਿਤ ਸਮਾਗਮ ਵੇਲੇ ਬਦਲ ਕੇ 'ਗੋਬਿੰਦ ਸਿੰਘ' ਹੋਇਆ। ਬਚਪਨ ਤੋਂ ਹੀ ਗੁਰੂ ਜੀ ਦਾ ਤੇਜਸਵੀ ਸਰੂਪ ਸਾਰੇ ਪਰਿਵਾਰ ਵਾਲਿਆ ਦੀਆਂ ਉਮੀਦਾਂ ਨੂੰ ਆਸ਼ਾਮਈ ਕਰਨ ਲਗ ਗਿਆ। ਪੰਜਾਬ ਦੇ ਪ੍ਰਸਿੱਧ ਸੈਯਦ ਫ਼ਕੀਰ ਹਜ਼ਰਤ ਸ਼ਾਹ ਭੀਖ (ਭੀਖਮ ਸ਼ਾਹ) ਨੇ ਆਪਣੀ ਆਤਮਿਕ ਸ਼ਕਤੀ ਨਾਲ ਜਦੋਂ ਇਹ ਜਾਣ ਲਿਆ ਕਿ ਅੱਲਾ ਤਾਲਾ ਨੇ ਆਪਣਾ ਇਕ ਪ੍ਰਤਿਨਿਧੀ ਮਨੁਖੀ ਜਾਮੇ ਵਿਚ ਪਟਨੇ ਵਿਖੇ ਪ੍ਰਗਟ ਕੀਤਾ ਹੈ ਤਾਂ ਉਹ ਮਠਿਆਈ ਦੀਆਂ ਦੋ ਮਟਕੀਆਂ ਲੈ ਕੇ ਪਟਨੇ ਪਹੁੰਚਿਆ ਅਤੇ ਤਰਲੇ ਭਰੀ ਬੇਨਤੀ ਕੀਤੀ ਕਿ ਮੈਂ ਨਵੇਂ ਪ੍ਰਗਟ ਹੋਏ ਅੱਲਾ ਪਾਕ ਦੇ ਨੂਰ ਨੂੰ ਸ਼ਰਧਾਂਜਲੀ ਅਰਪਣ ਕਰਨ ਆਇਆ ਹਾਂ। ਮਾਮਾ ਕ੍ਰਿਪਾਲ ਜੀ ਨੇ ਸ਼ਿਸ਼ੂ ਗੋਬਿੰਦ ਨੂੰ ਸ਼ਾਹ ਜੀ ਨੂੰ ਦਰਸ਼ਨ ਕਰਾਉਣ ਲਈ ਬਾਹਿਰ

ਲਿਆਂਦਾ। ਸ਼ਾਹ ਜੀ ਨੇ ਦੋਵੇਂ ਮਟਕੀਆਂ ਗੁਰੂ ਜੀ ਅਗੇ ਪੇਸ਼ ਕੀਤੀਆਂ। ਬਾਲਕ ਗੁਰੂ ਨੇ ਆਪਣੇ ਕੋਮਲ ਹੱਥ ਬਾਹਿਰ ਕੱਢੇ ਅਤੇ ਦੋਹਾਂ ਮਟਕੀਆਂ ਉਪਰ ਰਖ ਦਿੱਤੇ। ਵਿਸਮੈ ਵਿਚ ਪਏ ਮੁਰੀਦਾਂ ਨੂੰ ਭੀਖਮ ਸ਼ਾਹ ਤੋਂ ਇਸ ਸਾਰੀ ਗੱਲ ਤਾ ਭੇਦ ਜਾਣਨ ਲਈ ਕਿਹਾ, ਤਾਂ ਉਨ੍ਹਾਂ ਨੇ ਦਸਿਆ ਕਿ ਮੈਂ ਜਾਣਨਾ ਚਾਹੁੰਦਾ ਸਾਂ ਕਿ ਇਹ ਨਵਾਂ ਨੂਰ ਹਿੰਦੂਆਂ ਦਾ ਪਖਪਾਤੀ ਹੋਵੇਗਾ ਜਾਂ ਮੁਸਲਮਾਨਾਂ ਦਾ। ਦੋਹਾਂ ਮਟਕੀਆਂ ਤੇ ਹੱਥ ਰਖ ਕੇ ਇਸ ਨੂਰ ਨੇ ਮੇਰੇ ਮਨ ਦੀ ਸ਼ੰਕਾਂ ਨਿਵਰਿਤ ਕਰ ਦਿੱਤੀ ਹੈ ਕਿ ਉਹ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਦੀ ਸਰਪ੍ਰਸਤੀ ਕਰਨਗੇ। ਇਸ ਘਟਨਾ ਤੋਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਦੀ ਰਾਸ਼ਟਰੀ ਏਕਤਾ ਦੀ ਭਾਵਨਾ ਬਚਪਨ ਤੋਂ ਹੀ ਪ੍ਰਗਟ ਹੋਣੀ ਸ਼ੁਰੂ ਹੋ ਗਈ ਸੀ।

**ਬਚਪਨ ਦੇ ਕੌਤਕ :** ਗੁਰੂ ਜੀ ਆਪਣੇ ਬਚਪਨ ਦੇ ਛੇ ਵਰ੍ਹੇ ਪਟਨੇ ਵਿਚ ਰਹੇ। ਉਥੇ ਕੀਤੇ ਉਨ੍ਹਾਂ ਦੇ ਬਚਪਨ ਦੇ ਕੌਤਕ ਉਨ੍ਹਾਂ ਦੇ ਭਵਿਖਤ ਦੇ ਸਰੂਪ ਬਾਰੇ ਸਪੱਸ਼ਟ ਸੰਕੇਤ ਕਰਦੇ ਪ੍ਰਤੀਤ ਹੁੰਦੇ ਸਨ। ਉਹ ਆਪ ਨੇਤਾ ਬਣ ਜਾਂਦੇ ਅਤੇ ਆਪਣੇ ਸਾਥੀਆਂ ਨੂੰ ਦੋ ਦੱਲਾਂ ਵਿਚ ਵੰਡ ਕੇ ਅਨੇਕ ਪ੍ਰਕਾਰ ਦੇ ਨਕਲੀ ਯੁੱਧ ਕਰਦੇ ਸਨ। ਉਹ ਬਚਪਨ ਵਿਚ ਗੁਡੀਆਂ ਪਟੋਲਿਆਂ ਜਾਂ ਛਣਕਦਾਰ ਵਸਤਾਂ ਨਾਲ ਨਹੀਂ ਸਨ ਖੇਡੇ, ਨਕਲੀ ਤਲਵਾਰਾਂ ਅਤੇ ਤੀਰ ਉਨ੍ਹਾਂ ਦੇ ਪ੍ਰਿਯ ਖਿਡੌਣੇ ਸਨ। ਉਹ ਬਕਾਇਦਾ ਦਰਬਾਰ ਲਗਾ ਕੇ ਆਪਣੇ ਬਾਲਕ ਸੈਨਿਕਾਂ ਦੇ ਝਗੜਿਆਂ ਦਾ ਫ਼ੈਸਲਾ ਕਰਦੇ ਸਨ। ਉਨ੍ਹਾਂ ਨੂੰ ਤਨਖਾਹ ਵਜੋਂ ਕੌਡੀਆਂ, ਠੀਕਰੀਆਂ ਵੰਡਦੇ ਸਨ। ਉਹ ਕਿਸੇ ਦੀ ਪਰਵਾਹ ਨਹੀਂ ਸਨ ਕਰਦੇ। ਗੰਗਾ ਦੇ ਪਤਣ ਤੇ ਪਾਣੀ ਭਰਨ ਆਈਆਂ ਇਸਤ੍ਰੀਆਂ ਦੇ ਘੜੇ ਉਨ੍ਹਾਂ ਦੇ ਤੀਰਾਂ ਦੇ ਨਿਸ਼ਾਨੇ ਹੁੰਦੇ ਸਨ। ਵੱਡੇ ਵੱਡੇ ਨਵਾਬਾਂ ਨੂੰ ਉਹ ਸਲਾਮ ਕਰਨ ਦੀ ਥਾਂ ਤੇ ਮੂੰਹ ਚੜ੍ਹਾ ਕੇ ਬਾਜ਼ਾਰਾਂ ਵਿਚੋਂ ਲੰਘਦੇ ਸਨ। ਗੰਗਾ ਦੇ ਕਿਨਾਰੇ ਅਧ-ਮੀਟੀਆਂ ਵਿਚ ਬੈਠੇ ਪੰਡਿਤਾਂ ਉੱਤੇ ਦਰਿਆ ਤੋਂ ਪਾਣੀ ਦੀਆਂ ਛਿਟਾਂ ਪਾਣੀਆਂ ਅਤੇ ਉਨ੍ਹਾਂ ਦੀ ਪੂਜਾ ਦੀ ਸਾਮਗ੍ਰੀ ਜਾਂ ਕਰਮੰਡਲਾਂ ਨੂੰ ਖੁਰਦ ਬੁਰਦ ਕਰ ਦੇਣਾ, ਉਨ੍ਹਾਂ ਦਾ ਪ੍ਰਿਯ ਵਿਨੋਦ ਸੀ। ਪਟਨੇ ਦਾ ਰਾਜਾ ਫ਼ਤਹ ਚੰਦ ਮੈਨੀ ਅਤੇ ਉਸ ਦੀ ਰਾਣੀ ਗੁਰੂ ਜੀ ਦੀਆਂ ਬਚਪਨ ਦੀਆਂ ਖੇਡਾਂ ਤੋਂ ਬੜੇ ਆਨੰਦਿਤ ਹੁੰਦੇ ਸਨ ਅਤੇ ਭਾਰਤ ਦੀ ਉਜਵਲ ਉਸਾਰੀ ਦੀ ਇਸ ਯੁਵਕ ਹੱਥੋਂ ਕਲਪਨਾ ਕਰਦੇ ਰਹਿੰਦੇ ਸਨ। ਹਿੰਦੂ ਹੀ ਨਹੀਂ, ਪਟਨੇ ਦੇ ਮੁੱਖ ਮੁਸਲਮਾਨ ਵੀ ਉਨ੍ਹਾਂ ਦਾ ਬੜਾ ਸਤਿਕਾਰ ਕਰਦੇ ਸਨ। ਉਥੋਂ ਦੇ ਦੋ ਨਵਾਬ ਭਰਾ ਰਹੀਮ ਬਖ਼ਸ਼ ਅਤੇ ਕਰੀਮ ਬਖ਼ਸ਼ ਗੁਰੂ ਜੀ ਨੂੰ ਬਹੁਤ ਪਿਆਰ ਕਰਦੇ ਸਨ, । ਉਨ੍ਹਾਂ ਨੇ ਗੁਰੂ ਜੀ ਦੇ ਨਾਂ ਤੇ ਦੋ ਬਾਗ਼ ਵੀ ਲਗਵਾਏ ਸਨ ਜੋ ਹੁਣ ਤਕ ਉਥੋਂ ਦੇ ਸ਼ਿਰੋਮਣੀ ਗੁਰਦੁਆਰੇ ਦੇ ਪ੍ਰਬੰਧ ਅਧੀਨ ਹਨ ਅਤੇ ਗੁਰੂ ਜੀ ਦੇ ਸਮ-ਭਾਵ ਵਾਲੇ ਵਿਅਕਤਿਤਵ ਦੀ ਯਾਦ ਸਦਾ ਤਾਜ਼ਾ ਕਰਦੇ ਰਹਿੰਦੇ ਹਨ।

**ਪੰਜਾਬ ਨੂੰ ਵਾਪਸੀ :** ਗੁਰੂ ਜੀ ਦੇ ਪਿਤਾ ਕੁਝ ਸਮਾਂ ਪਹਿਲਾਂ ਹੀ ਪੰਜਾਬ ਆ ਗਏ ਸਨ। ਇਥੇ ਆ ਕੇ ਬਾਲ ਗੁਰੂ ਦੀ ਸੁਰਖਿਆ ਲਈ ਉਚਿਤ ਪ੍ਰਬੰਧ

ਕਰਕੇ ਉਨ੍ਹਾਂ ਨੇ ੧੬੭੩ ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨੂੰ 'ਗੁਰੂ ਕਾ ਚਕ' (ਬਾਦ ਵਿਚ ਆਨੰਦਪੁਰ) ਬੁਲਵਾ ਲਿਆ। ਮਾਰਗ ਵਿਚ ਪੈਂਦੇ ਸਾਰੇ ਤੀਰਥ-ਸਥਾਨਾਂ ਤੋਂ ਹੁੰਦੇ ਹੋਏ ਉਹ ਅੰਬਾਲੇ ਜ਼ਿਲੇ ਵਿਚ ਪਹੁੰਚੇ ਅਤੇ ਕੁਝ ਸਮੇਂ ਲਈ ਲਖਨੌਰ ਦੇ ਝੰਡੇ ਮਸੰਦ ਦੇ ਘਰ ਆ ਠਹਿਰੇ। ਇਤਿਹਾਸ ਅਨੁਸਾਰ ਉਹ ਇਥੇ ੭ ਮਹੀਨੇ ਰਹੇ ਸਨ। ਇਥੇ ਵੀ ਉਹ ਆਪਣੇ ਸਾਥੀਆਂ ਦੇ ਮੇਲ ਨਾਲ ਉਹੀ ਕੌਤਕ ਕਰਦੇ ਰਹਿੰਦੇ ਜੋ ਪਟਨੇ ਰਹਿਣ ਵੇਲੇ ਉਨ੍ਹਾਂ ਨੇ ਕੀਤੇ ਸਨ। ਭਾਈ ਸੁਖਾ ਸਿੰਘ ਦਾ ਕਥਨ ਹੈ ਕਿ ਉਹ ਇਥੇ ਨਿਤਪ੍ਰਤਿ ਘੋੜੇ ਤੇ ਸਵਾਰ ਹੋ ਕੇ ਨਗਰ ਵਿਚ ਵਿਚਰਣ ਕਰਦੇ ਅਤੇ ਸ਼ਿਕਾਰ ਖੇਲਦੇ ਸਨ। ਹਿੰਦੂਆਂ ਤੋਂ ਇਲਾਵਾ ਇਥੋਂ ਦੇ ਮੁਸਲਮਾਨਾਂ ਨੂੰ ਵੀ ਉਨ੍ਹਾਂ ਨੇ ਬਹੁਤ ਪ੍ਰਭਾਵਿਤ ਕੀਤਾ ਸੀ। ਪੀਰ ਆਰਿਫ਼ਦੀਨ ਨੇ ਇਥੇ ਹੀ ਗੁਰੂ ਜੀ ਦੇ ਪ੍ਰਤਿ ਆਪਣੀ ਸ਼ਰਧਾ ਵਿਅਕਤ ਕੀਤੀ ਸੀ।

ਪਿਤਾ ਜੀ ਦਾ ਹੁਕਮਨਾਮਾ ਆਉਣ ਤੇ ਗੁਰੂ ਜੀ 'ਗੁਰੂ ਕੇ ਚਕ' (ਆਨੰਦਪੁਰ) ਪਹੁੰਚੇ ਅਤੇ ਆਪਣੇ ਪਿਤਾ ਤੇ ਹੋਰ ਸੰਗੀਆਂ, ਸਾਥੀਆਂ ਅਤੇ ਸੰਬੰਧੀਆਂ ਨੂੰ ਮਿਲ ਕੇ ਅਤਿਅੰਤ ਪ੍ਰਸੰਨ ਹੋਏ। ਗੁਰੂ ਤੇਗ ਬਹਾਦੁਰ ਨੇ ਉਨ੍ਹਾਂ ਦੇ ਲਾਲਨ ਪਾਲਨ ਦਾ ਉਚਿਤ ਪ੍ਰਬੰਧ ਕੀਤਾ। ਉਨ੍ਹਾਂ ਦੀ ਵਿਦਿਆ ਪ੍ਰਾਪਤੀ ਲਈ ਵਿਦਵਾਨਾਂ ਨੂੰ ਨਿਯੁਕਤ ਕੀਤਾ। ਬਿਹਾਰੀ ਭਾਸ਼ਾ ਉਨ੍ਹਾਂ ਨੇ ਬਚਪਨ ਵਿਚ ਆਪਣੇ ਸੰਗੀਆਂ, ਸਾਥੀਆਂ ਦੇ ਸੰਪਰਕ ਵਿਚ ਆਉਣ ਤੇ ਸਿਖ ਲਈ ਸੀ। ਆਪਣੀ ਮਾਤਾ ਜੀ ਤੋਂ ੫ ਸਾਲ ਦੀ ਅਵਸਥਾ ਵਿਚ ਉਨ੍ਹਾਂ ਨੂੰ ਗੁਰਮੁਖੀ ਲਿਪੀ ਦਾ ਬੋਧ ਹੋਇਆ। ਪੰਜਾਬੀ ਦੀ ਸਿਖਿਆ ਭਾਈ ਸਾਹਿਬ ਚੰਦ ਤੋਂ ਪ੍ਰਾਪਤ ਕੀਤੀ। ਅਰਬੀ, ਫ਼ਾਰਸੀ ਦਾ ਗਿਆਨ ਪੀਰ ਮੁਹੰਮਦ ਨੇ ਦਿੱਤਾ। ਸੰਸਕ੍ਰਿਤ ਜਾਣਨ ਲਈ ਪੰਡਿਤਾਂ ਦੀ ਸੇਵਾ ਲਈ। ਇਸ ਦੇ ਨਾਲ ਹੀ ਘੋੜ-ਸਵਾਰੀ, ਤੀਰ-ਅੰਦਾਜ਼ੀ, ਸ਼ਸਤ੍ਰ-ਪ੍ਰਯੋਗ ਅਤੇ ਸ਼ਸਤ੍ਰ-ਪ੍ਰਹਾਰ ਉਨ੍ਹਾਂ ਦੇ ਅਤਿ ਪਿਆਰੇ ਰੁਝੇਵੇਂ ਸਨ। ਤੇ, ਇਸ ਤਰ੍ਹਾਂ ਰਾਸ਼ਟਰ ਨਾਇਕ ਦਸਮ ਗੁਰੂ ਦਾ ਬਚਪਨ ਵਿਕਾਸ ਕਰਨ ਲਗਾ।

**ਮਹਾ ਬਲਿਦਾਨ :** ਉਧਰ ਔਰੰਗਜ਼ੇਬ ਦੇ ਜਬਰ ਦਾ ਬਾਜ਼ਾਰ ਗਰਮ ਹੋਇਆ। ਉਸ ਦੇ ਮਜ਼੍ਹਬੀ ਜਨੂੰਨ ਦਾ ਨਿਸ਼ਾਨਾ ਕਸ਼ਮੀਰੀ ਪੰਡਿਤ ਬਣੇ। ਆਪਣੇ ਪਰਿਤ੍ਰਾਣ ਨਿਮਿਤ ਉਹ ਗੁਰੂ ਜੀ ਪਾਸ ਆਏ। ਉਨ੍ਹਾਂ ਦੀ ਕਰੁਣ ਕਥਾ ਸੁਣ ਕੇ ਗੁਰੂ ਤੇਗ ਬਹਾਦੁਰ ਚਿੰਤਾਤੁਰ ਹੋਏ। ਆਪਣੇ ਪਿਤਾ ਨੂੰ ਚਿੰਤਿਤ ਅਵਸਥਾ ਵਿਚ ਵੇਖ ਕੇ ਬਾਹਰੋਂ ਖੇਡ ਕੇ ਆਏ ਬਾਲਕ ਗੋਬਿੰਦ ਸਿੰਘ ਨੇ ਕਾਰਣ ਪੁਛਿਆ। ਗੁਰੂ ਜੀ ਨੇ ਹਿੰਦੂ ਧਰਮ ਦੀ ਰਖਿਆ ਲਈ ਕਿਸੇ ਮਹਾ ਬਲਿਦਾਨ ਦੀ ਗੱਲ ਜਦੋਂ ਆਪਣੇ ਸੁਪੁੱਤਰ ਨੂੰ ਕਹੀ ਤਾਂ ਨੌਂ ਵਰ੍ਹਿਆਂ ਦੇ ਉਸ ਰਾਸ਼ਟਰ ਵੀਰ ਨੇ ਪਿਤਾ ਜੀ ਨੂੰ ਆਪਣੀ ਕੁਰਬਾਨੀ ਦੇਣ ਦਾ ਸੁਝਾਵ ਦਿੱਤਾ ਕਿ ਅਜੇਹੇ ਸ਼ੁਭ ਕਾਰਜ ਲਈ ਆਪ ਤੋਂ ਵੱਡਾ ਕੌਣ ਹੋ ਸਕਦਾ ਹੈ। ਆਪਣੇ ਚਰਿਤ੍ਰਵਾਨ ਸੁਪੁੱਤਰ ਦੇ ਸੁਝਾਵ ਨੇ ਗੁਰੂ ਜੀ ਨੂੰ ਸਮਸਿਆ ਦਾ ਹਲ ਲਭ ਦਿੱਤਾ ਅਤੇ ਆਪਣਾ ਬਲਿਦਾਨ ਦੇਣ ਲਈ ਉਹ ਦਿੱਲੀ ਨੂੰ ਚਲ ਪਏ। ਉਥੇ ੧੫ ਨਵੰਬਰ ੧੬੭੫ ਈ. ਨੂੰ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ।

ਬਚਿਤ੍ਰ ਨਾਟਕ (ਅਪਨੀ ਕਥਾ) ਵਿਚ ਇਸ ਘਟਨਾ ਦਾ ਪ੍ਰਭਾਵ ਇਸ ਪ੍ਰਕਾਰ ਅੰਕਿਤ ਕੀਤਾ ਗਿਆ—

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭਪੁਰ ਕੀਯਾ ਪਯਾਨ।
ਤੇਗਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥
ਤੇਗਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬॥

(ਦਸਮ ਗ੍ਰੰਥ, ਪੰਨਾ ੫੪)

ਇਸ ਬਲੀਦਾਨ ਨੇ ਰਾਸ਼ਟਰ-ਨਾਇਕ ਦਸਮ ਗੁਰੂ ਦੇ ਵਿਅਕਤਿਤਵ ਨੂੰ ਹੋਰ ਵੀ ਬਦਲਿਆ। ਇਸ ਕਹਿਰ ਨੂੰ ਸਹਿਣ ਲਈ ਉਨ੍ਹਾਂ ਦਾ ਮਨ ਨ ਮੰਨਿਆ। ਅੰਤ ਵਿਚ ਸ਼ਾਂਤੀ ਦੀ ਨੀਤੀ ਨੂੰ ਛਡਣਾ ਪਿਆ। ਉਸ ਜ਼ਾਲਿਮ ਸਰਕਾਰ ਨੂੰ ਤਿਖੀ ਤਲਵਾਰ ਦਾ ਮਜ਼ਾ ਚਖਾਣਾ ਪਿਆ, ਜਿਸ ਨੇ ਗੁਰੂ ਅਰਜਨ ਅਤੇ ਗੁਰੂ ਤੇਗ਼ ਬਹਾਦੁਰ ਵਰਗਿਆਂ ਨੂੰ ਬੇਦਰਦੀ ਨਾਲ ਸ਼ਹੀਦ ਕਰ ਦਿੱਤਾ ਸੀ। ਗੁਰੂ ਤੇਗ਼ ਬਹਾਦੁਰ ਦਾ ਬਲਿਦਾਨ ਰਾਸ਼ਟਰੀ ਜੀਵਨ ਵਿਚ ਇਕ ਮਹਾਨ ਪਰਿਵਰਤਨ ਲਿਆਣ ਵਿਚ ਸਫਲ ਹੋਇਆ। ਪ੍ਰੋ. ਪੂਰਨ ਸਿੰਘ ਅਨੁਸਾਰ ਇਸ ਬਲਿਦਾਨ ਤੋਂ ਪਿਛੋਂ ਇਕ ਅਜੇਹੀ ਹਨੇਰੀ ਆਈ ਜੋ ਔਰੰਗਜ਼ੇਬ ਦੀ ਇਤਨੀ ਵੱਡੀ ਬਾਦਸ਼ਾਹੀ ਨੂੰ ਇੰਜ ਉਡਾ ਕੇ ਲੈ ਗਈ ਜਿਵੇਂ ਸੜਕ ਤੇ ਪਿਆ ਕੋਈ ਸੁਕਾ ਪੱਤਰ ਉਡ ਜਾਂਦਾ ਹੈ। ਕੰਨਿਘਮ ਨੇ ਆਪਣੇ ਇਤਿਹਾਸ ਵਿਚ ਲਿਖਿਆ ਹੈ ਕਿ ਦਸਮ ਗੁਰੂ ਨੇ ਆਪਣੇ ਪਿਤਾ ਜੀ ਦੀ ਸ਼ਹਾਦਤ ਦੀ ਘਟਨਾ ਨੂੰ ਸਦਾ ਯਾਦ ਰਖਿਆ ਅਤੇ ਦੇਸ਼ ਉਤੇ ਹੋਏ ਜ਼ੁਲਮਾਂ ਦੀ ਪ੍ਰਤਿਕ੍ਰਿਆ ਸਰੂਪ ਉਨ੍ਹਾਂ ਨੇ ਆਪਣੇ ਸਿੱਖਾਂ ਵਿਚ ਇਕ ਨਵੀਂ ਚੇਤਨਾ ਭਰੀ।

ਦੇਸ਼ ਦੇ ਇਸ ਸੰਕਟ ਵੇਲੇ ਗੁਰੂ ਜੀ ਸਮਸਿਆਵਾਂ ਤੋਂ ਡਰੇ ਨਹੀਂ ਸਗੋਂ ਉਨ੍ਹਾਂ ਨਾਲ ਜੂਝੇ। ਪਿਛਲੇ ਇਤਿਹਾਸ ਨੇ ਦਸ ਦਿੱਤਾ ਸੀ ਕਿ ਹੁਣ ਤਲਵਾਰ ਉਠਾਏ ਤੋਂ ਬਿਨਾ ਕੰਮ ਚਲਣਾ ਨਹੀਂ। ਉਨ੍ਹਾਂ ਨੇ ਜ਼ਫਰਨਾਮੇ ਵਿਚ ਖ਼ੁਦ ਲਿਖਿਆ ਹੈ—

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਰਾਸ਼ਟਰੀ ਅੰਦੋਲਨ ਦੇ ਇਸ ਨਵੇਂ ਸਰੂਪ-ਪਰਿਵਰਤਨ ਵਿਚ ਇਤਿਹਾਸਿਕ ਪਰਿਸਥਿਤੀਆਂ ਦਾ ਮਹੱਤਵ ਪੂਰਣ ਹੱਥ ਹੈ ਪਰ ਸਭ ਕੁਝ ਅਕਸਮਾਤ ਨਹੀਂ ਸੀ ਹੋਇਆ। ਗੁਰੂ ਨਾਨਕ ਤੋਂ ਇਸ ਦਾ ਉਤਰੋਤਰ ਵਿਕਾਸ ਹੋ ਰਿਹਾ ਸੀ। ਡਾ. ਗੋਕਲ ਚੰਦ ਨਾਰੰਗ ਨੇ ਕਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਕੌਤਕ ਪ੍ਰਗਤੀ ਦੀ ਉਸ ਕ੍ਰਿਆ ਦਾ ਸੁਭਾਵਿਕ ਪਰਿਣਾਮ ਸਨ ਜੋ ਸਿੱਖ ਭਾਈਚਾਰੇ ਦੀ ਸਥਾਪਨਾ ਤੋਂ ਹੁੰਦੀ ਚਲੀ ਆ ਰਹੀ ਸੀ। ਜਿਸ ਬੀਜ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਫਲ ਲਗੇ ਸਨ ਉਹ ਗੁਰੂ ਨਾਨਕ ਜੀ ਨੇ ਬੀਜਿਆ ਸੀ ਅਤੇ ਉਨ੍ਹਾਂ ਦੇ ਗੱਦੀਦਾਰਾਂ ਨੇ ਉਸ ਨੂੰ

ਪਾਣੀ ਨਾਲ ਨਿਰੰਤਰ ਸਿੰਜਿਆ ਸੀ । ਜਿਸ ਤਲਵਾਰ ਨੇ ਯਸ਼ ਵਲ ਖ਼ਾਲਸੇ ਦਾ ਰਾਹ ਅਨੁਕੂਲ ਕੀਤਾ, ਉਹ ਨਿਰਸੰਦੇਹ ਗੁਰੂ ਗੋਬਿੰਦ ਸਿੰਘ ਨੇ ਬਣਾਈ ਸੀ, ਪਰ ਉਸ ਦਾ ਫ਼ੂਲਾਦ ਗੁਰੂ ਨਾਨਕ ਜੀ ਤਿਆਰ ਕਰ ਗਏ ਸਨ ।

**ਸੈਨਿਕ ਸਾਜ-ਸੱਜਾ :** ਗੁਰੂ ਗੋਬਿੰਦ ਸਿੰਘ ਵੱਡੇ ਹੁੰਦੇ ਗਏ ਅਤੇ ਨਾਲ ਨਾਲ ਉਨ੍ਹਾਂ ਦੀਆਂ ਯੁੱਧ ਅਤੇ ਵੀਰਤਾ-ਪੂਰਣ ਕਾਰਵਾਈਆਂ ਵਿਚ ਵੀ ਵਿਕਾਸ ਹੁੰਦਾ ਗਿਆ । ਉਹ ਨਿਤਪ੍ਰਤਿ ਸ਼ਸਤ੍ਰਾਂ ਦਾ ਅਭਿਆਸ ਕਰਦੇ, ਸ਼ਿਕਾਰ ਖੇਡਦੇ ਅਤੇ ਨਕਲੀ ਲੜਾਈਆਂ ਲੜਦੇ ਸਨ । ਯੁੱਧ ਸੰਬੰਧੀ ਕੌਤਕ ਕਰਨੇ ਆਨੰਦ ਪੁਰ ਵਾਸੀ ਹਰ ਇਕ ਨਿਕੇ ਵਡੇ ਲਈ ਆਵਸ਼ਕ ਸਨ । ਗੁਰੂ ਜੀ ਦਾ ਦਰਬਾਰੀ ਕਵੀ 'ਹੀਰ' ਲਿਖਦਾ ਹੈ ਕਿ ਸਿੱਖ ਬੱਚੇ ਪਗ ਬੰਨ੍ਹਣ ਦੀ ਵਿਧੀ ਸਿਖਣ ਤੋਂ ਪਹਿਲਾਂ ਹੀ ਤਲਵਾਰ ਵਰਤਣ ਦੀ ਵਿਧੀ ਸਿੱਖ ਲੈਂਦੇ ਸਨ । ਸੈਨਿਕ ਠਾਠ ਬਾਠ ਕਾਇਮ ਕਰਨ ਲਈ ਗੁਰੂ ਜੀ ਨੇ ਰਣਜੀਤ ਨਗਾਰਾ ਤਿਆਰ ਕਰਵਾਇਆ ਅਤੇ ਸਾਰਾ ਦੈਨਿਕ ਕੰਮ ਕਾਰ ਉਸ ਦੀਆਂ ਚੋਟਾਂ ਦੇ ਆਦੇਸ਼ ਨਾਲ ਸੰਚਾਲਿਤ ਹੋਣ ਲਗਾ । ਉਦੋਂ ਨਗਾਰਾ ਰਖਣ ਜਾਂ ਵਜਾਉਣ ਦੀ ਆਗਿਆ ਅਤੇ ਅਧਿਕਾਰ ਕੇਵਲ ਰਾਜਿਆਂ ਅਤੇ ਨਵਾਬਾਂ ਨੂੰ ਪ੍ਰਾਪਤ ਸੀ, ਕਿਉਂਕਿ ਇਹ ਹਕੂਮਤ ਦਾ ਚਿੰਨ੍ਹ ਮੰਨਿਆ ਜਾਂਦਾ ਸੀ ।

ਸਿੱਖ ਮਸੰਦਾਂ ਨੇ ਮਾਤਾ ਜੀ ਦੁਆਰਾ ਗੁਰੂ ਜੀ ਨੂੰ ਨਗਾਰਾ ਬੰਦ ਕਰਨ ਲਈ ਬਹੁਤ ਕਿਹਾ, ਪਰ ਗੁਰੂ ਜੀ ਰਾਸ਼ਟਰ ਉਦਬੋਧਨ ਦੇ ਇਸ ਪ੍ਰਤੀਕ ਨੂੰ ਵਰਤਣੋ ਨ ਹਟੇ । ਰਣਜੀਤ ਨਗਾਰੇ ਦੀ ਗੂੰਜ ਨੇ ਭੀਮ ਚੰਦ ਵਰਗੇ ਪਹਾੜੀ ਰਾਜਿਆਂ ਨੂੰ ਭੈਭੀਤ ਕਰ ਦਿੱਤਾ ਅਤੇ ਉਹ ਗੁਰੂ ਸਾਹਿਬ ਦੀ ਨਿਤ ਵਧਦੀ ਸੈਨਿਕ ਸ਼ਕਤੀ ਨੂੰ ਆਪਣੇ ਰਾਜਾਂ ਦੇ ਹਿਤ ਵਿਚ ਨ ਸਮਝ ਕੇ ਉਸ ਨੂੰ ਸਮੂਲ ਨਸ਼ਟ ਕਰਨ ਦੀਆਂ ਯੋਜਨਾਵਾਂ ਬਣਾਉਣ ਲਗ ਪਏ ਅਤੇ ਇਸ ਤਰ੍ਹਾਂ ਗੁਰੂ ਜੀ ਪ੍ਰਤਿ ਸਦੀਵੀ ਵੈਰ ਦਾ ਬੀਜ ਉਨ੍ਹਾਂ ਪਹਾੜੀਆਂ ਨੇ ਆਪਣੇ ਹਿਰਦੇ ਵਿਚ ਬੀਜ ਲਿਆ ।

ਸਿੱਖ ਸ਼ਰਧਾਲੂਆਂ ਨੇ ਜਦੋਂ ਗੁਰੂ ਜੀ ਦੀ ਰੁਚੀ ਸੈਨਿਕ ਸੰਗਠਨ ਵਲ ਵੇਖੀ, ਤਾਂ ਉਨ੍ਹਾਂ ਨੇ ਵੀ ਆਪਣੀ ਸ਼ਰਧਾਂਜਲੀ ਦੀ ਸਾਮਗ੍ਰੀ ਦਾ ਸਰੂਪ ਸਾਮਇਕ ਆਵਸ਼ਕਤਾ ਅਨੁਸਾਰ ਬਦਲ ਦਿੱਤਾ । ਉਹ ਤੋਹਿਆਂ ਦੀ ਥਾਂ ਤੇ ਸ਼ਸਤ੍ਰ, ਘੋੜੇ, ਤਲਵਾਰਾਂ, ਬਰਛੀਆਂ, ਬੰਦੂਕਾਂ ਲਿਆਉਣ ਲਗ ਪਏ । ਨਿਤ ਵਧਦੀ ਸੈਨਾ ਦੀਆਂ ਆਵਸ਼ਕਤਾਵਾਂ ਪੂਰੀਆਂ ਹੋਣ ਲਗ ਗਈਆਂ । ਇਹ ਸਭ ਪਹਾੜੀ ਰਾਜਿਆਂ ਲਈ ਜਰਨਾ ਅਸਹਿ ਸੀ ! ਉਨ੍ਹਾਂ ਨੇ ਗੁਰੂ ਸਾਹਿਬ ਤੋਂ ਉਹ ਇਲਾਕਾ ਖਾਲੀ ਕਰਾਉਣ ਦੀ ਸੋਚੀ ਅਤੇ ਮਾਤਾ ਜੀ ਦੁਆਰਾ ਗੁਰੂ ਜੀ ਨੂੰ ਕੁਝ ਸਮੇਂ ਲਈ 'ਗੁਰੂ ਕਾ ਚਕ' (ਆਨੰਦਪੁਰ) ਤੋਂ ਨਾਹਨ ਚਲੇ ਜਾਣ ਲਈ ਰਾਜ਼ੀ ਕਰ ਲਿਆ । ਗੁਰੂ ਜੀ ਆਨੰਦ ਪੁਰ ਦਾ ਉਚਿਤ ਪ੍ਰਬੰਧ ਕਰਕੇ ਆਪਣੀ ਸਾਰੀ ਸੈਨਿਕ ਸ਼ਕਤੀ ਸਹਿਤ ਨਹਾਨ ਪਹੁੰਚੇ । ਨਾਹਨ ਦੇ ਰਾਜੇ ਨੇ ਉਨ੍ਹਾਂ ਦਾ ਬੜਾ ਸਤਿਕਾਸ ਕੀਤਾ । ਨਾਹਨ ਨਗਰ ਤੋਂ ਦੂਰ ਜਮਨਾ ਦੇ ਕੰਢੇ ਅਤੇ ਪਹਾ-ੜੀਆਂ ਦੇ ਦਮਨ ਵਿਚ ਗੁਰੂ ਜੀ ਨੇ ਆਪਣੇ ਨਿਵਾਸ ਲਈ ਇਕ ਕਿਲ੍ਹਾ ਬਣਵਾਇਆ

ਜਿਸ ਦਾ ਨਾਂ ਪਾਂਵਟਾ ਰਖਿਆ । ਇਸ ਇਕਾਂਤ ਥਾਂ ਤੇ ਦਸਮ ਗੁਰੂ ਰਾਸ਼ਟਰ ਨਿਰਮਾਣ ਦੀਆਂ ਕਾਰਵਾਈਆਂ ਵਿਚ ਜੁਟ ਗਏ । ਨਿਤ ਸੈਨਿਕ ਸਿਖਲਾਈਆਂ ਹੁੰਦੀਆਂ, ਨਵੀਂ ਭਰਤੀ ਕੀਤੀ ਜਾਂਦੀ, ਸ਼ਿਕਾਰ ਖੇਡੇ ਜਾਂਦੇ, ਨਕਲੀ ਲੜਾਈਆਂ ਲੜੀਆਂ ਜਾਂਦੀਆਂ ।

ਸਢੌਰੇ ਦੇ ਪੀਰ ਬੁਧੂ ਸ਼ਾਹ ਨੇ ਇਥੇ ਹੀ ਆਕੇ ਗੁਰੂ ਜੀ ਦੇ ਦਰਸ਼ਨ ਕੀਤੇ । ਉਸ ਦੀ ਸਿਫ਼ਾਰਿਸ਼ ਤੇ ਮੁਗਲ ਸੈਨਾ ਵਿਚੋਂ ਕਢੇ ਗਏ ਪੰਜ ਸੌ ਪਠਾਣ ਸੈਨਿਕ ਗੁਰੂ ਜੀ ਨੇ ਆਪਣੀ ਫ਼ੌਜ ਵਿਚ ਭਰਤੀ ਕਰ ਲਏ, ਇਸ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਗੁਰੂ ਜੀ ਦੀ ਸੈਨਾ ਵਿਚ ਕੇਵਲ ਹਿੰਦੂ-ਸਿੱਖ ਹੀ ਨਹੀਂ ਮੁਸਲਮਾਨ ਵੀ ਪ੍ਰਵਾਨ ਸਨ, ਕਿਉਂਕਿ ਗੁਰੂ ਜੀ ਕਿਸੇ ਪ੍ਰਕਾਰ ਦੇ ਸੰਪ੍ਰਦਾਇਕ ਯੁੱਧ ਲਈ ਤਿਆਰੀ ਨਹੀਂ ਸਨ ਕਰ ਰਹੇ । ਅਤੇ, ਇਹ ਗੱਲ ਵੀ ਇਤਿਹਾਸ ਪ੍ਰਸਿੱਧ ਹੈ ਕਿ ਜਦੋਂ ਭੰਗਾਣੀ ਦਾ ਯੁੱਧ ਹੋਣ ਲਗਾ ਤਾਂ ਇਹ ਪਠਾਣ ਗੁਰੂ ਜੀ ਦਾ ਪੱਖ ਛਡ ਕੇ ਪਹਾੜੀ ਰਾਜਿਆਂ ਨਾਲ ਜਾ ਮਿਲੇ । ਇਸ ਘਟਨਾ ਦੀ ਸੂਚਨਾ ਜਦੋਂ ਪੀਰ ਬੁਧੂ ਸ਼ਾਹ ਨੂੰ ਮਿਲੀ ਤਾਂ ਉਹ ਆਪਣੇ ਚਾਰ ਪੁੱਤਰਾਂ, ਦੋ ਭਰਾਵਾਂ ਅਤੇ ੭੦੦ ਮੁਰੀਦਾਂ ਸਮੇਤ ਗੁਰੂ ਜੀ ਦੀ ਸਹਾਇਤਾ ਲਈ ਆ ਪਹੁੰਚਿਆ ਅਤੇ ਭੰਗਾਣੀ ਦੇ ਯੁੱਧ ਵਿਚ ਅਦੁੱਤੀ ਹਿੱਸਾ ਪਾਇਆ । ਇਸ ਲੜਾਈ ਵਿਚ ਉਸ ਦੇ ਦੋ ਪੁੱਤਰ, ਇਕ ਭਰਾ ਅਤੇ ਅਨੇਕਾਂ ਮੁਰੀਦ ਸ਼ਹੀਦ ਹੋਏ । ਰਾਸ਼ਟਰ ਨਿਰਮਾਣ ਦੇ ਸਰਬ ਸਾਂਝੇ ਅੰਦੋਲਨ ਵਿਚ ਪੀਰ ਬੁਧੂ ਸ਼ਾਹ ਦਾ ਯੋਗਦਾਨ ਸਦਾ ਆਦਰ ਸਹਿਤ ਯਾਦ ਕੀਤਾ ਜਾਂਦਾ ਰਹੇਗਾ ।

ਪਾਂਟਵਾ ਰਹਿ ਕੇ ਗੁਰੂ ਜੀ ਨੇ ਆਪਣੇ ਅਨੁਯਾਈਆਂ ਦੇ ਮਾਨਸਿਕ ਧਰਾਤਲ ਨੂੰ ਦ੍ਰਿੜ੍ਹ ਕਰਨ ਲਈ ਵਿਦਿਆ ਦਰਬਾਰ ਦੀ ਸਥਾਪਨਾ ਕੀਤੀ ਅਤੇ ਵੀਰ ਰਸੀ ਸਾਹਿਤ ਦੇ ਲਿਖਣ ਦਾ ਕੰਮ ਸ਼ੁਰੂ ਕੀਤਾ । ਇਸ ਸਾਹਿਤ ਨੇ ਜਨ-ਜੀਵਨ ਉਤੇ ਅਪੂਰਵ ਪ੍ਰਭਾਵ ਪਾਇਆ ਅਤੇ ਗੁਰੂ ਜੀ ਦੇ ਅਨੁਯਾਈਆਂ ਦੇ ਚਿੰਤਨ ਦੀ ਪੱਧਰ ਹੀ ਬਦਲ ਦਿੱਤੀ ।

**ਭੰਗਾਣੀ ਦਾ ਯੁੱਧ :** ਗੁਰੂ ਜੀ ਦੇ ਸੈਨਿਕ ਸੰਗਠਨ ਦਾ ਪਹਿਲਾ ਚਮਤਕਾਰ ਭੰਗਾਣੀ ਦੇ ਯੁੱਧ ਵੇਲੇ ਸੰਨ ੧੬੮੯ ਈ. (ਕੁਝ ਵਿਦਵਾਨਾਂ ਅਨੁਸਾਰ ਸੰਨ ੧੬੮੮ ਈ.) ਵਿਚ ਵੇਖਿਆ ਗਿਆ । ਇਹ ਗੁਰੂ ਜੀ ਦਾ ਪਹਿਲਾ ਯੁੱਧ ਸੀ । ਸ੍ਰੀ ਨਗਰ (ਗੜਵਾਲ) ਦੇ ਰਾਜਾ ਫ਼ਤੇਹਸ਼ਾਹ ਦੀ ਪੁੱਤਰੀ ਦਾ ਵਿਆਹ ਬਿਲਾਸਪੁਰ ਦੇ ਰਾਜਾ ਭੀਮ ਚੰਦ ਦੇ ਪੁੱਤਰ ਨਾਲ ਹੋਣਾ ਨਿਸਚਿਤ ਹੋਇਆ । ਸ੍ਰੀ ਨਗਰ ਨੂੰ ਬਰਾਤ ਲੈ ਜਾਣ ਲਈ ਪਾਂਵਟੇ ਦਾ ਮਾਰਗ ਨਜ਼ਦੀਕ ਪੈਂਦਾ ਸੀ ਇਸ ਲਈ ਭੀਮ ਸੈਨ ਨੇ ਉਧਰੋਂ ਬਰਾਤ ਨੂੰ ਗੁਜ਼ਾਰਨ ਲਈ ਆਪਣੇ ਮੰਤ੍ਰੀ ਨੂੰ ਗੁਰੂ ਜੀ ਪਾਸ ਅਨੁਮਤੀ ਪ੍ਰਾਪਤ ਕਰਨ ਲਈ ਘਲਿਆ । ਇਸ ਪਿਛੇ ਭੀਮ ਚੰਦ ਦੀ ਇਹ ਚਾਲ ਵੀ ਸੀ ਕਿ ਬਰਾਤ ਰੂਪ ਵਿਚ ਜਦ ਉਸ ਦੀ ਸੈਨਾ ਪਾਂਵਟੇ ਦੇ ਸਮੀਪ ਪਹੁੰਚੇਗੀ, ਤਾਂ ਅਚਾਨਕ ਗੁਰੂ ਜੀ ਤੇ ਟੁਟ ਪਵੇਗੀ ਅਤੇ ਉਨ੍ਹਾਂ ਦੀ ਵਿਅਰਥ ਦੀ ਹੈਕੜ ਸਦਾ ਲਈ ਖ਼ਤਮ ਕਰ ਦੇਵੇਗੀ । ਪਰ ਦੂਰਦਰਸ਼ੀ ਅਤੇ ਸੂਝਵਾਨ ਗੁਰੂ ਜੀ ਇਸ ਚਾਲ ਨੂੰ ਫ਼ੌਰਨ ਸਮਝ ਗਏ ਅਤੇ

ਕੇਵਲ ਲਾੜੇ ਅਤੇ ਕੁਝ ਕੁ ਉਸ ਦੇ ਸਾਥੀਆਂ ਨੂੰ ਹੀ ਪਾਂਵਟੇ ਦੇ ਪਤਣ ਤੋਂ ਲੰਘਣ ਦੀ ਆਗਿਆ ਦਿੱਤੀ, ਬਾਕੀਆਂ ਨੂੰ ਲੰਬੇ ਮਾਰਗ ਤੋਂ ਜਾਣਾ ਪਿਆ। ਵਿਆਹ ਉਪਰੰਤ ਭੀਮ ਚੰਦ ਨੇ ਫ਼ਤਹਸ਼ਾਹ ਨੂੰ ਗੁਰੂ ਜੀ ਵਿਰੁੱਧ ਲੜਾਈ ਲੜਨ ਵਾਸਤੇ ਨਾਲ ਚਲਣ ਲਈ ਮਜਬੂਰ ਕੀਤਾ। ਫ਼ਤਹਸ਼ਾਹ ਗੁਰੂ ਜੀ ਦਾ ਸ਼ਰਧਾਲੂ ਸੀ। ਉਸ ਨੇ ਭੀਮ ਚੰਦ ਨੂੰ ਬਹੁਤ ਟਾਲਿਆ ਪਰ ਅੰਤ ਮਜਬੂਰ ਹੋਕੇ ਯੁੱਧ ਲਈ ਤੁਰ ਪਿਆ। ਉਦੋਂ ਭੀਮ ਚੰਦ ਨਾਲ ਹੋਰ ਪਹਾੜੀ ਰਾਜੇ ਇਹ ਸਨ—ਕੇਸਰੀ ਚੰਦ ਜਸਵਾਲੀਆ, ਗੋਪਾਲ ਚੰਦ ਗੁਲੇਰੀ, ਕ੍ਰਿਪਾਲ ਚੰਦ ਕਾਂਗੜੀ, ਬੀਰ ਸੈਨ ਮੰਡੀ ਵਾਲਾ, ਦਿਆਲ ਚੰਦ ਕਾਂਗੜੀਆ, ਦਯਾ ਸਿੰਘ ਨੂਰਪੁਰੀਆ, ਸੰਸਾਰ ਚੰਦ ਨਦੌਣੀਆ ਆਦਿ। ਪਹਾੜੀ ਰਾਜਿਆਂ ਦਾ ਇਹ ਅਪਾਰ ਸੈਨਾ-ਸਮੂਹ ਪਾਂਵਟੇ ਨੂੰ ਤਹਿਸ ਨਹਿਸ ਕਰਨ ਦੇ ਮਨਸੂਬੇ ਨਾਲ ਚੜ੍ਹ ਆਇਆ। ਨੌਜਵਾਨ ਗੁਰੂ ਜੀ ਆਪਣੇ ਬਲ-ਪਰਾਕ੍ਰਮ ਨੂੰ ਪ੍ਰਗਟਾਉਣ ਦੇ ਅਵਸਰ ਦੀ ਉਡੀਕ ਵਿਚ ਸਨ। ਉਨ੍ਹਾਂ ਨੇ ਪਾਂਵਟੇ ਤੋਂ ਸੱਤ ਮੀਲ ਉਪਰ ਵਲ ਭੰਗਾਣੀ ਨਾਂ ਦੇ ਸਥਾਨ ਤੇ ਇਸ ਆਕ੍ਰਮਣ ਨੂੰ ਰੋਕਣ ਦਾ ਫੈਸਲਾ ਕੀਤਾ। ਯੁੱਧ ਦਾ ਨਾਂ ਸੁਣਦੇ ਹੀ ਪਠਾਣ ਸੈਨਿਕ ਵਿਰੋਧੀਆਂ ਨਾਲ ਜਾ ਮਿਲੇ, ਉਦਾਸੀ ਆਪਣੇ ਮਹੰਤ ਨੂੰ ਇਕਲਾ ਛਡ ਕੇ ਰਾਤੋ ਰਾਤ ਪਤਰਾ ਵਾਚ ਗਏ। ਪਰ ਗਹਿਰ, ਗੰਭੀਰ, ਯੁੱਧਵੀਰ ਦਸਮ ਗੁਰੂ ਅਡੋਲ ਸਨ। ਉਨ੍ਹਾਂ ਨੇ ਆਪਣੇ ਸੈਨਾ-ਨਾਇਕਾਂ ਨੂੰ ਆਵਸ਼ਕ ਹਿਦਾਇਤਾਂ ਦੇ ਕੇ ਯੁੱਧ ਕਰਨ ਲਈ ਆਪਣੇ ਆਪਣੇ ਮਹਾਜ਼ਾਂ ਤੇ ਭੇਜ ਦਿੱਤਾ। ਘਮਸਾਨ ਯੁੱਧ ਤੋਂ ਬਾਦ ਜਿਤ ਗੁਰੂ ਜੀ ਦੀ ਹੋਈ। ਉਨ੍ਹਾਂ ਦੇ ਦੋ ਜਰਨੈਲ ਸੰਗੋ ਸ਼ਾਹ ਅਤੇ ਜੀਤ ਮਲ ਅਤੇ ਅਨੇਕਾਂ ਹੋਰ ਸੂਰ-ਵੀਰ ਯੁੱਧ ਭੂਮੀ ਵਿਚ ਸ਼ਹੀਦ ਹੋਏ। ਪਹਾੜੀ ਰਾਜਿਆਂ ਲਈ ਜਾਨ ਬਚਾਣੀ ਮੁਸ਼ਕਿਲ ਹੋ ਗਈ। ਉਦਾਸੀਆਂ ਦੇ ਨੇਤਾ ਮਹੰਤ ਕ੍ਰਿਪਾਲ ਦਾ ਯੁੱਧ ਸਚਮੁਚ ਅਵਰਣਨੀਯ ਹੈ। ਇਸ ਯੁੱਧ ਨੇ ਇਹ ਚੰਗੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਕਿ ਜਿਸ ਭਾਵਨਾ ਦਾ ਸੰਚਾਰ ਗੁਰੂ ਜੀ ਆਪਣੇ ਅਨੁਯਾਈਆਂ ਵਿਚ ਕਰ ਰਹੇ ਸਨ, ਉਹ ਅਦਮਜ ਹੋਵੇਗੀ, ਸੈਨਿਕ ਸ਼ਕਤੀਆਂ ਉਨ੍ਹਾਂ ਦੇ ਉਤਸਾਹ ਨੂੰ ਨਹੀਂ ਦਬਾ ਸਕਣ ਗੀਆਂ ਅਤੇ ਨਿਸਚੇ ਹੀ ਉਹ ਉਤਸਾਹ ਇਕ ਦਿਨ ਰਾਸ਼ਟਰ ਕਲਿਆਣ ਲਈ ਮਹਾ ਸਾਗਰ ਦੀਆਂ ਛਲਾਂ ਦਾ ਰੂਪ ਧਾਰਣ ਕਰ ਲਵੇਗਾ।

**ਆਨੰਦਪੁਰ ਨੂੰ ਵਾਪਸੀ :** ਭੰਗਾਣੀ ਦੇ ਯੁੱਧ ਉਪਰੰਤ ਗੁਰੂ ਜੀ ਆਪਣੇ ਅਨੁਯਾਈਆਂ ਸਮੇਤ 'ਗੁਰੂ ਕੇ ਚਕ' ਨੂੰ ਮੁੜੇ ਅਤੇ ਉਥੇ ਇਕ ਨਵਾਂ ਨਗਰ ਵਸਾ ਕੇ ਉਸ ਦਾ ਨਾਂ 'ਆਨੰਦਪੁਰ' ਰਖਿਆ। ਬਚਿਤ੍ਰ ਨਾਟਕ (ਅਪਨੀ ਕਥਾ) ਵਿਚ ਉਲੇਖ ਹੈ ਕਿ—

ਜੁਧ ਜੀਤ ਆਏ ਜਬੈ ਟਿਕੈ ਨ ਤਿਨ ਪੁਰ ਪਾਵ।
ਕਹਿਲੂਰ ਮਹਿ ਬਾਧਿਓ ਆਨ ਅਨੰਦਪੁਰ ਗਾਵ।

(ਦਸਮ ਗ੍ਰੰਥ, ਪੰਨਾ ੬੨)

ਆਨੰਦਪੁਰ ਦੀ ਰਖਿਆ ਅਤੇ ਸੈਨਿਕ ਸਿਖਲਾਈ ਲਈ ਗੁਰੂ ਜੀ ਨੇ ਪੰਜ ਕਿਲ੍ਹੇ

ਬਣਵਾਏ—ਅਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤਹਗੜ੍ਹ ਅਤੇ ਹੋਲਗੜ੍ਹ। ਇਹ ਸਾਰੇ ਕਿਲ੍ਹੇ ਚੰਗੇ ਮਜ਼ਬੂਤ ਸਨ। ਇਨ੍ਹਾਂ ਵਿਚੋਂ ਅਨੰਦਗੜ੍ਹ ਦਾ ਕਿਲ੍ਹਾ ਫੌਜੀ ਦ੍ਰਿਸ਼ਟੀ ਤੋਂ ਬੜਾ ਸੁਰਖਿਅਤ ਅਤੇ ਗੁਰੂ ਜੀ ਦੀ ਯੁੱਧ ਕਲਾ ਵਿਚ ਨਿਪੁਣਤਾ ਦਾ ਪ੍ਰਤੀਕ ਸੀ। ਅਨੇਕਾਂ ਮਹੀਨੇ ਘੇਰੀ ਰਖਣ ਦੇ ਬਾਵਜੂਦ ਅਣਗਿਣਤ ਮੁਗ਼ਲ ਅਤੇ ਪਹਾੜੀ ਰਾਜਿਆਂ ਦੀ ਸੈਨਾ ਉਸ ਦੇ ਸਮੀਪ ਤਕ ਨ ਪਹੁੰਚ ਸਕੀ।

**ਨਦੌਣ ਦਾ ਯੁੱਧ :** ਗੁਰੂ ਜੀ ਦੀ ਦੇਖਾ ਦੇਖੀ ਪਹਾੜੀ ਰਾਜੇ ਵੀ ਕੁਝ ਸੁਤੰਤ੍ਰ ਹੋਣ ਲਗ ਪਏ। ਔਰੰਗਜ਼ੇਬ ਦੱਖਣ ਵਲ ਯੁੱਧ ਵਿਚ ਰੁਝਿਆ ਹੋਇਆ ਸੀ। ਭੈ-ਮੁਕਤ ਹੋ ਕੇ ਪਹਾੜੀ ਰਾਜਿਆਂ ਨੇ ਮਾਮਲਾ ਤਾਰਨਾ ਬੰਦ ਕਰ ਦਿੱਤਾ। ਅੰਤ ਵਿਚ ਦਿੱਲੀ ਤੋਂ ਕਰ ਵਸੂਲ ਕਰਨ ਲਈ ਹੁਕਮ ਆ ਗਿਆ। ਅਤੇ, ਅਲਿਫ਼ ਖਾਂ ਨੇ ਕਰ ਵਸੂਲ ਕਰਨ ਲਈ ਪਹਾੜੀ ਰਾਜਿਆਂ ਨੂੰ ਆ ਘੇਰਿਆ। ਭੀਮ ਚੰਦ ਨੇ ਗੁਰੂ ਜੀ ਦੀ ਮੰਤ੍ਰਣਾ ਨਾਲ ਬਾਕੀ ਸਾਰੇ ਪਹਾੜੀ ਰਾਜਿਆਂ ਨੂੰ ਨਾਲ ਮਿਲਾ ਕੇ ਇਕ ਸਾਂਝਾ ਮਹਾਜ਼ ਬਣਾਇਆ ਅਤੇ ਗੁਰੂ ਜੀ ਤੇ ਉਨ੍ਹਾਂ ਦੇ ਪੰਜ ਸੌ ਸੈਨਿਕਾਂ ਨੂੰ ਨਾਲ ਲੈ ਕੇ ਮੁਗ਼ਲ ਸੈਨਾ ਨਾਲ ਟੱਕਰ ਲੈਣ ਲਈ ਪਹਿਲਾਂ ਹੀ ਨਦੌਣ ਪਹੁੰਚ ਗਿਆ। ਨਦੌਣ ਕਾਂਗੜੇ ਤੋਂ ੨੦ ਮੀਲ ਦੂਰ ਬਿਆਸ ਨਦੀ ਦੇ ਕੰਢੇ ਵਸਿਆ ਹੋਇਆ ਇਕ ਰਮਣੀਕ ਕਸਬਾ ਸੀ। ਉਥੇ ਦੋਹਾਂ ਸੈਨਾਵਾਂ ਦੇ ਮੂੰਹ ਜੁੜੇ। ਘੋਰ ਯੁੱਧ ਹੋ ਰਿਹਾ ਸੀ ਅਤੇ ਗੁਰੂ ਜੀ ਇਸ ਦ੍ਰਿਸ਼ ਨੂੰ ਦੇਖ ਰਹੇ ਸਨ। ਅਚਾਨਕ ਉਨ੍ਹਾਂ ਨੇ ਪਹਿਲਾਂ ਬੰਦੂਕ ਦਾਗੀ ਅਤੇ ਫਿਰ ਤੀਰ ਚਲਾਣੇ ਸ਼ੁਰੂ ਕਰ ਦਿੱਤੇ। ਮੁਗ਼ਲ ਸੈਨਾ ਵਿਚ ਹਫੜਾ ਦਫੜੀ ਮਚ ਗਈ। ਇਸ ਘਮਸਾਨ ਯੁੱਧ ਵਿਚ ਗੁਰੂ ਜੀ ਅਤੇ ਪਹਾੜੀ ਰਾਜਿਆਂ ਦੀ ਜਿਤ ਹੋਈ। ਗੁਰੂ ਜੀ ਉਥੇ ਇਕ ਹਫ਼ਤਾ ਠਹਿਰੇ ਤੇ ਫਿਰ ਆਨੰਦਪੁਰ ਮੁੜ ਆਏ। ਇਸ ਯੁੱਧ ਤੋਂ ਇਹ ਸਪੱਸ਼ਟ ਹੋ ਗਿਆ ਕਿ ਆਪਸ ਦੇ ਮੇਲ ਵਿਚ ਹੀ ਰਾਸ਼ਟਰ ਦਾ ਕਲਿਆਣ ਅਤੇ ਸੁਤੰਤ੍ਰਤਾ ਲੁਪਤ ਹਨ। ਸੰਗਠਨ ਦੇ ਸਾਹਮਣੇ ਦੁਨੀਆ ਦੀ ਕੋਈ ਸ਼ਕਤੀ ਟਿਕ ਨਹੀਂ ਸਕਦੀ।

ਤਦਉਪਰੰਤ ਮੁਗ਼ਲ ਸਰਕਾਰ ਨੇ ਰੁਸਤਮ ਖਾਂ ਅਤੇ ਜੁਝਾਰ ਸਿਘ ਦੀ ਅਗਵਾਈ ਅਧੀਨ ਕਈ ਮੁਹਿਮਾਂ ਗੁਰੂ ਜੀ ਤੋਂ ਕਰ ਵਸੂਲ ਕਰਨ ਲਈ ਘਲੀਆਂ, ਪਰ ਸਾਰੇ ਜਰਨੈਲ ਬੜੀ ਨਿਰਾਸ਼ਾ ਸਹਿਤ ਵਾਪਸ ਪਰਤੇ।

**ਸ਼ਾਹ ਮੁਅਜ਼ਮ ਦੀ ਮੁਹਿਮ :** ਜਦੋਂ ਗੁਰੂ ਸਾਹਿਬ ਦੀਆਂ ਲਗਾਤਾਰ ਜਿੱਤਾਂ ਦੀ ਸੂਚਨਾ ਔਰੰਗਜ਼ੇਬ ਨੂੰ ਦੱਖਣ ਵਿਚ ਮਿਲੀ ਤਾਂ ਉਸ ਨੇ ਸੰਨ ੧੬੯੬ ਈ. ਵਿਚ ਆਪਣੇ ਪੁੱਤਰ ਮੁਅਜ਼ਮ ਨੂੰ ਪੰਜਾਬ ਦੀ ਨਿਤ ਵਧਦੀ ਕ੍ਰਾਂਤੀ ਨੂੰ ਰੋਕਣ ਲਈ ਘਲਿਆ। ਸ਼ਾਹਜ਼ਾਦੇ ਦੀ ਆਮਦ ਸੁਣ ਕੇ ਪਹਾੜੀ ਰਾਜੇ ਬਹੁਤ ਘਬਰਾਏ। ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਅਜੇ ਉਨ੍ਹਾਂ ਦੇ ਮਨ ਵਿਚ ਸਥਾਈ ਤੌਰ ਤੇ ਨਹੀਂ ਸੀ ਜੰਮੀ। ਆਪਣੀਆਂ ਰਾਜਧਾਨੀਆਂ ਨੂੰ ਛਡ ਕੇ ਉਰ ਸੁਰਖਿਅਤ ਥਾਵਾਂ ਤੇ ਜਾ ਲੁਕੇ। ਅਤੇ, ਗੁਰੂ ਜੀ ਨੂੰ ਵੀ ਉਨ੍ਹਾਂ ਨੇ ਇਹੀ ਸਲਾਹ ਦਿੱਤੀ ਪਰ ਸਾਰੇ ਦੇਸ਼ ਦਾ ਪਰਤੰਤ੍ਰਤਾ ਰੂਪੀ

ਕੋਹੜ ਕਟਣ ਦੀ ਜਿਸ ਰਾਸ਼ਟਰ ਨਾਇਕ ਨੇ ਜ਼ਿਮੇਵਾਰੀ ਚੁਕੀ ਸੀ ਉਹ ਨ ਘਬਰਾਇਆ, ਨ ਡੋਲਿਆ, ਗਹਿਰ ਗੰਭੀਰ ਸਾਗਰ ਦੀ ਵਿਸ਼ਾਲਤਾ ਵਾਲੀ ਵਿਰਾਟ ਕਲਪਨਾ ਨੂੰ ਕ੍ਰਿਆਤਮਕ ਰੂਪ ਦੇਣ ਲਈ ਯੋਜਨਾ ਬਣਾਂਦਾ ਰਿਹਾ। ਸ਼ਾਹਜ਼ਾਦੇ ਦੇ ਘਲੇ ਸੈਨਿਕਾਂ ਨੇ ਮਿਰਜ਼ਾ ਬੇਗ ਦੇ ਅਧੀਨ ਪਹਾੜੀ ਰਾਜਿਆਂ ਦੀ ਬੜੀ ਬੇਪਤੀ ਕੀਤੀ। ਪਰ ਗੁਰੂ ਜੀ ਵਲ ਕਿਸੇ ਅੱਖ ਚੁਕ ਕੇ ਨ ਵੇਖਿਆ ਕਿਉਂਕਿ ਗੁਰੂ ਜੀ ਦੇ ਅਨਨਯ ਸ਼ਰਧਾਲੂ ਭਾਈ ਨੰਦ ਲਾਲ ਵਰਗੇ ਮੁਗ਼ਲ ਸਰਕਾਰ ਦੇ ਮੁਨਸ਼ੀ ਨੇ ਸ਼ਾਹਜ਼ਾਦੇ ਨੂੰ ਗੁਰੂ ਸਾਹਿਬ ਦੇ ਵਾਸਤਵਿਕ ਉਦੇਸ਼ ਤੋਂ ਚੰਗੀ ਤਰ੍ਹਾਂ ਜਾਣੂ ਕਰਵਾ ਦਿੱਤਾ ਸੀ। ਫਲਸਰੂਪ, ਸ਼ਾਹਜ਼ਾਦਾ ਵੀ ਉਸ ਪੂਜ ਆਤਮਾ ਦੀ ਕਦਰ ਕਰਨ ਲਗ ਪਿਆ ਸੀ।

**ਸਾਹਿਤਿਕ ਗਤਿਵਿਧੀ** : ਸਿੱਖ ਸ਼ਰਧਾਲੂਆਂ ਦੇ ਮਾਨਸਿਕ ਧਰਾਤਲ ਨੂੰ ਦ੍ਰਿੜ੍ਹ ਕਰਨ ਵਾਸਤੇ ਸਾਹਿਤ ਨਿਰਮਾਣ ਦੇ ਜੋ ਯਤਨ ਗੁਰੂ ਜੀ ਨੇ ਪਾਂਵਟੇ ਦੇ ਨਿਵਾਸ ਸਮੇਂ ਸ਼ੁਰੂ ਕੀਤੇ ਸਨ, ਉਹ ਆਨੰਦਪੁਰ ਆ ਕੇ ਮੁੜ ਜਾਰੀ ਕਰ ਦਿੱਤੇ ਗਏ। ਕਈ ਪ੍ਰਕਾਰ ਦਾ ਵੀਰ-ਰਸੀ ਸਾਹਿਤ ਲਿਖਿਆ ਗਿਆ। ਇਹ ਸਾਰਾ ਸਾਹਿਤ 'ਵਿਦਿਆ ਸਾਗਰ' ਨਾਂ ਦੇ ਗ੍ਰੰਥ ਵਿਚ ਦਰਜ ਕੀਤਾ ਗਿਆ। ਗੁਰੂ ਜੀ ਨੇ ਅਨੇਕ ਪੰਡਿਤ ਵਿਦਿਆ ਧਾਮਾਂ ਤੋਂ ਬੁਲਵਾ ਕੇ ਆਪਣੇ ਦਰਬਾਰ ਵਿਚ ਰਖੇ ਅਤੇ ਭਾਰਤ ਦੇ ਰਾਸ਼ਟਰੀ ਵੀਰਾਂ ਦੇ ਵੀਰਤਾ-ਪੂਰਣ ਕਾਰਨਾਮਿਆਂ ਤੋਂ ਸਿੱਖ ਸੰਗਤਾਂ ਨੂੰ ਜਾਣੂ ਕਰਵਾਇਆ। ਸੰਸਕ੍ਰਿਤ ਸਾਹਿਤ ਨੂੰ ਪੜ੍ਹਨ ਲਈ ਕਈ ਸਿੱਖ ਬਨਾਰਸ ਘਲੇ। ਉਨ੍ਹਾਂ ਸਾਹਿਤਿਕ ਰਚਨਾਵਾਂ ਨਾਲ ਸਿੱਖਾਂ ਅੰਦਰ ਸ੍ਵ-ਰਖਿਆ ਅਤੇ ਰਾਸ਼ਟਰ ਉੱਥਾਨ ਦੀ ਪ੍ਰਬਲ ਚੇਤਨਾ ਪੈਦਾ ਹੋ ਗਈ।

**ਖਾਲਸੇ ਦਾ ਨਿਰਮਾਣ :** ਗੁਰੂ ਜੀ ਨੇ ਅਨੇਕ ਅਵਸਰਾਂ ਤੇ ਇਹ ਵੇਖਿਆ ਕਿ ਸਿੱਖ ਸ਼ਰਧਾਲੂ ਜੋ ਅਜੇ ਤਕ ਸਾਧਾਰਣ ਹਿੰਦੂਆਂ ਵਰਗੇ ਰੂਪ, ਆਕਾਰ ਅਤੇ ਪ੍ਰਕਾਰ ਵਾਲੇ ਸਨ, ਔਕੜ ਵੇਲੇ ਬਚਣ ਲਈ ਆਪਣੇ ਆਪ ਨੂੰ ਅਸਿੱਖ ਕਹਿ ਦਿੰਦੇ ਸਨ। ਬੁਜ਼ਦਿਲੀ ਦੇ ਇਸ ਪੱਖ ਨੂੰ ਸਦਾ ਲਈ ਖ਼ਤਮ ਕਰਨ ਵਾਸਤੇ ਦਸਮ ਗੁਰੂ ਜੀ ਨੇ ਸਿੱਖਾਂ ਦੇ ਕੁਝ ਕੁ ਵਿਸ਼ੇਸ਼ ਚਿੰਨ੍ਹਾਂ ਦੀ ਕਲਪਨਾ ਕੀਤੀ।

ਦੂਜੇ, ਹਿੰਦੂ ਸਮਾਜ ਵਿਚ ਮੁਸਲਮਾਨਾਂ ਤੋਂ ਅਜੇਹਾ ਆਤੰਕ ਛਾਇਆ ਹੋਇਆ ਸੀ ਕਿ ਅਨੇਕ ਤਸਲੀਆਂ ਦੇਣ ਤੇ ਵੀ ਉਨ੍ਹਾਂ ਨਾਲ ਲੋਹਾ ਲੈਣ ਲਈ ਕੋਈ ਹਿੰਦੂ ਵੀਰ ਤਿਆਰ ਨਹੀਂ ਸੀ ਹੁੰਦਾ। ਉਹ ਪਠਾਣਾਂ ਦੇ ਹਰ ਸਮੇਂ ਸ਼ਸਤ੍ਰਧਾਰੀ ਹੋਣ ਅਤੇ ਉਨ੍ਹਾਂ ਦੇ ਵਿਕਰਾਲ ਰੂਪ ਤੇ ਹਿੰਸਕ ਰੁਚੀਆਂ ਤੋਂ ਬਹੁਤ ਭੈਭੀਤ ਸਨ। ਕੌਮ ਦੀ ਇਸ ਨਿਮਨ-ਚੇਤਨਾ ਨੂੰ ਸਦਾ ਲਈ ਨਸ਼ਟ ਕਰਨ ਨਿਮਿਤ ਗੁਰੂ ਜੀ ਨੇ ਖਾਲਸੇ ਦੀ ਕਲਪਨਾ ਕੀਤੀ। ਖਾਲਸੇ ਨੂੰ ਕੇਸ਼-ਧਾਰੀ ਬਣਾ ਕੇ ਸਿੱਖਾਂ ਦੇ ਬਾਹਿਰਲੇ ਸਰੂਪ ਦੀ ਸਮਤਾ ਮੁਸਲਮਾਨਾਂ ਨਾਲ ਕਾਇਮ ਕੀਤੀ। ਮੁਸਲਮਾਨਾਂ ਦੀ ਤੁਰਕੀ ਟੋਪੀ ਦੇ ਮੁਕਬਲੇ ਤੇ ਦੁਮਾਲੇ ਸਜਾਣ ਦੀ ਪਰੰਪਰਾ ਚਲਾਈ। ਚੰਨ-ਤਾਰਿਆਂ ਦੀ ਥਾਂ ਤੇ ਖੰਡੇ ਸਜਵਾਏ। ਕ੍ਰਿਪਾਣ ਨੂੰ ਸਿੱਖਾਂ ਦਾ ਧਾਰਮਿਕ ਚਿੰਨ੍ਹ ਬਣਾ ਦਿੱਤਾ।

ਇਸ ਤਰ੍ਹਾਂ ਸਿੱਖ ਆਪਣੇ ਆਪ ਨੂੰ ਮੁਸਲਮਾਨਾਂ ਵਰਗਾ ਦ੍ਰਿੜ੍ਹ, ਬਲਵਾਨ ਅਤੇ ਵੀਰ ਸਮਝਣ ਲਗ ਗਏ। ਨਿਮਨ-ਚੇਤਨਾ ਹਟਣ ਦੀ ਦੇਰ ਸੀ ਕਿ ਸਿੱਖਾਂ ਨੇ ਉਲਟਾ ਮੁਸਲਮਾਨਾਂ ਨੂੰ ਆਤੰਕਿਤ ਕਰ ਦਿੱਤਾ।

ਤੀਜੇ, ਗੁਰੂ ਜੀ ਨੇ ਸਿੱਖਾਂ ਨੂੰ ਮੁੰਡਨ ਸੰਸਕਾਰ ਤੋਂ ਸਦਾ ਲਈ ਮੁਕਤ ਕਰ ਕੇ ਉਨ੍ਹਾਂ ਨੂੰ ਅੱਡ ਅੱਡ ਜਾਤੀਆਂ ਵਿਚ ਖੇਰੂੰ ਖੇਰੂੰ ਹੋਣ ਤੋਂ ਬਚਾ ਕੇ ਸਮੁਚੀ ਜਾਤੀਯ ਭਾਵਨਾ ਨਾਲ ਓਤਪ੍ਰੋਤ ਕਰ ਦਿੱਤਾ ਅਤੇ ਉਹ ਸਦਾ ਲਈ ਇਕ ਇਕਾਈ ਬਣ ਗਏ।

ਉਪਰੋਕਤ ਸਭ ਕੁਝ ਬਾਹਿਰਲੇ ਸਰੂਪ ਦੇ ਪਰਿਵਰਤਨ ਸੰਬੰਧੀ ਯਤਨ ਸਨ। ਪਰ ਗੁਰੂ ਜੀ ਨੇ ਮਾਨਸਿਕ ਧਰਾਤਲ ਤੇ ਜਿਥੇ ਸਿੱਖਾਂ ਨੂੰ ਸਾਹਿਤਿਕ ਲੋਰੀਆਂ ਨਾਲ ਦ੍ਰਿੜ੍ਹ ਕੀਤਾ ਉਥੇ ਉਨ੍ਹਾਂ ਦੇ ਮਨ ਨੂੰ ਪਕਾ ਕਰਨ ਲਈ ਸਦਾ ਲਈ 'ਅ-ਮ੍ਰਿਤ' ਬਣਾਉਣ ਵਾਸਤੇ 'ਅੰਮ੍ਰਿਤ' ਦੀ ਪ੍ਰਥਾ ਚਲਾਈ। ਅੰਮ੍ਰਿਤ ਸਚਮੁਚ ਅਜੇਹੀ ਔਸ਼ਧੀ ਸੀ ਜਿਸ ਨੇ ਲਗਭਗ ਮਰ ਚੁਕੀ ਕੌਮ ਨੂੰ ਇਕਦਮ ਨੌ ਬਰ ਨੌ ਕਰ ਦਿੱਤਾ। ੧੮ਵੀਂ ਸਦੀ ਦਾ ਇਹ ਇਕ ਮਹਾਮ ਕ੍ਰਿਸ਼ਮਾ ਸੀ।

ਸਰ ਗੋਕਲ ਚੰਦ ਨਾਰੰਗ ਨੇ ਦਸਿਆ ਹੈ ਕਿ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤ ਕਰ ਕੇ, ਸਿੱਖਾਂ ਨੂੰ ਪਰਸਪਰ ਅਤੇ ਗੁਰੂ ਜੀ ਨਾਲ ਸਮਾਨਤਾ ਦਾ ਅਧਿਕਾਰ ਦੇ ਕੇ, ਸਾਂਝੇ ਪੂਜਾ ਅਤੇ ਯਾਤ੍ਰਾ ਸਥਾਨ ਕਾਇਮ ਕਰ ਕੇ, ਸਭਨਾਂ ਜਾਤੀਆਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਪਾਨ ਕਰਾ ਕੇ, ਅਤੇ ਸਭ ਨੂੰ ਸਮਾਨ ਰਹਿਤ ਰਖਣ ਲਈ ਆਦੇਸ਼ ਦੇ ਕੇ, ਇਕੋ ਨੇਤ੍ਰਿਤਵ ਅਧੀਨ ਸਾਂਝੇ ਆਦਰਸ਼ ਲਈ ਇਕਠਿਆਂ ਕਰ ਕੇ ਗੁਰੂ ਜੀ ਨੇ ਸਿੱਖਾਂ ਵਿਚ ਅਟੁਟ ਸੰਗਠਨ ਦੀ ਭਾਵਨਾ ਪੈਦਾ ਕੀਤੀ ਅਤੇ ਮੁਗ਼ਲ ਸੈਨਾ ਦੇ ਮੁਕਾਬਲੇ ਤੇ ਭੇਜਣ ਤੋਂ ਪਹਿਲਾਂ ਉਨ੍ਹਾਂ ਸਭਨਾਂ ਨੂੰ ਇਕ ਇਕਾਈ ਬਣਾ ਦਿੱਤਾ।

ਗੁਰੂ ਜੀ ਨੇ ਕਈਆਂ ਸਦੀਆਂ ਤੋਂ ਬਾਦ ਏਕਤਾ ਦੀ ਇਹ ਭਾਵਨਾ ਸਿੱਖਾਂ ਵਿਚ ਪੈਦਾ ਕੀਤੀ ਅਤੇ ਉਨ੍ਹਾਂ ਨੂੰ ਦਸਿਆ ਕਿ ਉਹ ਰਬ ਦੇ ਸਾਜੇ ਸੰਵਾਰੇ ਹਨ, ਉਹ ਰਬ ਸੱਚਾ ਹੀ ਉਨ੍ਹਾਂ ਦੀ ਹਰ ਹਾਲਤ ਵਿਚ ਸਹਾਇਤਾ ਕਰੇਗਾ, ਇਸ ਰਬੀ ਸੰਗਠਨ ਦੀ ਜਿਤ ਹੋਵੇਗੀ ਅਤੇ ਇਹ ਸਦਾ ਵਧਦਾ ਫੁਲਦਾ ਰਹੇਗਾ। ਪੰਜਾਂ ਸਿੱਖਾਂ ਵਿਚ ਗੁਰੂ ਜੀ ਨੇ ਰਬ ਵਸਦਾ ਦਸਿਆ ਅਤੇ ਇਹ ਵੀ ਦਿਸਆ ਕਿ ਗੁਰੂ ਸਦਾ ਸਿੱਖਾਂ ਦੇ ਅੰਗ ਸੰਗ ਹੈ। ਇਸ ਨਾਲ ਸਿੱਖਾਂ ਵਿਚ ਆਤਮਿਕ ਵਿਸ਼ਵਾਸ਼ ਵਧਿਆ ਅਤੇ ਉਹ ਸਦਾ ਲਈ ਉਤਸਾਹਮਈ ਹੋ ਗਏ। ਅਣਖ ਉਨ੍ਹਾਂ ਦੇ ਹਰ ਕਾਰਜ ਤੋਂ ਪ੍ਰਗਟ ਹੋਣ ਲਗ ਗਈ ਅਤੇ ਰਾਸ਼ਟਰੀ ਸੰਗਠਨ ਅਤੇ ਰਾਸ਼ਟਰੀ ਰਖਿਆ ਦੇ ਇਹ ਸਦਾ ਲਈ ਪ੍ਰਤੀਕ ਬਣ ਗਏ।

ਪਹਾੜੀ ਰਾਜੇ ਇਸ ਅੰਦੋਲਨ ਦੀ ਸਮਾਜਿਕ ਅਤੇ ਧਾਰਮਿਕ ਏਕਤਾ ਨੂੰ ਵੇਖ ਕੇ ਗ਼ਲਤਫ਼ਹਿਮੀਆਂ ਵਿਚ ਫਸ ਗਏ ਅਤੇ ਗੁਰੂ ਸਾਹਿਬ ਦੇ ਇਨ੍ਹਾਂ ਰਾਸ਼ਟਰੀ ਯਤਨਾਂ ਪਿਛੇ ਆਪਣੇ ਵਿਰੁੱਧ ਕਿਸੇ ਰਾਜਸੀ ਸਥਾਪਨਾ ਦੀ ਕਲਪਨਾ ਕਰਨ ਲਗੇ।

ਉਹ ਆਪਣੀਆਂ ਰਿਆਸਤਾਂ ਵਿਚੋਂ ਗੁਰੂ ਜੀ ਨੂੰ ਸਦਾ ਲਈ ਕਢ ਦੇਣਾ ਚਾਹੁੰਦੇ ਸਨ । ਇਸ ਉਦੇਸ਼ ਦੇ ਅਧੀਨ ਅਜਮੇਰ ਚੰਦ ਵਾਲੀਏ ਕਹਿਲੂਰ ਨੇ ਗੁਰੂ ਜੀ ਨੂੰ ਆਨੰਦਪੁਰ ਛਡਣ ਜਾਂ ਮਾਲੀਆ ਦੇਣ ਲਈ ਕਿਹਾ । ਦੋਹਾਂ ਸ਼ਰਤਾਂ ਨੂੰ ਗੁਰੂ ਜੀ ਨੇ ਅਪ੍ਰਵਾਨ ਕਰ ਦਿੱਤਾ । ਫਲਸਰੂਪ, ਅਜਮੇਰ ਚੰਦ ਕਹਿਲੂਰੀਏ, ਬੀਰ ਸਿੰਘ ਜਸਵਾਲੀਏ ਅਤੇ ਮਦਨ ਪਾਲ ਸਿਰਮੂਰੀਏ ਨੇ ਮਿਲ ਕੇ ਦਿੱਲੀ ਦੇ ਉਚ ਅਧਿਕਾਰੀ ਦੁਆਰਾ ਔਰੰਗਜ਼ੇਬ ਨੂੰ ਗੁਰੂ ਜੀ ਦੇ ਵਿਰੁੱਧ ਲੜਾਈ ਲੜਨ ਲਈ ਸਹਾਇਤਾ ਨਿਮਿਤ ਲਿਖਿਆ । ਔਰੰਗਜ਼ੇਬ ਨੇ ਆਪਣੇ ਦੋ ਜਰਨੈਲਾਂ, ਪੈਂਦੇ ਖਾਂ ਅਤੇ ਦੀਨਾ ਬੇਗ ਅਧੀਨ ੧੦,੦੦੦ ਦੀ ਸੈਨਿਕ ਟੁਕੜੀ ਘਲੀ । ਇਧਰੋਂ ਸਰਹੰਦ ਦੇ ਸੂਬੇ ਨੇ ਵੀ ਆਪਣੀ ਫ਼ੌਜ ਮੱਦਦ ਲਈ ਘਲੀ । ਤੇ, ਇਸ ਤਰ੍ਹਾਂ ਪਹਾੜੀ ਰਾਜਿਆਂ ਨੇ ਇਕ ਵੱਡੇ ਦਲ ਬਲ ਸਹਿਤ ਸੰਨ ੧੭੦੦ ਈ. ਵਿਚ ਗੁਰੂ ਜੀ ਤੇ ਆਕ੍ਰਮਣ ਕਰਨ ਲਈ ਪ੍ਰਸਥਾਨ ਕੀਤਾ । ਗੁਰੂ ਜੀ ਵੀ ਅਵੇਸਲੇ ਨਹੀਂ ਸਨ, ਉਨ੍ਹਾਂ ਨੇ ਵੀ ਇਸ ਮੁਹਿਮ ਦੀ ਟੱਕਰ ਲਈ ਆਵਸ਼ਕ ਪ੍ਰਬੰਧ ਕਰ ਲਿਆ ।

ਮੁਸਲਮਾਨਾਂ ਨੇ ਜਹਾਦ ਦਾ ਨਾਅਰਾ ਲਾਇਆ ਅਤੇ ਮੁਗ਼ਲ ਸੈਨਾ ਬੜੀ ਦਲੇਰੀ ਅਤੇ ਵੀਰਤਾ ਨਾਲ ਲੜੀ । ਪਰ ਗੁਰੂ ਜੀ ਨੇ ਪੈਂਦੇ ਖਾਂ ਨੂੰ ਤੀਰ ਮਾਰ ਕੇ ਧਰਤੀ ਤੇ ਲਿਟਾ ਦਿੱਤਾ, ਦੀਨਾ ਬੇਗ ਵੀ ਘਾਇਲ ਹੋ ਗਿਆ । ਮੁਸਲਮਾਨ ਫ਼ੌਜਾਂ ਦੇ ਹੌਂਸਲੇ ਟੁਟ ਗਏ । ਉਹ ਜਿਧਰ ਮੂੰਹ ਆਇਆ, ਨਠ ਤੁਰੀਆਂ । ਪਹਾੜੀਆਂ ਨੇ ਵੀ ਬੜੀ ਮੁਸ਼ਕਿਲ ਨਾਲ ਜਾਨ ਬਚਾਈ । ਕੁਝ ਸਮੇਂ ਬਾਦ ਫਿਰ ਉਨ੍ਹਾਂ ਨੇ ਮਤਾ ਪਕਾਇਆ ਅਤੇ ਇਸ ਵਾਰ ਗੁਰੂ ਜੀ ਨਾਲ ਬਿਨਾ ਮੁਗ਼ਲਾਂ ਦੀ ਸਹਾਇਤਾ ਲਏ ਯੁੱਧ ਕਰਨ ਦੀ ਠਾਣੀ । ਕੁਝ ਗੁਜਰ ਅਤੇ ਰੰਘੜ ਵੀ ਨਾਲ ਰਲਾ ਲਏ । ਅਨੰਦਗੜ੍ਹ ਕਿਲ੍ਹੇ ਨੂੰ ਸਭ ਪਹਾੜੀ ਰਾਜਿਆਂ ਨੇ ਮਿਲ ਕੇ ਘੇਰ ਲਿਆ । ਅਨੇਕਾਂ ਯਤਨ ਕਰਨ ਤੇ ਵੀ ਉਹ ਗੁਰੂ ਜੀ ਨੂੰ ਕੁਝ ਵੀ ਨੁਕਸਾਨ ਨ ਪਹੁੰਚਾ ਸਕੇ । ਆਖ਼ੀਰ ਉਨ੍ਹਾਂ ਦੀਆਂ ਅਨੇਕ ਪ੍ਰਕਾਰ ਦੀਆਂ ਕਸਮਾਂ ਚੁਕਣ ਤੇ ਗੁਰੂ ਸਾਹਿਬ ਅਸਥਾਈ ਤੌਰ ਤੇ ਪਹਿਲਾਂ ਨਿਰਮੋਹ ਅਤੇ ਫਿਰ ਬਸਾਲੀ ਚਲੇ ਗਏ ਅਤੇ ਕੁਝ ਸਮਾਂ ਉਥੇ ਟਿਕ ਕੇ ਫਿਰ ਆਨੰਦਪੁਰ ਮੁੜ ਆਏ ।

ਆਪਣੀਆਂ ਲਗਾਤਾਰ ਹਾਰਾਂ ਤੋਂ ਖਿਝ ਕੇ ਪਹਾੜੀ ਰਾਜਿਆਂ ਨੇ ਮਿਲ ਕੇ ਔਰੰਗਜ਼ੇਬ ਅਗੇ ਮੱਦਦ ਲਈ ਪ੍ਰਾਰਥਨਾ ਕੀਤੀ । ਔਰੰਗਜ਼ੇਬ ਨੇ ਜਰਨੈਲ ਸੈਦ ਖਾਂ ਦੀ ਕਮਾਂਡ ਅਧੀਨ ਇਕ ਭਾਰੀ ਫੌਜ ਪੰਜਾਬ ਨੂੰ ਘਲੀ । ਸੈਦ ਖਾਂ ਪੀਰ ਬੁਧੂ ਸ਼ਾਹ ਦਾ ਸਾਲਾ ਸੀ । ਉਸ ਨੇ ਪੀਰ ਜੀ ਅਤੇ ਆਪਣੀ ਭੈਣ ਤੋਂ ਗੁਰੂ ਜੀ ਦੀ ਅਜ਼ਮਤ ਦੀਆਂ ਗੱਲਾਂ ਸੁਣੀਆਂ ਹੋਈਆਂ ਸਨ । ਜਦੋਂ ਉਹ ਯੁੱਧ ਵਿਚ ਗੁਰੂ ਜੀ ਦੇ ਸਾਹਣੇ ਆਇਆ ਤਾਂ ਉਨ੍ਹਾਂ ਦੇ ਨੂਰਾਨੀ ਵਿਅਕਤਿਤਵ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਸਦਾ ਲਈ ਸੈਨਿਕ ਜੀਵਨ ਛਡ ਕੇ ਗੁਰੂ ਜੀ ਦਾ ਹੋ ਗਿਆ ਅਤੇ ਆਨੰਦਪੁਰੀ ਦੀਆਂ ਪਹਾੜੀਆਂ ਵਿਚ ਹੀ ਵਿਚਰਣ ਕਰਨ ਲਗ ਪਿਆ । ਇਸ ਤਰ੍ਹਾਂ ਇਹ ਮੁਹਿਮ ਵੀ ਅਸਫਲ ਰਹੀ ।

**ਆਨੰਦਪੁਰ ਦਾ ਘੇਰਾ** : ਅੰਤ ਹਾਰ ਹੁਟ ਕੇ ਅਜਮੇਰ ਚੰਦ ਨੇ ਸਾਰੇ ਪਹਾੜੀ ਰਾਜਿਆਂ ਤੋਂ ਗੁਰੂ ਜੀ ਨੂੰ ਕੁਚਲਣ ਲਈ ਇਕ ਬਿਨੈ-ਪੱਤਰ ਤਿਆਰ ਕਰਵਾਇਆ ਅਤੇ ਆਪਣੇ ਪੁੱਤਰ ਹੱਥੀਂ ਉਸ ਨੂੰ ਦੱਖਣ ਵਿਚ ਔਰੰਗਜ਼ੇਬ ਪਾਸ ਘਲਿਆ। ਔਰੰਗਜ਼ੇਬ ਨੇ ਤੁਰਤ ਕਾਰਵਾਈ ਕਰਨ ਲਈ ਸੂਬਾ ਸਰਹੰਦ, ਲਾਹੌਰ ਅਤੇ ਦਿੱਲੀ ਨੂੰ ਆਦੇਸ਼ ਜਾਰੀ ਕੀਤਾ। ਉਹ ਆਪਣੇ ਦਲ-ਬਲ ਸਾਹਿਤ ਆਨੰਦਪੁਰ ਵਲ ਚੜ੍ਹ ਤੁਰੇ। ਉਧਰੋਂ ਰੋਪੜ ਦੇ ਸਥਾਨ ਤੇ ਪਹਾੜੀ ਰਾਜੇ ਵੀ ਆਪਣੀਆਂ ਫ਼ੌਜਾਂ ਸਹਿਤ ਅਪੜ ਗਏ। ਅਤੇ, ਇਸ ਤਰ੍ਹਾਂ ਇਕ ਭਾਰੀ ਲਸ਼ਕਰ ਨੇ ਗੁਰੂ ਜੀ ਤੇ ਹਮਲਾ ਕਰ ਦਿੱਤਾ। ਤਿੰਨ ਦਿਨ ਘਮਸਾਨ ਦਾ ਯੁੱਧ ਹੋਇਆ ਪਰ ਮੁਗ਼ਲ ਸੈਨਾ ਆਨੰਦਗੜ੍ਹ ਕਿਲ੍ਹੇ ਤੇ ਕਬਜ਼ਾ ਨ ਕਰ ਸਕੀ। ਉਨ੍ਹਾਂ ਨੇ ਆਖ਼ੀਰ ਵਿਚ ਬੜਾ ਕਰੜਾ ਘੇਰਾ ਘਤ ਦਿੱਤਾ। ਘੇਰਾ ਕਈ ਮਹੀਨੇ ਚਲਦਾ ਰਿਹਾ, ਪਰ ਸਿੱਖਾਂ ਨੇ ਡਟ ਕੇ ਮੁਕਾਬਲਾ ਜਾਰੀ ਰਖਿਆ। ਕਿਲ੍ਹੇ ਦੇ ਅੰਦਰ ਅੰਨ ਮੁਕ ਚੁਕਾ ਸੀ। ਦਰਖਤਾਂ ਦੀਆਂ ਛਿਲਾਂ, ਘਾਹ ਅਤੇ ਘੋੜਿਆਂ ਦਾ ਮਾਸ ਖਾਕੇ ਸਿੱਖ ਫ਼ੌਜਾਂ ਜੀਵਨ ਨਿਰਵਾਹ ਕਰ ਰਹੀਆਂ ਸਨ ਪਰ ਉਨ੍ਹਾਂ ਦੇ ਹੌਂਸਲੇ ਬੁਲੰਦ ਸਨ। ਮੁਗਲ ਫੌਜਾਂ ਦੀਆਂ ਕਈਆਂ ਤਸਲੀਆਂ ਦੇ ਬਾਵਜੂਦ ਗੁਰੂ ਜੀ ਕਿਲ੍ਹਾ ਛਡਣ ਲਈ ਤਿਆਰ ਨ ਹੋਏ। ਅੰਤ ਵਿਚ ਔਰੰਗਜ਼ੇਬ ਨੇ ਗੁਰੂ ਜੀ ਨੂੰ ਕੁਰਾਨ ਦੀ ਕਸਮ ਤੇ ਆਧਾਰਿਤ ਚਿੱਠੀ ਲਿਖੀ ਕਿ ਜੇ ਉਹ ਕਿਲ੍ਹਾ ਛਡ ਦੇਣ ਤਾਂ ਉਨ੍ਹਾਂ ਦੀ ਸੁਤੰਤ੍ਰਤਾ ਵਿਚ ਕੋਈ ਵਿਘਨ ਨਹੀਂ ਪਾਇਆ ਜਾਵੇਗਾ। ਗੁਰੂ ਜੀ ਇਸ ਚਾਲ ਨੂੰ ਸਮਝਦੇ ਸਨ। ਪਰ ਸਿੱਖਾਂ ਅਤੇ ਮਾਤਾ ਜੀ ਦੇ ਬਹੁਤ ਜ਼ੋਰ ਦੇਣ ਤੇ ਅੰਤ ਸੰਨ ੧੭੦੪ ਈ. ਨੂੰ ਉਨ੍ਹਾਂ ਨੇ ਕਿਲ੍ਹਾ ਛਜ ਦਿੱਤਾ। ਕਿਲ੍ਹਾ ਛਡਣ ਦੀ ਦੇਰ ਸੀ ਕਿ ਮੁਗ਼ਲ ਸੈਨਾ ਨੇ ਉਨ੍ਹਾਂ ਦਾ ਪਿਛਾ ਕਰਨਾ ਸ਼ੁਰੂ ਕਰ ਦਿੱਤਾ। ਅਗੋਂ ਸਰਸਾ ਨਦੀ ਚੜ੍ਹੀ ਹੋਈ ਸੀ। ਸਰਦੀ ਦੀ ਕਾਲੀ ਬੋਲੀ ਰਾਤ ਵਿਚ ਕਈ ਸਿੱਖ ਮੁਗ਼ਲਾਂ ਨਾਲ ਲੜਦੇ ਸ਼ਹੀਦ ਹੋ ਗਏ, ਕਈ ਨਦੀ ਵਿਚ ਰੁੜ੍ਹ ਗਏ। ਗੁਰੂ ਜੀ ਦਾ ਪਰਿਵਾਰ ਨਿਖੜ ਗਿਆ ਅਤੇ ਆਪ ਚਾਲੀ ਸਿੱਖਾਂ ਅਤੇ ਦੋ ਵੱਡੇ ਸਾਹਿਬਜ਼ਾਦਿਆਂ ਸਹਿਤ ਮੁਗ਼ਲ ਸੈਨਾ ਨਾਲ ਦੋ ਦੋ ਹੱਥ ਕਰਨ ਲਈ ਚਮਕੌਰ ਦੀ ਕੱਚੀ ਗੜ੍ਹੀ ਵਿਚ ਆ ਬਿਰਾਜੇ।

**ਚਮਕੌਰ ਦਾ ਯੁਧ** : ਗੁਰੂ ਜੀ ਦੀ ਅਦੁੱਤੀ ਵੀਰਤਾ ਦਾ ਨਮੂਨਾ ਚਮਕੌਰ ਦਾ ਯੁੱਧ ਹੈ। ਡਾ. ਇੰਦੂ ਭੂਸ਼ਣ ਬੈਨਰਜੀ ਨੇ ਇਸ ਯੁੱਧ ਨੂੰ ਵੀਰਤਾ ਦੀ ਅਤਿ ਉੱਤਮ ਮਿਸਾਲ ਦਸਿਆ ਹੈ। ਇਸ ਯੁੱਧ ਵਿਚ ਗੁਰੂ ਜੀ ਨੇ ਆਪਣੇ ਰਾਸ਼ਟਰ ਦੀ ਆਨ ਅਤੇ ਸ਼ਾਨ ਰਖਣ ਵਾਸਤੇ ਆਪਣੇ ਪਿਤਾ ਤੋਂ ਬਾਦ ਲਾਡਾਂ ਮਲ੍ਹਾਰਾਂ ਨਾਲ ਪਾਲੇ ਦੋ ਪੁੱਤਰਾਂ ਨੂੰ ਬਲੀ ਵੇਦੀ ਤੇ ਚੜ੍ਹਾ ਦਿੱਤਾ। ਉਹ ਆਪ ਵੀ ਯੁੱਧ ਵਿਚ ਜੂਝਣ ਲਈ ਮਨ ਬਣਾਈ ਬੈਠੇ ਸਨ, ਪਰ ਪੰਜ ਸਿੰਘਾਂ ਦੀ ਪਚਾਇਤ ਨੇ ਆਪ ਨੂੰ ਗੜ੍ਹੀ ਛਡਣ ਲਈ ਕਿਹਾ। ਆਪ ਉਨ੍ਹਾਂ ਦਾ ਕਿਹਾ ਨ ਮੋੜ ਸਕੇ ਅਤੇ ਰਾਤ ਨੂੰ ਤਿੰਨ ਸਿੱਖਾਂ ਸਮੇਤ ਗੜ੍ਹੀ ਛਡ ਦਿੱਤੀ। ਪਿਛੇ ਰਹੇ ਦੋ ਸਿੱਖ, ਗੁਰੂ ਜੀ ਦੇ ਕਿਸੇ ਸੁਰਖਿਅਤ ਥਾਂ ਤੇ ਪਹੁੰਚਣ ਤਕ ਮੁਗਲ ਸੈਨਾ ਨੂੰ ਧੋਖਾ ਦੇਣ ਲਈ, ਛਦਮ ਰੂਪ ਵਿਚ ਬੈਠੇ ਰਹੇ ਅਤੇ ਫਿਰ ਸ਼ਹੀਦੀਆਂ ਪ੍ਰਾਪਤ ਕਰ ਗਏ।

**ਮਾਛੀਵਾੜੇ ਨੂੰ ਪ੍ਰਸਥਾਨ :** ਚਮਕੌਰ ਦੀ ਗੜ੍ਹੀ ਤੋਂ ਨਿਕਲ ਕੇ ਗੁਰੂ ਜੀ ਅੰਨ੍ਹੇਰੇ ਵਿਚ ਭਟਕਦੇ ਰਹੇ, ਸਾਥੀ ਵਿਛੜ ਗਏ। ਮਾਛੀਵਾੜੇ ਦੇ ਜੰਗਲ ਵਿਚ ਬਿਨਾ ਕਿਸੇ ਸੰਗੀ, ਸਾਥੀ, ਸਹਾਰੇ ਜਾਂ ਮੱਦਦ ਦੇ ਨੰਗੇ ਪੈਰੀਂ ਅਤੇ ਭੁਖੇ ਪੇਟ ਗੁਰੂ ਜੀ ਕਈ ਦਿਨ ਘੁੰਮਦੇ ਰਹੇ। ਸੌਣ ਲਈ ਕੋਰੇ ਭਰੀ ਨੰਗੀ ਧਰਤੀ, ਅੱਕ ਦਾ ਆਹਾਰ ਅਤੇ ਮਿੱਟੀ ਦੇ ਢੇਲੇ ਦਾ ਸਰਹਾਣਾ—ਇਹ ਸੀ ਸਥਿਤੀ ਜਿਸ ਨੂੰ ਰਾਸ਼ਟਰ ਸੁਤੰਤ੍ਰਤਾ ਦੇ ਪ੍ਰਬਲ ਚਾਹਵਾਨ ਗੁਰੂ ਗੋਬਿੰਦ ਸਿੰਘ ਨੇ ਖਿੜੇ ਮਥੇ ਸਹਾਰਿਆ, ਆਪਣਾ ਸਾਹਸ ਕਾਇਮ ਰਖਿਆ ਅਤੇ ਸਦਾ ਦੇਸ਼ ਦੇ ਉੱਜਵਲ ਭਵਿਸ਼ ਦੀ ਕਲਪਨਾ ਕਰਦੇ ਰਹੇ। ਉਨ੍ਹਾਂ ਦੀ ਭਾਵਨਾ, ਹਿੰਮਤ, ਵਿਸ਼ਵਾਸ਼ ਅਤੇ ਰਾਸ਼ਟਰ ਪਿਆਰ ਹੇਠ ਲਿਖੇ ਉਦਗਾਰ ਤੋਂ ਭਲੀ ਭਾਂਤ ਸਪੱਸ਼ਟ ਹੈ—

ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।
ਤੁਧ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ।
ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ।
ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦਾ ਰਹਿਣਾ।
(ਦਸਮ ਗ੍ਰੰਥ, ਪੰਨਾ ੭੧੧)

ਮੁਗ਼ਲ ਸੈਨਾ ਨੇ ਮਾਛੀਵਾੜੇ ਦੇ ਜੰਗਲ ਨੂੰ ਕੜਾ ਪਹਿਰਾ ਘਤ ਦਿੱਤਾ ਤਾਂ ਜੋ ਗੁਰੂ ਜੀ ਬਚ ਕੇ ਨਿਕਲ ਨ ਜਾਣ। ਜੰਗਲ ਵਿਚ ਭੌਂਦਿਆਂ ਗੁਰੂ ਜੀ ਨੂੰ ਨਬੀ ਖਾਂ ਅਤੇ ਗ਼ਨੀ ਖਾਂ ਨਾਂ ਦੇ ਦੋ ਰੁਹੇਲੇ ਪਠਾਣ ਭਰਾ ਮਿਲੇ। ਇਹ ਗੁਰੂ ਜੀ ਦੀ ਨੌਕਰੀ ਵਿਚ ਰਹਿ ਚੁਕੇ ਸਨ ਅਤੇ ਫਿਰ ਘੋੜਿਆਂ ਦਾ ਵਪਾਰ ਕਰਨ ਲਗ ਗਏ ਸਨ। ਗੁਰੂ ਜੀ ਪਾਸ ਇਹ ਘੋੜੇ ਵੇਚਦੇ ਸਨ। ਨਿਕਟ ਸੰਪਰਕ ਕਰਕੇ ਉਹ ਜਾਣਦੇ ਸਨ ਕਿ ਗੁਰੂ ਜੀ ਮੁਸਲਮਾਨਾਂ ਦੇ ਵਿਰੋਧੀ ਨਹੀਂ ਸਨ, ਉਹ ਤਾਂ ਕੇਵਲ ਭ੍ਰਸ਼ਟ ਮੁਗ਼ਲ ਸਰਕਾਰ ਪ੍ਰਤਿ ਕ੍ਰਾਂਤੀ ਕਰ ਰਹੇ ਹਨ। ਇਸ ਲਈ 'ਸਤਿ' ਦੀ ਸਥਾਪਨਾ ਵਾਸਤੇ ਲੜਨ ਵਾਲੇ ਇਸ ਮਹਾਨ ਪੁਰਖ ਨੂੰ ਹਰ ਕੀਮਤ ਤੇ ਘੇਰੇ ਵਿਚੋਂ ਕੱਢਣ ਲਈ ਉਨ੍ਹਾਂ ਦੋਹਾਂ ਭਰਾਵਾਂ ਨੇ ਦ੍ਰਿੜ੍ਹ ਫ਼ੈਸਲਾ ਕੀਤਾ ਅਤੇ ਗੁਰੂ ਜੀ ਤੇ ਉਨ੍ਹਾਂ ਦੇ ਤਿੰਨਾਂ ਸਾਥੀਆਂ ਨੂੰ ਨੀਲੇ ਬਸਤ੍ਰ ਧਾਰਣ ਕਰਵਾਏ, ਕੇਸ ਪਿਛੇ ਵਲ ਖੁਲ੍ਹਵਾ ਦਿੱਤੇ। ਗੁਰੂ ਜੀ ਨੂੰ ਸੁਖਪਾਲ ਵਿਚ ਬਿਠਾ ਕੇ ਮੁਗ਼ਲ ਸੈਨਾ ਦੇ ਘੇਰੇ ਵਿਚੋਂ ਬਾਹਿਰ ਕੱਢਣ ਲਈ ਤੁਰ ਪਏ। ਰਾਹ ਵਿਚ ਮਿਲਣ ਵਾਲਿਆਂ ਨੂੰ ਦਸਦੇ ਕਿ ਉਹ ਉਚ ਸ਼ਰੀਫ਼ ਦੇ ਪੀਰ ਨੂੰ ਲਈ ਜਾ ਰਹੇ ਹਨ। ਅਗੇ ਚਲ ਕੇ ਉਨ੍ਹਾਂ ਨੂੰ ਇਕ ਸੈਨਿਕ ਟੁਕੜੀ ਨੇ ਰੋਕ ਲਿਆ ਅਤੇ ਉਹ ਪੀਰ ਦੀ ਵਾਸਤ-ਵਿਕਤਾ ਬਾਰੇ ਪੜਤਾਲ ਕਰਨ ਲਗੇ। ਉਨ੍ਹਾਂ ਨੂੰ ਸ਼ਕ ਸੀ ਕਿ ਕਿਸੇ ਛਦਮ ਵੇਸ ਵਿਚ ਗੁਰੂ ਜੀ ਉਨ੍ਹਾਂ ਤੋਂ ਬਚ ਕੇ ਨਿਕਲ ਨ ਜਾਣ। ਇਹ ਨਿਸਚਾ ਕਰਨ ਲਈ ਕਿ ਇਹ ਗੁਰੂ ਜੀ ਹਨ ਜਾਂ ਨਹੀਂ, ਉਨ੍ਹਾਂ ਨੇ ਗੁਰੂ ਜੀ ਨੂੰ ਅਰਬੀ, ਫ਼ਾਰਸੀ ਅਤੇ ਕੁਰਾਨ ਪੜ੍ਹਾਉਣ ਵਾਲੇ ਉਸਤਾਦ ਕਾਜ਼ੀ ਪੀਰ ਮੁਹੰਮਦ ਨੂੰ, ਜੋ ਨੇੜੇ ਲਗਦੇ ਸਲੋਹ ਪਿੰਡ ਦਾ ਨਿਵਾਸੀ ਸੀ, ਬੁਲਵਾਇਆ। ਕਾਜ਼ੀ ਨੂੰ ਇਹ ਗਿਆਨ ਸੀ ਕਿ ਗੁਰੂ ਜੀ

ਉਸ ਦੇ ਪ੍ਰਸਤਾਵ ਨੂੰ ਠੁਕਰਾ ਦਿੱਤੇ ਜਾਣ ਤੇ ਉਹ ਦਰਬਾਰ ਵਿਚੋਂ ਉਠ ਕੇ ਚਲਾ ਗਿਆ ।

ਵਜ਼ੀਰ ਖਾਂ ਨੇ ਬਚਿਆਂ ਨੂੰ ਦੀਵਾਰ ਵਿਚ ਬੜੀ ਬੇਦਰਦੀ ਨਾਲ ਚਿਣਵਾ ਦਿੱਤਾ । ਆਪਣੇ ਮਾਸੂਮ ਪੋਤਰਿਆਂ ਦਾ ਪੀੜਾਕਾਰੀ ਅੰਤ ਸੁਣ ਕੇ ਮਾਤਾ ਜੀ ਅਜੇਹੇ ਬੇਹੋਸ਼ ਹੋਏ ਕਿ ਫਿਰ ਕਦੇ ਹੋਸ਼ ਵਿਚ ਨ ਆ ਸਕੇ । ਇਸ ਸਾਰੇ ਸਾਕੇ ਵਿਚ ਮਲੇਰ-ਕੋਟਲੇ ਦੇ ਮੁਸਲਮਾਨ ਨਵਾਬ ਨੇ ਗੁਰੂ-ਪੁੱਤਰਾਂ ਦਾ ਪੱਖ ਲਿਆ ਪਰ ਗੰਗੂ ਬ੍ਰਾਹਮਣ ਦੀ ਬੇਈਮਾਨੀ ਅਤੇ ਦੀਵਾਨ ਕੁਲਜਸ (ਸੁਚਾ ਨੰਦ) ਦੀ ਸੂਬੇ ਨੂੰ ਦਿੱਤੀ ਉਕਸਾਹਟ ਨੇ ਮਾਸੂਮਾਂ ਦਾ ਅੰਤ ਨੇੜੇ ਲਿਆਂਦਾ । ਰਾਸ਼ਟਰ ਪਿਤਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੁਪੁੱਤਰਾਂ ਦੇ ਮਨ ਵਿਚ ਦੇਸ਼ ਰਖਿਆ ਲਈ ਕਿਤਨੇ ਗੌਰਵ ਦੀ ਭਾਵਨਾ ਭਰ ਦਿੱਤੀ ਸੀ, ਇਹ ਗੱਲ ਮੁਹੰਮਦ ਲਤੀਫ਼ ਦੇ 'ਪੰਜਾਬ ਦਾ ਇਤਿਹਾਸ' ਤੋਂ ਸਪੱਸ਼ਟ ਹੋ ਜਾਂਦੀ ਹੈ । ਉਹ ਲਿਖਦਾ ਹੈ ਕਿ ਬਚਿਆਂ ਦੀ ਮਾਸੂਮ ਪ੍ਰਕ੍ਰਿਤੀ ਤੋਂ ਪ੍ਰਭਾਵਿਤ ਹੋ ਕੇ ਪ੍ਰਸੰਨ ਹੋਏ ਵਜ਼ੀਰ ਖਾਂ ਨੇ ਦਇਆ ਭਾਵ ਨਾਲ ਕਿਹਾ—"ਬਚਿਓ! ਜੇ ਤੁਸੀਂ ਮੁਕਤ ਕਰ ਦਿੱਤੇ ਜਾਓ ਤਾਂ ਕੀ ਕਰੋਗੇ" । ਗੁਰੂ-ਪੁੱਤਰਾਂ ਨੇ ਉੱਤਰ ਦਿੱਤਾ—"ਅਸੀਂ ਆਪਣੇ ਸਿੱਖਾਂ ਨੂੰ ਮੁੜ ਕੇ ਇਕੱਠੇ ਕਰਾਂਗੇ, ਉਨ੍ਹਾਂ ਵਿਚ ਹਥਿਆਰ ਵੰਡਾਂਗੇ, ਤੇਰੇ ਵਿਰੁੱਧ ਲੜ ਕੇ ਤੈਨੂੰ ਮਾਰ ਦਿਆਂਗੇ ।" ਸੂਬੇ ਨੇ ਫਿਰ ਪੁਛਿਆ ਕਿ ਜੇ ਤੁਸੀਂ ਹਾਰ ਗਏ ਤਾਂ ਫਿਰ ਤੁਸੀਂ ਕੀ ਕਰੋਗੇ । ਬਚਿਆ ਨੇ ਕਿਹਾ—"ਅਸੀਂ ਫਿਰ ਸੈਨਿਕ ਇਕੱਠੇ ਕਰਾਂਗੇ, ਜਾਂ ਤੈਨੂੰ ਮਾਰ ਦਿਆਂਗੇ ਜਾਂ ਆਪ ਸ਼ਹੀਦ ਹੋ ਜਾਵਾਂਗੇ" । ਬਚਿਆਂ ਦੀ ਅਦੁੱਤੀ ਕੁਰਬਾਨੀ ਦਾ ਦੁਖਾਂ ਭਰਿਆ ਸਮਾਚਾਰ ਮਾਹੀ ਨੇ ਗੁਰੂ ਜੀ ਨੂੰ ਦਿੱਤਾ । ਗੁਰੂ ਜੀ ਨੇ ਬੜੇ ਸਬਰ, ਧੀਰਜ ਅਤੇ ਸਹਿਜ ਭਾਵ ਨਾਲ ਇਹ ਜਰਿਆ ਅਤੇ ਕਿਹਾ ਕਿ ਬਚਿਆਂ ਦਾ ਮਹਾਨ ਬਲੀਦਾਨ ਹੁਣ ਮੁਗ਼ਲ ਸਰਕਾਰ ਨੂੰ ਸੁਰਖਿਅਤ ਨਹੀਂ ਰਹਿਣ ਦੇਵੇਗਾ । ਰਾਸ਼ਟਰ ਦੇ ਉੱਥਾਨ ਲਈ, ਆਪਣਾ ਜੀਵਨ ਉਤਸਰਗ ਕਰਨ ਵਾਲੇ ਮਾਸੂਮ ਬਚਿਆਂ ਦਾ ਸਰਹੰਦ ਸਥਿਤ ਸਮਾਰਕ ਧਰਮ ਅਤੇ ਦੇਸ਼ ਦੇ ਪਿਆਰ ਦੀ ਅਦੁੱਤੀ ਭਾਵਨਾ ਦਾ ਉਤਸਾਹ-ਵਰਧਕ ਪ੍ਰਤੀਕ ਹੈ । ਸਚਮੁਚ ਰਾਸ਼ਟਰ ਦੇ ਬਾਗ਼ ਦੇ ਉਨ੍ਹਾਂ ਕੱਚੇ ਬੂਟਿਆਂ ਨੇ ਪੱਕੇ ਫਲ ਦੇ ਕੇ ਨਿਹਾਲ ਕਰ ਦਿੱਤਾ ।

**ਜ਼ਫ਼ਰਨਾਮੇ ਦੀ ਰਚਨਾ** : ਰਾਏ ਕਲਾ ਦੇ ਪਿਡ ਤੋਂ ਚਲ ਕੇ ਗੁਰੂ ਜੀ ਦੀਨੇ ਪਹੁੰਚੇ । ਉਥੋਂ ਦੇ ਤਿੰਨ ਭਰਾਵਾਂ—ਸ਼ਮੀਰੇ, ਲਖਮੀਰੇ ਅਤੇ ਤਖਤ ਮਲ ਨੇ ਗੁਰੂ ਜੀ ਦਾ ਬੜਾ ਸਤਿਕਾਰ ਕੀਤਾ ਅਤੇ ਬਿਨਾ ਕਿਸੇ ਤੋਂ ਡਰੇ ਉਨ੍ਹਾਂ ਨੂੰ ਆਪਣੇ ਪਾਸ ਨਿਵਾਸ ਦਿੱਤਾ । ਇਥੇ ਠਹਿਰ ਕੇ ਗੁਰੂ ਜੀ ਨੇ ਬੀਤੀਆਂ ਘਟਨਾਵਾਂ ਤੇ ਵਿਚਾਰ ਕੀਤਾ ਅਤੇ ਔਰੰਗਜ਼ੇਬ ਨੂੰ ਲਿਖੀ ਇਕ ਚਿੱਠੀ ਰਾਹੀਂ, ਜੋ 'ਜ਼ਫ਼ਰਨਾਮਾ' (ਜਿਤ ਦੀ ਚਿੱਠੀ) ਨਾਂ ਕਰ ਕੇ ਪ੍ਰਸਿੱਧ ਹੈ, ਉਸ ਦੇ ਕਾਲੇ ਕਰਤੂਤਾਂ ਤੇ ਚਾਨਣਾ ਪਾਇਆ । ਇਹ ਦਸਿਆ ਕਿ ਮੈਨੂੰ ਤਲਵਾਰ ਕਿਉਂ ਚੁਕਣੀ ਪਈ । ਬਾਦਸ਼ਾਹ ਨੂੰ ਸਾਫ਼ ਲਿਖਿਆ ਕਿ "ਨ ਤੂੰ ਈਮਾਨ ਦਾ ਪੁਜਾਰੀ ਹੈਂ ਅਤੇ ਨ ਹੀ ਆਪਣੇ ਮਜ਼੍ਹਬ ਦੇ ਵਾਸਤਵਿਕ ਵਿਧਾਨ

ਨੂੰ ਜਾਣਦਾ ਹੈਂ ।...ਨਿਸੰਗ ਹੋ ਕੇ ਕਿਸੇ ਦਾ ਖ਼ੂਨ ਨ ਡੋਲ, ਕਿਉਂਕਿ ਆਕਾਸ਼ (ਕਾਲ ਚਕਰ) ਤੇਰਾ ਵੀ ਖ਼ੂਨ ਤਲਵਾਰ ਨਾਲ ਡੋਹਲੇਗਾ ।...ਕੀ ਹੋਇਆ ਜੇ ਤੂੰ ਮੇਰੇ ਚੌਹਾਂ ਬੱਚਿਆਂ ਨੂੰ ਕਤਲ ਕਰ ਦਿੱਤਾ ਪਰ ਅਜੇ ਵੇਹੁਲਾ ਸੱਪ ਬਾਕੀ ਰਹਿੰਦਾ ਹੈ। ਇਸ ਵਿਚ ਤੇਰੀ ਕੀ ਵੀਰਤਾ ਹੈ ਕਿ ਤੂੰ ਚਿੰਗਾਰੀਆਂ ਨੂੰ ਬੁਝਾਵੇਂ ਅਤੇ ਇਸ ਤਰ੍ਹਾਂ ਅੱਗ ਨੂੰ ਹੋਰ ਭੜਕਾਵੇਂ ।...ਮੈਂ ਤੈਨੂੰ ਰਬ ਸ਼ਿਨਾਸ ਨਹੀਂ ਸਮਝਦਾ ਕਿਉਂਕਿ ਤੇਰੇ ਵਲੋਂ ਦਿਲ ਨੂੰ ਦੁਖਾਉਣ ਵਾਲੇ ਕੰਮ ਹੋਏ ਹਨ।" ਇਸ ਪ੍ਰਕਾਰ ਦੇ ਨਿਸੰਗ ਅਤੇ ਦ੍ਰਿੜ੍ਹ ਵਿਚਾਰ ਪ੍ਰਗਟ ਕਰਨ ਵਾਲਾ ਸਚਮੁਚ ਕੋਈ ਨਿਡਰ ਅਤੇ ਬਲਵਾਨ ਯੋਧਾ ਹੀ ਹੋ ਸਕਦਾ ਹੈ ਜਿਸ ਦਾ ਸਰਵਸ੍ਵ ਦੇਸ਼ ਅਤੇ ਕੌਮ ਲਈ ਅਰਪਿਤ ਹੋਵੇ ।

ਦੀਨੇ ਤੋਂ ਗੁਰੂ ਜੀ ਜਲਾਲ, ਭਗਤਾ, ਕੋਟ-ਕਪੂਰਾ, ਢਿਲਵਾਂ, ਜੈਤੋ ਆਦਿ ਪਿੰਡਾਂ ਅਤੇ ਕਸਬਿਆਂ ਤੋਂ ਹੁੰਦੇ ਹੋਏ ਖਿਦਰਾਣੇ ਦੀ ਢਾਬ ਦੇ ਨੇੜੇ ਪੁਜੇ । ਉਥੇ ਉਨ੍ਹਾਂ ਨੇ ਮੁਗ਼ਲ ਸੈਨਾ ਨਾਲ ਜੂਝ ਰਹੇ ਬੇਦਾਅਵੀਏ ਸਿੱਖਾਂ ਦੀ ਟਿੱਬੀ ਤੋਂ ਤੀਰ ਚਲਾ ਕੇ ਸਹਾਇਤਾ ਕੀਤੀ ਅਤੇ ਜਦੋਂ ਪਾਣੀ ਦੇ ਅਭਾਵ ਕਰ ਕੇ ਮੁਗ਼ਲ ਸੈਨਿਕ ਗੁਰੂ ਜੀ ਦਾ ਹੋਰ ਪਿਛਾ ਕਰਨਾ ਛਡ ਕੇ ਮੁੜ ਗਏ ਤਾਂ ਗੁਰੂ ਜੀ ਟਿੱਬੀਓਂ ਉਤਰੇ ਅਤੇ ਸ਼ਹੀਦ ਸਿੱਖਾਂ ਦੀ ਪੜਤਾਲ ਕਰਨ ਲਗ ਪਏ । ਉਥੇ ਇਕ ਸਹਿਕਦਾ ਸਿੰਘ ਨਜ਼ਰ ਆਇਆ । ਉਹ ਬੇਦਾਅਵੀਆਂ ਦਾ ਜੱਥੇਦਾਰ ਸਰਦਾਰ ਮਹਾਂ ਸਿੰਘ ਸੀ। ਗੁਰੂ ਜੀ ਨੇ ਉਸ ਦੇ ਸਿਰ ਨੂੰ ਗੋਡੇ ਤੇ ਰਖਿਆ ਅਤੇ ਉਸ ਤੋਂ ਅੰਤਿਮ ਇੱਛਾ ਪੁਛੀ। ਮਹਾਂ ਸਿੰਘ ਨੇ ਬੇਦਾਅਵਾ ਫਾੜਨ ਲਈ ਅਰਜ਼ੋਈ ਕੀਤੀ। ਗੁਰੂ ਜੀ ਨੇ ਧਰਮ, ਜਾਤੀ ਅਤੇ ਰਾਸ਼ਟਰ ਦੀ ਏਕਤਾ ਦੀ ਵਿਨਾਸ਼ਕ ਭਾਵਨਾ ਤੋਂ ਅਨੁਪ੍ਰਾਣਿਤ ਉਸ ਬੇਦਾਅਵੇ ਨੂੰ ਤੁਰਤ ਕਢਿਆ ਅਤੇ ਮਹਾਂ ਸਿੰਘ ਦੇ ਸਾਹਮਣੇ ਫਾੜ ਦਿੱਤਾ। ਗੁਰੂ ਜੀ ਲਈ ਅਜੇਹੀ ਦਸਤਾਵੇਜ਼ ਨੂੰ ਆਪਣੇ ਪਾਸ ਰਖਣਾ ਅਸਹਿ ਸੀ, ਪਰ ਉਹ ਉਚਿਤ ਸਮੇਂ ਦੀ ਉਡੀਕ ਕਰ ਰਹੇ ਸਨ। ਆਪਣੇ ਅਨੁਯਾਈਆਂ ਦੀਆਂ ਭੁਲਾਂ ਨੂੰ ਬਖਸ਼ਣ ਦੀ ਸ਼ਕਤੀ ਵੀ ਗੁਰੂ ਜੀ ਵਿਚ ਅਪਾਰ ਸੀ।

**ਦਮਦਮੇ ਦਾ ਨਿਵਾਸ :** ਮੁਕਤਸਰ ਤੋਂ ਗੁਰੂ ਜੀ ਤਲਵੰਡੀ ਸਾਬੋ ਪਹੁੰਚੇ । ਆਨੰਦਪੁਰ ਛਡਣ ਉਪਰੰਤ ਉਹ ਇਥੇ ਹੀ ਅਧਿਕ ਸਮਾਂ ਠਹਿਰੇ । ਇਤਿਹਾਸਕਾਰ ਇਸ ਅਵਧੀ ਨੂੰ ਨੌਂ ਮਹੀਨੇ ਮੰਨਦੇ ਹਨ । ਇਥੇ ਉਨ੍ਹਾਂ ਨੇ ਮੁੜ ਸੈਨਿਕ ਸੰਗਠਠ ਆਰੰਭ ਕਰ ਦਿੱਤਾ । ਵਿਦਿਆ ਪ੍ਰਚਾਰ ਵੀ ਸ਼ੁਰੂ ਕੀਤਾ ਅਤੇ ਇਸ ਥਾਂ ਨੂੰ 'ਗੁਰੂ ਕੀ ਕਾਸ਼ੀ' ਦੀ ਪਦਵੀ ਪ੍ਰਦਾਨ ਕੀਤੀ । ਇਥੇ ਹੀ ਉਨ੍ਹਾਂ ਨੂੰ ਦਿੱਲੀ ਤੋਂ ਦੋਵੇਂ ਸੁਪਤਨੀਆਂ ਆ ਮਿਲੀਆਂ । ਚਾਰ ਲਾਲਾਂ ਬਾਰੇ ਉਨ੍ਹਾਂ ਦੇ ਪੁਛਣ ਤੇ ਗੁਰੂ ਜੀ ਨੇ ਬੜੀ ਧੀਰਤਾ, ਪਰੰਤੂ ਗੌਰਵ ਨਾਲ ਉੱਤਰ ਦਿੱਤਾ ਕਿ ਉਹ ਪੰਥ ਅਤੇ ਦੇਸ਼ ਲਈ ਸ਼ਹੀਦ ਹੋ ਚੁਕੇ ਹਨ । ਉਨ੍ਹਾਂ ਦਾ ਸ਼ਹੀਦ ਹੋਣਾ ਅਤਿ ਆਵਸ਼ਕ ਸੀ ਕਿਉਂਕਿ ਉਨ੍ਹਾਂ ਦੀ ਸ਼ਹਾਦਤ ਹਜ਼ਾਰਾਂ ਅਤੇ ਲੱਖਾਂ ਨੂੰ ਜੀਵਿਤ ਰਖਣ ਵਿਚ ਸਮਰਥ ਹੋਵੇਗੀ। ਉਨ੍ਹਾਂ ਦੇ ਬਲੀਦਾਨ ਨਾਲ ਸਾਰਾ ਦੇਸ਼ ਪ੍ਰਾਣਵਾਨ ਹੋ ਜਾਵੇਗਾ ਅਤੇ ਉਨ੍ਹਾਂ ਦੇ ਅਭਾਵ

ਦੀ ਪੂਰਤੀ ਖਾਲਸਾ ਜੱਥੇਬੰਦੀ ਕਰੇਗੀ। ਗੁਰੂ ਜੀ ਦੇ ਇਹ ਵਾਕ ਸੁਣ ਕੇ ਗੁਰੂ-ਪਤਨੀਆਂ ਅਵਾਕ ਰਹਿ ਗਈਆਂ, ਪਰ ਅੰਤ ਵਿਚ ਭਾਣਾ ਮੰਨ ਕੇ ਗੁਰੂ-ਸੇਵਾ ਵਿਚ ਜੁਟ ਗਈਆਂ। ਰਾਸ਼ਟਰ ਨਾਇਕ ਬਣਨ ਲਈ ਕੀ ਕੁਝ ਨਹੀਂ ਕਰਨਾ ਪੈਂਦਾ ਅਤੇ ਗੁਰੂ ਜੀ ਨੇ ਕੀ ਕੁਝ ਨਹੀਂ ਸੀ ਕੀਤਾ—ਇਹ ਉਕਤ ਵਿਵਰਣ ਤੋਂ ਸਪੱਸ਼ਟ ਹੋ ਗਿਆ ਹੈ।

ਇਹ ਸਨ ਗੁਰੂ ਜੀ ਦੇ ਜੀਵਨ ਦੀਆਂ ਕੁਝ ਪ੍ਰਮੁਖ ਘਟਨਾਵਾਂ ਜਿਨ੍ਹਾਂ ਤੋਂ ਉਨ੍ਹਾਂ ਦੀ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਪ੍ਰਗਟ ਹੁੰਦੀ ਹੈ। ਇਨ੍ਹਾਂ ਪ੍ਰਮੁਖ ਘਟਨਾਵਾਂ ਤੋਂ ਇਲਾਵਾ ਅਨੇਕਾਂ ਗੌਣ ਘਟਨਾਵਾਂ ਵੀ ਹਨ। ਇਨ੍ਹਾਂ ਸਭ ਨੇ ਮਿਲ ਕੇ ਦੇਸ਼ ਅੰਦਰ ਮੁੜ ਕੇ ਦੇਸ਼-ਭਗਤੀ ਅਤੇ ਰਾਸ਼ਟਰੀਅਤਾ ਦੀ ਭਾਵਨਾ ਦਾ ਸੰਚਾਰ ਕੀਤਾ। ਗੁਰੂ ਜੀ ਦਾ ਵਿਅਕਤਿਤਵ ਇਕ ਮਹਾਨ ਵਿਅਕਤਿਤਵ ਸੀ। ਉਨ੍ਹਾਂ ਨੇ ੪੨ ਵਰ੍ਹਿਆਂ ਦੀ ਆਪਣੀ ਸੰਖਪਿਤ ਆਯੂ ਵਿਚ ਦੇਸ਼ ਨੂੰ ਉਹ ਕੁਝ ਪ੍ਰਦਾਨ ਕੀਤਾ ਜੋ ਮਹਾ ਪੁਰਸ਼ਾਂ ਦੇ ਇਕ ਸਮੁਚੇ ਸਮੂਹ ਤੋਂ ਵੀ ਆਸ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੇ ਮਿੱਟੀ ਦੇ ਮਾਧੁਆਂ ਨੂੰ ਪ੍ਰਾਣਵਾਨ ਬਣਾ ਦਿੱਤਾ, ਉਨ੍ਹਾਂ ਵਿਚ ਸ੍ਵ-ਰਖਿਆ ਦੀ ਭਾਵਨਾ ਭਰ ਦਿੱਤੀ।

**ਵਿਅਕਤਿਤਵ** : ਗੁਰੂ ਜੀ ਦੇ ਵਿਅਕਤਿਤਵ ਦੀ ਇਸ ਵਿਲਖਣਤਾ ਦਾ ਕਾਰਣ ਇਹ ਸੀ ਕਿ ਉਹ ਸੰਤ ਅਤੇ ਸਿਪਾਹੀ ਦੋਵੇਂ ਸਨ। ਗੁਰੂ ਨਾਨਕ ਜੀ ਦੀ ਅਧਿਆਤਮਿਕ ਪਰੰਪਰਾ ਦੇ ਉਹ ਅੰਤਿਮ ਸ਼ਰੀਰਧਾਰੀ ਸੰਚਾਲਕ ਅਤੇ ਉਤਰਾਧਿਕਾਰੀ ਸਨ। ਤਲਵਾਰ ਪਕੜ ਕੇ ਨਰ-ਸੰਘਾਰ ਕਰਨਾ ਨ ਉਨ੍ਹਾਂ ਦਾ ਉਦੇਸ਼ ਸੀ ਅਤੇ ਨ ਹੀ ਵਿਵਸਾਇ। ਉਨ੍ਹਾਂ ਦਾ ਪ੍ਰਮੁਖ ਕੰਮ ਧਰਮ ਪ੍ਰਚਾਰ ਸੀ, ਪਰ ਰਾਸ਼ਟਰ ਹਿਤਾਂ ਦੀ ਵਿਰੋਧੀ ਸਰਕਾਰ ਦੀ ਮੌਜੂਦਗੀ ਵਿਚ ਕਿਸੇ ਦਾ ਧਰਮ ਸੁਰਖਿਅਤ ਨਹੀਂ ਰਹਿ ਸਕਦਾ। ਉਹ ਉਸ ਸਰਕਾਰ ਤੋਂ ਤੰਗ ਸਨ ਅਤੇ ਦੇਸ਼ ਵਾਸੀਆਂ ਦੀ ਰਖਿਆ ਚਾਹੁੰਦੇ ਸਨ। ਇਸ ਲਈ ਤੰਗ ਆ ਕੇ ਉਨ੍ਹਾਂ ਨੂੰ ਤਲਵਾਰ ਚੁਕਣੀ ਪਈ। ਤਲਵਾਰ ਨੂੰ ਨ ਵੈਰ ਭਾਵਨਾ ਨਾਲ ਵਰਤਿਆ ਗਿਆ ਅਤੇ ਨ ਹੀ ਕਿਸੇ ਅਧਿਕਾਰ ਪ੍ਰਾਪਤੀ ਲਈ। ਉਸ ਦੇ ਵਰਤਣ ਦਾ ਕੇਵਲ ਇਕ ਉਦੇਸ਼ ਸੀ—ਧਰਮ ਦੀ ਸਥਾਪਨਾ। ਅਤੇ, ਰਾਸ਼ਟਰ ਦੀ ਸੁਤੰਤ੍ਰਤਾ ਲਈ ਯੁੱਧ ਕਰਨਾ ਹੀ ਉਦੋਂ ਦੀ ਧਰਮ-ਸਥਾਪਨਾ ਦਾ ਪ੍ਰਕਾਰਾਂਤਰਿਤ ਰੂਪ ਸੀ।

ਯੁੱਧ-ਭੂਮੀ ਵਿਚ ਉਹ ਤਦ ਤਕ ਵੈਰੀਆਂ ਤੇ ਸ਼ਸਤ੍ਰ ਪ੍ਰਹਾਰ ਕਰਦੇ ਸਨ, ਜਦ ਤਕ ਵੈਰੀ ਸਚੇਤ ਅਤੇ ਸ਼ਕਤੀਵਾਨ ਹੁੰਦੇ ਸਨ। ਨਠੇ ਜਾਂਦੇ, ਸ਼ਰਣ ਵਿਚ ਆਏ ਜਾਂ ਘਾਇਲ ਵੈਰੀਆਂ ਲਈ ਉਨ੍ਹਾਂ ਦੇ ਮਨ ਵਿਚ ਕਦੇ ਵੀ ਦੁਖ ਦੇਣ ਦੀ ਭਾਵਨਾ ਪੈਦਾ ਨਹੀਂ ਸੀ ਹੁੰਦੀ। ਜ਼ਖ਼ਮੀ ਮੁਸਲਮਾਨ ਵੈਰੀਆਂ ਨੂੰ ਵੀ ਪਾਣੀ ਪਿਲਾਉਣ ਵਾਲੇ ਭਾਈ ਕਨ੍ਹੈਏ ਬਾਰੇ ਸ਼ਕਾਇਤ ਕੀਤੇ ਜਾਣ ਤੇ ਗੁਰੂ ਜੀ ਉਸ ਤੇ ਨਾਰਾਜ਼ ਨਹੀਂ ਹੁੰਦੇ ਸਗੋਂ ਮਰਹਮ ਵੀ ਦਿੰਦੇ ਹਨ ਕਿ ਘਾਇਲਾਂ ਦੇ ਜ਼ਖ਼ਮਾਂ ਉਤੇ ਲਗਾਈ ਜਾਵੇ। ਇਹ ਭਾਵਨਾ ਕਿਸੇ ਸਾਧਾਰਣ ਵਿਅਕਤੀ ਦੀ ਨਹੀਂ, ਮਨੁਖਤਾ ਦੇ ਅਮਰ ਪੁਜਾਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ।

ਉਹ ਇਕ ਅਦੁੱਤੀ ਵਿਦਵਾਨ ਅਤੇ ਮਹਾ ਕਵੀ ਵੀ ਸਨ। ਉਨ੍ਹਾਂ ਨੇ

ਰਾਸ਼ਟਰ ਦੇ ਜਾਗਰਣ ਲਈ ਆਪਣੇ ਪਾਸ ਕਵੀਆਂ ਨੂੰ ਆਸਰਾ ਦਿੱਤਾ ਜੋ ਰਾਸ਼ਟਰ ਦੇ ਨਵ-ਨਿਰਮਾਣ ਲਈ ਵੀਰ ਰਸ ਪੂਰਣ ਸਾਹਿਤ ਲਿਖਦੇ ਸਨ। ਉਸ ਸਾਹਿਤ ਨੇ ਮਰ ਚੁਕੀ ਕੌਮ ਦੇ ਅੰਦਰ ਫਿਰ ਪ੍ਰਾਣ ਫੂਕ ਦਿੱਤੇ। ਉਹ ਸਾਹਿਤ ਹੁਣ ਵੀ ਰਾਸ਼ਟਰ ਸੰਕਟ ਦੇ ਅਵਸਰ ਤੇ ਉਤਨਾ ਹੀ ਮਹੱਤਵ ਰਖਦਾ ਹੈ।

ਗੁਰੂ ਜੀ ਇਕ ਰਣ-ਵਿਕ੍ਰਮ ਯੋਧੇ ਸਨ। ਪਰਿਸਥਿਤੀਆਂ ਨੇ ਉਨ੍ਹਾਂ ਨੂੰ ਹਥਿਆਰਬੰਦ ਬਣਾਇਆ। ਸ਼ਸਤ੍ਰ ਚਲਾਉਣ ਵਿਚ ਉਹ ਪੂਰਣ ਰੂਪ ਵਿਚ ਨਿਪੁਣ ਸਨ। ਤਲਵਾਰ ਨਾਲ ਸ਼ੇਰ ਮਾਰਨਾ ਉਨ੍ਹਾਂ ਦਾ ਬਹੁਤ ਪਿਆਰਾ ਸ਼ਿਕਾਰ ਸੀ। ਤੀਰ-ਅੰਦਾਜ਼ੀ ਵਿਚ ਉਹ ਕਮਾਲ ਦੀ ਮਹਾਰਤ ਰਖਦੇ ਸਨ। ਉਨ੍ਹਾਂ ਨੇ ਯੁੱਧ ਵਿਚ ਜੋ ਤੀਰ-ਅੰਦਾਜ਼ੀ ਦੇ ਕੌਤਕ ਵਿਖਾਏ ਉਹ ਇਤਿਹਾਸ ਵਿਚ ਅਦੁੱਤੀ ਹਨ। ਚਮਕੌਰ ਦੀ ਗੜ੍ਹੀ ਵਿਚ ਅਣਗਿਣਤ ਵੈਰੀਆਂ ਨੂੰ ਗੁਰੂ ਜੀ ਦੇ ਤੀਰਾਂ ਨੇ ਹੀ ਰੋਕੀ ਰਖਿਆ ਸੀ। ਨਦੌਣ ਦੇ ਯੁੱਧ ਵਿਚ ਚਾਰ ਤੀਰ ਸੱਜੇ ਹੱਥ ਨਾਲ ਅਤੇ ਤਿੰਨ ਖਬੇ ਹੱਥ ਨਾਲ ਚਲਾ ਕੇ ਗੁਰੂ ਜੀ ਨੇ ਮੁਗਲਾਂ ਦੀਆਂ ਫ਼ੌਜਾਂ ਦੇ ਯੁੱਧ ਭੂਮੀ ਤੋਂ ਪੈਰ ਉਖਾੜ ਦਿੱਤੇ ਸਨ। ਖਿਦਰਾਣੇ ਦੀ ਢਾਬ ਲਾਗੇ ਹੋ ਰਹੇ ਯੁੱਧ ਵਿਚ ਆਪਣੇ ਸਿੱਖਾਂ ਦੀ ਸਹਾਇਤਾ ਲਈ ਉਨ੍ਹਾਂ ਨੇ ਡੇਢ ਮੀਲ ਦੀ ਵਿਥ ਤੇ ਇਕ ਟਿਬੀ ਉਪਰ ਬੈਠ ਕੇ ਜੋ ਤੀਰ ਚਲਾਏ, ਉਹ ਉਨ੍ਹਾਂ ਦੀ ਸ਼ਸਤ੍ਰ ਵਿਦਿਆ ਦਾ ਕਮਾਲ ਸੀ। ਆਨੰਦਪੁਰ ਦੀ ਲੜਾਈ ਦੇ ਅਵਸਰ ਤੇ ਜਦੋਂ ਡੇਢ ਮੀਲ ਦੂਰ ਘੇਰਾ ਪਾਈ ਬੈਠੇ ਮੁਸਲਮਾਨਾਂ ਦੇ ਜਰਨੈਲ ਪਲੰਘ ਤੇ ਬੈਠੇ ਸ਼ਤਰੰਜ ਖੇਲ ਰਹੇ ਸਨ ਤਾਂ ਪਲੰਘ ਦੇ ਪਾਵਿਆਂ ਵਿਚ ਚਿੱਠੀ ਸਹਿਤ ਤੀਰ ਗਡਣੇ ਗੁਰੂ ਜੀ ਦਾ ਹੀ ਕ੍ਰਿਸ਼ਮਾ ਸੀ। ਭਾਰਤ ਦੇ ਇਤਿਹਾਸ ਵਿਚ ਮਰਯਾਦਾ ਪੁਰਸ਼ੋਤਮ ਰਾਮ ਚੰਦਰ ਅਤੇ ਮਹਾਵੀਰ ਅਰਜੁਨ ਤੋਂ ਬਾਦ ਇਸ ਵਿਦਿਆ ਦੇ ਨਿਪੁਣ ਯੋਧਿਆਂ ਵਿਚੋਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਹੀ ਅਧਿਕ ਮਹੱਤਵ ਪੂਰਣ ਹੈ।

ਗੁਰੂ ਜੀ ਯੁੱਧ-ਭੂਮੀ ਦੇ ਵਿਧਾਨ ਵਿਚ ਵੀ ਬੜੇ ਨਿਪੁਣ ਸਨ। ਕਿਲ੍ਹਿਆਂ ਦੇ ਮਹੱਤਵ ਨੂੰ ਉਹ ਚੰਗੀ ਤਰ੍ਹਾਂ ਸਮਝਦੇ ਸਨ। ਆਪਣੀ ਫੌਜ ਨੂੰ ਉਹ ਅਭਿਆਸੀ ਅਤੇ ਵਿਸ਼ਵਾਸ਼ੀ ਜੱਥੇਦਾਰਾਂ ਦੀ ਕਮਾਨ ਅਧੀਨ ਰਖਦੇ ਸਨ। ਉਨ੍ਹਾਂ ਦੀ ਸੈਨਾ ਅਵਿਵਸਥਿਤ ਜਨ ਸਮੂਹ ਨਹੀਂ ਸੀ, ਸਗੋਂ ਪੂਰੀ ਤਰ੍ਹਾਂ ਅਨੁਸ਼ਾਸਨ-ਬੱਧ ਫੌਜ ਸੀ। ਗੁਰੂ ਜੀ ਕਿਸੇ ਤੇ ਕਦੇ ਹਮਲਾ ਨਹੀਂ ਸਨ ਕਰਦੇ, ਉਹ ਕੇਵਲ ਮਜ਼ਲੂਮਾਂ ਨੂੰ ਬਚਾਉਣ ਲਈ ਜਾਂ ਸ੍ਵ-ਰਖਿਆ ਲਈ ਹਥਿਆਰ ਚੁਕਦੇ ਸਨ। ਉਹ ਕਦੇ ਕਿਸੇ ਆਬਾਦੀ ਨੂੰ ਲੁਟਣ ਦੀ ਆਗਿਆ ਨਹੀਂ ਸਨ ਦਿੰਦੇ ਅਤੇ ਨ ਹੀ ਵੈਰੀ ਦਲ ਦੀਆਂ ਇਸਤ੍ਰੀਆਂ ਦਾ ਅਪਮਾਨ ਕਰਨ ਦੀ ਉਹ ਅਨੁਮਤੀ ਦਿੰਦੇ ਸਨ। ਆਚਰਣਿਕ ਉਚਤਾ ਉਨ੍ਹਾਂ ਨੇ ਅਨੁਯਾਈਆਂ ਦੇ ਜੀਵਨ ਦਾ ਪ੍ਰਮੁਖ ਅੰਗ ਸੀ।

ਸਿੱਖ ਸੈਨਿਕਾਂ ਪਾਸ ਭਾਵੇਂ ਚੰਗੇ ਅਤੇ ਆਧੁਨਿਕਤਮ ਹਥਿਆਰ ਨਹੀਂ ਸਨ ਹੁੰਦੇ ਪਰ ਗੁਰੂ ਜੀ ਨੇ ਉਨ੍ਹਾਂ ਦੇ ਅੰਦਰ "ਸਵਾ ਲਾਖ ਸੇ ਏਕ ਲੜਾਉਂ" ਦਾ ਆਤਮ ਵਿਸ਼ਵਾਸ ਭਰ ਦਿੱਤਾ ਸੀ। ਯੁੱਧ ਸਦਾ ਆਤਮ ਵਿਸ਼ਵਾਸੀ ਲੋਕ ਜਿਤਦੇ ਹਨ,

ਹਥਿਆਰਾਂ ਨਾਲ ਯੁੱਧ ਨਹੀਂ ਜਿਤਿਆ ਜਾ ਸਕਦਾ। ਗੁਰੂ ਜੀ ਨੇ ਰਾਸ਼ਟਰੀ ਅੰਦੋਲਨ ਵਿਚ ਕੇਵਲ ਸਿੱਖਾਂ ਦੀ ਹੀ ਆਹੂਤੀ ਨਹੀਂ ਸੀ ਦਿੱਤੀ ਸਗੋਂ ਆਪਣੇ ਪਿਤਾ, ਮਾਤਾ, ਬਚਿਆਂ ਨੂੰ ਵੀ ਦੇਸ਼ ਅਤੇ ਧਰਮ ਤੋਂ ਵਾਰ ਦਿੱਤਾ ਸੀ। ਉਹ ਆਪ ਵੀ ਸਦਾ ਸਿੱਖਾਂ ਦੇ ਨਾਲ ਹੋ ਕੇ ਲੜਦੇ ਸਨ। ਉਨ੍ਹਾਂ ਨੇ ਸਿੱਖਾਂ ਵਿਚ ਬਹਾਦਰੀ ਦਾ ਉਹ ਜਜ਼ਬਾ ਭਰਿਆ ਜੋ ਯੁਗਾਂ ਯੁਗਾਂ ਤਕ ਕਾਇਮ ਰਹੇਗਾ।

ਗੁਰੂ ਜੀ ਇਕ ਮਹਾਨ ਸੁਧਾਰਕ ਸਨ। ਉਨ੍ਹਾਂ ਨੇ ਜਾਤ-ਪਾਤ ਦੇ ਵਿਅਰਥ ਦੇ ਵਹਿਮ ਦੂਰ ਕਰ ਕੇ ਸਮ-ਜਾਤੀਅਤਾ ਦੀ ਭਾਵਨਾ ਪੈਦਾ ਕੀਤੀ, ਊਚ ਨੀਚ ਦਾ ਭਾਵ ਖ਼ਤਮ ਕੀਤਾ, ਸਮੁਚੇ ਸਮਾਜ ਵਿਚ ਪਰਿਵਰਤਨ ਲਿਆ ਦਿੱਤਾ। ਉਹ ਇਕ ਸੂਝਵਾਨ ਅਤੇ ਭਵਿਸ਼-ਦ੍ਰਿਸ਼ਟਾ ਨੀਤੀਵਾਨ ਸਨ। ਆਪਣੇ ਪਿਤਾ ਨੂੰ ਉਨ੍ਹਾਂ ਨੇ ਨੌਂ ਵਰ੍ਹਿਆਂ ਦੀ ਉਮਰ ਵਿਚ ਹੀ ਦੇਸ਼ ਦੇ ਮਜ਼ਲੂਮਾਂ ਲਈ ਬਲੀ ਦੇਣ ਵਾਸਤੇ ਪ੍ਰੇਰਿਆ। ਰਾਸ਼ਟਰੀ ਅੰਦੋਲਨ ਨੂੰ ਚਲਾਉਣ ਲਈ ਸੈਨਿਕ ਸੰਗਠਨ ਤਿਆਰ ਕਰਨ ਵਾਸਤੇ ਪਰਬਤਾਂ ਵਿਚ ਨਿਵਾਸ ਕੀਤਾ। ਯੁੱਧ ਦੀ ਦ੍ਰਿਸ਼ਟੀ ਤੋਂ ਕਾਫੀ ਸੁਰਖਿਅਤ ਕਿਲ੍ਹੇ ਤਿਆਰ ਕੀਤੇ। ਭੰਗਾਣੀ ਦੇ ਯੁੱਧ ਦੀ ਭੂਮਿਕਾ ਤੋਂ ਉਹ ਅਣਭਿਜ ਨਹੀਂ ਸਨ। ਆਨੰਦਪੁਰ ਨ ਛਡਣਾ ਉਨ੍ਹਾਂ ਨੂੰ ਨੀਤੀ ਅਨੁਕੂਲ ਲਗਿਆ। ਇਸ ਤਰ੍ਹਾਂ ਉਨ੍ਹਾਂ ਦੇ ਜੀਵਨ ਕਾਲ ਦੀ ਹਰ ਘਟਨਾ ਨੀਤੀ-ਨਿਪੁਣਤਾ ਦੇ ਪਖੋਂ ਸ਼ਲਾਘਾ ਯੋਗ ਹੈ। ਸਦੀਆਂ ਬਾਦ ਭਾਰਤ ਵਿਚ ਉਹ ਇਕ ਅਜੇਹੇ ਲੋਕ-ਨਾਇਕ ਪੈਦਾ ਹੋਏ ਸਨ ਜਿਨ੍ਹਾਂ ਨੇ ਜਨਤਾ ਦੇ ਅੰਦਰ ਲੋਕ-ਰਾਜ ਦੀ ਭਾਵਨਾ ਭਰੀ। ਉਨ੍ਹਾਂ ਨੇ ਆਪ ਜੀਣਾ ਅਤੇ ਦੂਜਿਆਂ ਨੂੰ ਜੀਣ ਦਾ ਹਕ ਦੇਣ ਵਾਲਾ ਸਿੱਧਾਂਤ ਪ੍ਰਚਾਰਿਆ, ਸਮਾਨਤਾ ਦੀ ਭਾਵਨਾ ਵਧਾਈ। ਉਹ ਮਜ਼ਲੂਮਾਂ ਦੇ ਸਚੇ ਰਖਿਅਕ ਸਨ। ਉਨ੍ਹਾਂ ਜੇਹਾ ਦੇਸ਼ ਭਗਤ ਅਜੇ ਭਾਰਤ ਵਿਚ ਦੁਰਲਭ ਹੈ। ਉਹ ਇਕ ਸ੍ਰੇਸ਼ਠ ਅਤੇ ਪੂਰੇ ਮਨੁਖ ਸਨ, ਆਚਾਰ ਵਜੋਂ ਕੀ ਤੇ ਇਰਾਦੇ ਵਜੋਂ ਕੀ। ਸੁੰਦਰ, ਸਡੌਲ ਸ਼ਰੀਰ, ਪ੍ਰਭਾਵਸ਼ਾਲੀ ਮੁਖਾਕਾਰ, ਮੁਕਤ ਪ੍ਰਕ੍ਰਿਤੀ ਦੇ ਇਛੁਕ ਗੁਰੂ ਗੋਬਿੰਦ ਸਿੰਘ ਅਝੁਕ, ਅਡੋਲ ਅਤੇ ਨਿਡਰ ਆਤਮਾ ਵਾਲੇ ਰਣ-ਵਿਕ੍ਰਮ ਸਨ।

**ਇਤਿਹਾਸਕਾਰਾਂ ਦੀ ਦ੍ਰਿਸ਼ਟੀ ਵਿਚ :** ਗੋਕਲ ਚੰਦ ਨਾਰੰਗ ਵਰਗਾ ਇਤਿਹਾਸਕਾਰ ਗੁਰੂ ਜੀ ਨੂੰ ਰਾਸ਼ਟਰ ਨਿਰਮਾਤਾ ਮੰਨਦੇ ਹੋਇਆਂ ਦਸਦਾ ਹੈ ਕਿ ਪੰਜਾਬ ਵਿਚ ਮਰ ਚੁਕੀ ਕੌਮ ਦੇ ਅੰਦਰ ਫਿਰ ਤੋਂ ਪ੍ਰਾਣ ਭਰਨ ਦਾ ਸੇਹਰਾ ਦਸਮ ਗੁਰੂ ਦੇ ਸਿਰ ਹੈ। ਅਬਦਲ ਮਜੀਦ ਖਾਂ ਦਾ ਮਤ ਹੈ ਕਿ ਆਗਾਮੀ ਯੁਗ ਵਿਚ ਕੌਮ ਦੇ ਨਿਰਮਾਤਿਆਂ ਅਤ ਉਤਸਾਹੀ ਦੇਸ਼ ਭਗਤਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਦੱਤ ਭਾਵਨਾ ਵਿਸ਼ਵਸਤ ਤੌਰ ਤੇ ਅਗੇ ਵੱਧਦੀ ਜਾਵੇਗੀ। ਜਾਨ ਮੈਲਕਾਮ ਦਾ ਵਿਚਾਰ ਹੈ ਕਿ ਜਿਸ ਉਦੇਸ਼ ਨੂੰ ਮੁੱਖ ਰਖ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਉਦਮ ਕੀਤਾ ਸੀ, ਉਹ ਬੜਾ ਮਹਾਨ ਅਤੇ ਸ਼ਲਾਘਾ ਯੋਗ ਹੈ। ਆਪਣੀ ਕੌਮ ਨੂੰ ਜ਼ੁਲਮ ਅਤੇ ਅਨਿਆਂ ਤੋਂ ਬਚਾਣਾ ਹੀ ਉਨ੍ਹਾਂ ਦਾ ਉਦੇਸ਼ ਸੀ। ਗੁਰੂ ਜੀ ਨੇ ਇਹ ਨਿਸਚਾ ਕੀਤਾ ਸੀ ਕਿ ਉਨ੍ਹਾਂ ਸਿੱਧਾਂਤਾਂ

ਨੂੰ, ਜੋ ਭਾਰਤੀਆਂ ਨੂੰ ਹੰਕਾਰੀ ਅਤੇ ਅਪਮਾਨ ਕਰਨ ਵਾਲੀ ਕੌਮ ਦੇ ਅਧੀਨ ਰਖਣ ਦੇ ਯੋਗ ਬਣਾਉਣ, ਸਦਾ ਲਈ ਤਕੜੇ ਹੋ ਕੇ ਛਡ ਦੇਣਾ ਚਾਹੀਦਾ ਹੈ।

ਕਨਿੰਘਮ ਆਪਣੇ ਇਤਿਹਾਸ ਵਿਚ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪਦ-ਦਲਿਤ ਲੋਕਾਂ ਦੀਆਂ ਸੁਤੀਆਂ ਹੋਇਆਂ ਅਤੇ ਅਲਸਾਈਆਂ ਸ਼ਕਤੀਆਂ ਨੂੰ ਸਫਲ ਢੰਗ ਨਾਲ ਉਭਾਰਿਆ ਅਤੇ ਉਨ੍ਹਾਂ ਦੇ ਮੰਨ ਨੂੰ ਸਮਾਜਿਕ ਸੁਤੰਤ੍ਰਤਾ ਅਤੇ ਰਾਸ਼ਟਰੀ ਉੱਨਤੀ ਦੀ ਸ੍ਰੇਸ਼ਠ ਇੱਛਾ ਨਾਲ ਭਰਪੂਰ ਕਰ ਦਿੱਤਾ। ਮੁਹੰਮਦ ਲਤੀਫ਼ ਨੇ ਵੀ ਆਪਣੇ ਇਤਿਹਾਸ ਵਿਚ, ਚਾਹੇ ਉਹ ਕਿਨਾ ਹੀ ਪਖਪਾਤ ਤੋਂ ਲਿਖਿਆ ਗਿਆ ਹੋਵੇ, ਗੁਰੂ ਜੀ ਦੀ ਬੜੀ ਪ੍ਰਸ਼ੰਸਾ ਕੀਤੀ ਹੈ। ਉਸ ਦਾ ਕਥਨ ਹੈ ਕਿ ਧਾਰਮਿਕ ਨੇਤਾ ਅਤੇ ਯੁੱਧਵੀਰ ਦੇ ਗੁਣ ਗੁਰੂ ਜੀ ਦੇ ਵਿਅਕਤਿਤਵ ਵਿਚ ਇਕਮਿਕ ਹੋਏ ਦਿਸਦੇ ਸਨ। ਉਹ ਗਦੀ ਉਪਰ ਬੈਠ ਕੇ ਕਾਨੂੰਨ ਸਾਜ਼, ਯੁੱਧ ਖੇਤਰ ਵਿਚ ਰਣ-ਵਿਕ੍ਰਮ, ਤਖ਼ਤ ਉਤੇ ਬਾਦਸ਼ਾਹ ਅਤੇ ਖਾਲਸੇ ਦੇ ਭਾਈਚਾਰੇ ਵਿਚ ਫ਼ਕੀਰ ਸਨ। ਉਹ ਸਮ-ਸਾਮਿਅਕ ਸਮਸਿਆਵਾਂ ਦੇ ਅਨੁਕੂਲ ਪੁਰਸ਼ ਸਨ। ਉਨ੍ਹਾਂ ਨੇ ਹਿੰਦੂਆਂ ਦੀਆਂ ਚਾਰ ਜਾਤਾਂ ਨੂੰ ਇਕ ਪੱਧਰ ਤੇ ਲਿਆ ਕੇ ਇਲਾਨ ਕੀਤਾ ਕਿ ਉਨ੍ਹਾਂ ਵਿਚੋਂ ਕੋਈ ਅਧਮ ਜਾਂ ਉੱਤਮ ਨਹੀਂ ਹੈ। ਇਸ ਤਰ੍ਹਾਂ ਉਨ੍ਹਾਂ ਨੇ ਆਪਣੀ ਕੌਮ ਨੂੰ ਜੱਥੇਬੰਦ ਕੀਤਾ। ਉਨ੍ਹਾਂ ਨੇ ਉਸ ਕੌਮ ਨੂੰ ਜਨਮ ਦਿੱਤਾ ਜੋ ਪੰਜਾਬ ਵਿਚੋਂ ਮੁਸਲਮਾਨੀ ਸ਼ਾਸਨ ਨੂੰ ਖ਼ਤਮ ਕਰ ਕੇ ਆਪਣਾ ਅਧਿਕਾਰ ਸਥਾਪਿਤ ਕਰਨ ਵਿਚ ਸਫਲ ਹੋਈ। ਇਹ ਇਕ ਅਸਾਧਾਰਣ ਕੌਮ ਸੀ। ਹਾਰਿਆ ਹੋਇਆ ਅਤੇ ਨਿਆਸਰਿਆਂ ਨੂੰ ਉਨ੍ਹਾਂ ਨੇ ਰਾਜਨੈਤਿਕ ਸ਼ਕਤੀ ਪ੍ਰਾਪਤ ਕਰਨ ਦਾ ਰਾਹ ਦਸਿਆ।

ਮੈਕਾਲਿਫ ਵੀ ਇਸੇ ਰਾਏ ਦਾ ਹੈ। ਉਹ ਕਹਿੰਦਾ ਹੈ ਕਿ ਸਿੱਖ ਗੁਰੂਆਂ ਤੋਂ ਪਹਿਲਾਂ ਕਿਸੇ ਵੀ ਯੁੱਧ ਨਾਇਕ ਨੂੰ ਕਦੇ ਉਨ੍ਹਾਂ ਬੰਦਿਆਂ ਤੋਂ ਸੈਨਾ ਨਿਰਮਾਣ ਕਰਨ ਦਾ ਚਿਤ ਚੇਤਾ ਵੀ ਨਹੀਂ ਸੀ, ਜਿਨ੍ਹਾਂ ਨੂੰ ਜਨਮ-ਜਾਤ ਅਪਵਿਤ੍ਰ ਸਮਝਿਆ ਗਿਆ ਹੋਵੇ। ਗੋਕਲ ਚੰਦ ਨਾਰੰਗ ਨੇ ਵੀ ਅਜੇਹੇ ਭਾਵ ਪ੍ਰਗਟਾਉਣ ਤੋਂ ਇਲਾਵਾ ਇਹ ਵੀ ਦਸਿਆ ਹੈ ਕਿ ਗੁਰੂ ਜੀ ਨੇ ਸਿੱਖਾਂ ਨੂੰ ਇਹ ਸਿਖਾਇਆ ਕਿ ਉਹ ਆਪਣੇ ਆਪ ਨੂੰ ਪਰਮਾਤਮਾ ਦੇ ਚੁਣੇ ਹੋਏ ਮਨੁਖ ਸਮਝਣ, ਜਿਨ੍ਹਾਂ ਦਾ ਕਰਤੱਵ ਅਧਰਮ ਅਤੇ ਜ਼ੁਲਮ ਦਾ ਨਾਸ਼ ਕਰਨਾ ਹੈ ਅਤੇ ਉਹ ਆਪਣੇ ਆਪ ਨੂੰ ਇਸ ਤਰ੍ਹਾਂ ਅਨੁਭਵ ਕਰਨ ਕਿ ਆਗਾਮੀ ਯੁਗ ਵਿਚ ਉਹ ਆਪਣੇ ਦੇਸ਼ ਦੇ ਸੁਆਮੀ ਆਪ ਹੋਣਗੇ।

ਦੌਲਤ ਰਾਇ ਦੇ ਮਤ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਸ਼ੂਦਰਾਂ ਅਤੇ ਨੀਚ ਜਾਤ ਦੇ ਲੋਕਾਂ ਨੂੰ ਸੁਤੰਤ੍ਰ ਕਰਾਉਣ ਵਿਚ ਬਿਲਕੁਲ ਨਵੇਕਲੇ ਸਨ। ਜੋ ਕੁਝ ਭਗਵਾਨ ਰਾਮ ਚੰਦਰ ਨ ਕਰ ਸਕੇ, ਜਿਸ ਕੰਮ ਨੂੰ ਸੋਚਣ ਲਈ ਸ੍ਰੀ ਕ੍ਰਿਸ਼ਨ ਨੂੰ ਕੋਈ ਫੁਰਨਾ ਨ ਫੁਰਿਆ, ਜੇਹੜਾ ਕੰਮ ਸ਼ੰਕਰ ਆਚਾਰਯ ਨੂੰ ਘਟੀਆ ਦਿਸਿਆ, ਜਿਸ ਦਾ ਧਿਆਨ ਸੂਰਜ ਅਤੇ ਚੰਦਰ ਬੰਸ ਦੇ ਵੀਰ ਰਾਜਿਆਂ ਨੂੰ ਨ ਆਇਆ, ਉਸ ਕੰਮ ਨੂੰ ਪੂਰਾ ਕਰਨ ਦਾ ਬੀੜਾ ਗੁਰੂ ਗੋਬਿੰਦ ਸਿੰਘ ਨੇ ਚੁਕਿਆ ਅਤੇ ਉਸ ਨੂੰ ਚੰਗੀ ਤਰ੍ਹਾਂ ਪੂਰਾ ਵੀ ਕਰ

ਵਿਖਾਇਆ । ਜੇਹੜਾ ਕੰਮ ਭਾਰਤ ਦੇ ਸੂਰ-ਵੀਰ ਬਹਾਦਰਾਂ ਅਤੇ ਅਵਤਾਰਾਂ ਪਾਸੋਂ ਸੰਪੰਨ ਨ ਹੋ ਸਕਿਆ ਉਹ ਗੁਰੂ ਜੀ ਨੇ ਸੰਵਾਰ ਦਿੱਤਾ । ਉਨ੍ਹਾਂ ਨੇ ਆਪਣੇ ਲਹੂ ਅਤੇ ਹੱਡੀਆਂ ਦੀ ਖਾਦ ਪਾ ਕੇ ਭਾਰਤੀ ਜਾਤੀਅਤਾ ਦਾ ਬੂਟਾ ਲਗਾਇਆ ਜੋ ਉਚਿਤ ਸਮੇਂ ਸਿਰ ਫਲਿਆ ।

ਇੰਦੂ ਭੂਸ਼ਣ ਬੈਨਰਜੀ ਨੇ ਆਪਣੇ ਇਤਿਹਾਸ ਵਿਚ ਲਿਖਿਆ ਹੈ ਕਿ ਅਤਿਅੰਤ ਨਿਰਾਸ਼ਾ ਦੇ ਵਾਤਾਵਰਣ ਅਤੇ ਅਤਿ-ਨਿਘਰੀ ਹੋਈ ਸਥਿਤੀ ਵਿਚ ਗੁਰੂ ਗੋਬਿੰਦ ਸਿੰਘ ਨੇ ਆਸ਼ਾ ਅਤੇ ਮੁਕਤੀ ਦਾ ਸੰਦੇਸ਼ ਦਿੱਤਾ "ਕਰਨ ਜਾਂ ਮਰਨ" ਦੀ ਸੁਅਸਥ ਦ੍ਰਿੜ੍ਹਤਾ ਪ੍ਰਦਾਨ ਕੀਤੀ । ਉਨ੍ਹਾਂ ਨ ਕੇਵਲ ਗੰਭੀਰ ਲੱਛਣਾਂ ਵਾਲੀ ਆਚਰਣਿਕ ਸ਼ਕਤੀ ਨੂੰ ਹੀ ਅਸਤਿਤਵ ਵਿਚ ਲਿਆਂਦਾ, ਸਗੋਂ ਇਸ ਦੇ ਨਾਲ ਜਿਤਨੀ ਅਧਿਕ ਤੋਂ ਅਧਿਕ ਭੌਤਿਕ ਸਹਾਇਤਾ ਸੰਮਿਲਿਤ ਕਰ ਸਕਦੇ ਸਨ, ਕੀਤੀ । ਉਹ ਸੰਤ ਅਤੇ ਸਿਪਾਹੀ ਦੋਵੇਂ ਸਨ ਅਤੇ ਉਨ੍ਹਾਂ ਨੇ ਇਕ ਮਹਾਨ ਆਦਰਸ਼ਪੂਰਣ ਸੰਤ-ਸਿਪਾਹੀਆਂ ਦਾ ਭਾਈਚਾਰਾ ਸਥਾਪਿਤ ਕੀਤਾ ।

ਟੀ. ਐਲ. ਵਾਸਵਾਨੀ ਦੇ ਵਿਚਾਰ ਅਨੁਸਾਰ ਗੁਰੂ ਗੋਬਿੰਦ ਸਿੰਘ ਵਿਚ ਲੋਕਾਂ ਨੂੰ ਜੱਥੇਬੰਦ ਕਰਨ ਦੀ ਸ਼ਕਤੀ ਸੀ । ਪਾਪ ਨੂੰ ਨਸ਼ਟ ਕਰਨ ਲਈ ਉਹ ਯੁੱਧ-ਖੇਤਰ ਵਿਚ ਨਿਤਰੇ ਅਤੇ ਇਕਲਿਆਂ ਉਹ ਕੁਝ ਕਰ ਵਿਖਾਇਆ ਜੋ ਹਜ਼ਾਰਾਂ ਤੋਂ ਆਸ ਨਹੀਂ ਸੀ ਕੀਤੀ ਜਾ ਸਕਦੀ । ਉਨ੍ਹਾਂ ਨੇ ਹਰ ਇਕ ਨੂੰ ਅਕਾਲ-ਪੁਰਖ ਦੇ ਝੰਡੇ ਹੇਠਾਂ ਜੁੜਨ ਲਈ ਨਿਮੰਤ੍ਰਿਤ ਕੀਤਾ, ਨਿਘਰਿਆਂ ਹੋਇਆ ਅਤੇ ਨਿਰਬਲਾਂ ਨੂੰ ਜੋ ਮਿੱਟੀ ਵਿਚ ਰੁਧੇ ਪਏ ਸਨ, ਉਠਾਇਆ, ਗਲ ਨਾਲ ਲਾਇਆ ਅਤੇ ਅੰਮ੍ਰਿਤ ਦੀ ਵਰਦਾਇਨੀ ਸ਼ਕਤੀ ਨਾਲ ਸਰਾਬੋਰ ਕਰ ਕੇ ਗਊ, ਗ਼ਰੀਬ ਅਤੇ ਧਰਮ ਦੀ ਰਖਿਆ ਲਈ ਤਿਆਰ ਬਰ ਤਿਆਰ ਕੀਤਾ । ਲੱਖਾਂ ਔਕੜਾਂ ਵਿਚ ਵੀ ਡਟੇ ਰਹਿਣ ਦੀ ਦ੍ਰਿੜ੍ਹਤਾ ਆਪਣੇ ਸਿੱਖਾਂ ਨੂੰ ਪ੍ਰਦਾਨ ਕੀਤੀ ।

ਸਾਰਾਂਸ਼ ਇਹ ਕਿ ਅਜ ਤੋਂ ੩੦੦ ਵਰ੍ਹੇ ਪਹਿਲਾਂ ਭਾਰਤ ਦੀ ਪਵਿਤ੍ਰ ਧਰਤੀ ਨੇ ਇਕ ਅਨੂਪਮ, ਅਤਿ ਉੱਤਮ ਪੁਰਸ਼-ਪੁਰਾਤਨ ਨੂੰ ਜਨਮ ਦਿੱਤਾ ਜਿਸ ਨੇ ਭਗਤੀ ਦੇ ਨਾਲ ਸ਼ਕਤੀ ਦਾ ਸਮਨਵੈ ਕਰ ਕੇ ਯੁੱਗਾਂ ਤੋਂ ਤਿਰਸਕਾਰੇ ਭਾਰਤੀਆਂ ਦੇ ਮੰਨ ਵਿਚ ਤਪ, ਤੇਜ ਅਤੇ ਤ੍ਰਾਣ ਦੀ ਪ੍ਰਬਲ ਭਾਵਨਾ ਭਰ ਦਿੱਤੀ, ਜਿਸ ਨੇ ਰਾਸ਼ਟਰ ਵਿਰੋਧੀ ਅੰਸ਼ਾਂ ਨੂੰ ਜੜ੍ਹੋਂ ਪੁਟ ਕੇ ਸੁਟ ਦਿੱਤਾ, ਜਿਸ ਨੇ ਅੰਮ੍ਰਿਤ ਦਾ ਦਾਨ ਦੇ ਕੇ ਜੀਵਨ-ਮੁਕਤ ਖਾਲਸੇ ਨੂੰ ਜਨਮ ਦਿੱਤਾ, ਜਿਸ ਨੇ ਜਾਤ-ਪਾਤ ਦੇ ਵਿਤਕਰਿਆਂ ਨੂੰ ਮਿਟਾ ਕੇ ਉਚਿਆਂ ਅਤੇ ਨੀਵਿਆਂ ਨੂੰ ਗਲ ਬਾਹਵਾਂ ਪਾ ਕੇ ਜਗ-ਜੀਵਨ ਵਿਚ ਪ੍ਰਵੇਸ਼ ਕਰਨ ਲਈ ਤੋਰਿਆ, ਜਿਸ ਨੇ ਜਨ-ਸਾਧਾਰਣ ਤੋਂ ਅਮਰ ਸੈਨਾਨੀ ਪੈਦਾ ਕਰ ਕੇ ਮੁਗ਼ਲਾਂ ਦੀ ਬਲਵਾਨ ਸ਼ਕਤੀ ਨੂੰ ਨਸ਼ਟ ਭ੍ਰਸ਼ਟ ਕਰ ਦਿੱਤਾ, ਜਿਸ ਨੇ ਮਾਤਾ, ਪਿਤਾ, ਪੁੱਤਰ, ਸੰਗੀ, ਸਾਥੀ ਰਾਸ਼ਟਰ ਨਿਰਮਾਣ ਦੀ ਬਲੀ-ਵੇਦੀ ਤੇ ਚੜ੍ਹਾ ਕੇ ਰਾਸ਼ਟਰੀਅਤਾ ਦੀ ਅਬੁਝ ਜੋਤ ਜਗਾ ਦਿੱਤੀ । ਧੰਨ ਉਹ ਪੁਰਸ਼ ਸ਼ਿਰੋਮਣੀ, ਧੰਨ ਉਸ ਦੀ ਕੁਰਬਾਨੀ ਅਤੇ ਧੰਨ ਉਸ ਦੀ ਸੂਰਬੀਰਤਾ, ਜਿਸ ਨੇ ਸਚੇ ਸੁਪੁੱਤਰ ਵਾਂਗ ਮਾਤ੍ਰਿ-ਭੂਮੀ ਦਾ ਰਿਣ ਚੁਕਾਇਆ ।

ਅਧਿਆਇ ੩

# ਸਾਹਿਤ ਰਚਨਾ ਦਾ ਉਦੇਸ਼ : ਧਰਮ ਯੁੱਧ

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ।
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ।
(ਕ੍ਰਿਸ਼ਨਾਵਤਾਰ)

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਜਿਥੇ ਸੈਨਿਕ ਸਿਖਲਾਈ ਕਰਾ ਕੇ ਉਨ੍ਹਾਂ ਨੂੰ ਬਲਵਾਨ ਯੋਧਾ ਬਣਾਉਣਾ ਆਰੰਭ ਕੀਤਾ, ਉਥੇ ਨਾਲ ਹੀ ਉਨ੍ਹਾਂ ਦੀ ਮਾਨਸਿਕ ਪੱਧਰ ਨੂੰ ਵੀ ਪੱਕਾ ਕੀਤਾ । ਉਨ੍ਹਾਂ ਦੇ ਮਨ ਵਿਕ ਆਤਮ ਵਿਸ਼ਵਾਸ ਅਤੇ ਸਾਹਸ ਭਰਿਆ । ਹਾਰੇ ਹੋਏ ਅਤੇ ਨਿਰਾਦਰੇ ਲੋਕਾਂ ਦੀਆਂ ਅਲਸਾਈਆਂ ਸ਼ਕਤੀਆਂ ਨੂੰ ਉਭਾਰਨ ਅਤੇ ਰਾਸ਼ਟਰੀ ਭਾਵਨਾ ਨੂੰ ਜਗਾਉਣ ਵਿਚ ਸਾਹਿਤ ਕਿਤਨਾ ਲਾਭਦਾਇਕ ਸਿੱਧ ਹੋ ਸਕਦਾ ਹੈ, ਇਸ ਤੋਂ ਗੁਰੂ ਜੀ ਭਲੀ ਭਾਂਤ ਜਾਣਕਾਰ ਸਨ । ਸਾਹਿਤ ਇਕ ਅਸੀਮ ਸ਼ਕਤੀ ਹੈ । ਇਹ ਉਹ ਕੁਝ ਕਰ ਵਿਖਾਂਦਾ ਹੈ ਜੋ ਅਨੇਕ ਯੁੱਧ-ਨਾਇਕ ਤਲਵਾਰ ਦੀ ਸ਼ਕਤੀ ਨਾਲ ਨਹੀਂ ਕਰ ਸਕਦੇ । ਸਾਹਿਤ ਦੀ ਸ਼ਕਤੀ ਤਲਵਾਰ, ਬੰਦੂਕ ਜਾਂ ਐਟਮ ਦੀ ਸ਼ਕਤੀ ਤੋਂ ਕਿਤੇ ਪ੍ਰਬਲ ਹੈ । ਇਹ ਯੁਗ ਯੁਗ ਤਕ ਜਾਤੀ ਨੂੰ ਚੇਤਨ ਅਤੇ ਸਾਵਧਾਨ ਰਖ ਸਕਦੀ ਹੈ ।

ਪਦ-ਦਲਿਤ ਰਾਸ਼ਟਰਾਂ ਦੇ ਨਵ-ਨਿਰਮਾਣ ਵਿਚ ਜੋ ਸਹਾਇਤਾ ਸਾਹਿਤ ਨੇ ਦਿੱਤੀ ਹੈ, ਇਤਨੀ ਹੋਰ ਕਿਸੇ ਨੇ ਨਹੀਂ । ਰੂਸ ਦੀ ਕ੍ਰਾਂਤੀ ਪਿਛੇ ਉਥੋਂ ਦੇ ਸਾਹਿਤਕਾਰਾਂ ਦਾ ਬੜਾ ਹੱਥ ਹੈ । ਚੀਨ ਵਿਚ ਸਾਮਿਵਾਦ ਦੀ ਸਥਾਪਨਾ ਪਿਛੇ ਮਾਉ ਦਾ ਸਾਹਿਤ ਪ੍ਰੇਰਣਾ ਦੇ ਰਿਹਾ ਹੈ । ਜਰਮਨੀ ਵਿਚ ਨਾਜ਼ੀ ਪਾਰਟੀ ਨੂੰ ਰਾਜਪਦ ਤੇ ਸੁਸ਼ੋਭਿਤ ਕਰਨ ਵਾਲਾ ਨਿਤਸ਼ੇ ਦਾ ਸਾਹਿਤ ਸੀ । ਨਪੋਲੀਨ ਨੂੰ ਕਿਸੇ ਨੇ ਕਿਹਾ ਸੀ ਕਿ ਤੂੰ ਬਹੁਤ ਸਮਾਂ ਜੇਤੂ ਬਣਿਆ ਨਹੀਂ ਰਹਿ ਸਕੇਂਗਾ, ਕਿਉਂਕਿ ਤੇਰੇ ਦੇਸ਼ ਵਿਚ ਸਾਹਿਤਕਾਰਾਂ ਦਾ ਅਭਾਵ ਹੋ ਗਿਆ ਹੈ । ਸਾਰੀਆਂ ਕੌਮਾਂ ਦਾ ਇਤਿਹਾਸ ਇਹ ਦਸਦਾ ਹੈ ਕਿ ਉਨ੍ਹਾਂ ਨੂੰ ਉਠਾਉਣ ਵਾਲਾ ਸਾਹਿਤ ਹੀ ਹੈ । ਜੇ ਕਿਸੇ ਕੌਮ ਨੂੰ ਖ਼ਤਮ ਕਰਨਾ ਹੋਵੇ ਤਾਂ ਉਸ ਦਾ ਸਾਹਿਤ ਨਸ਼ਟ ਕਰ ਦਿਓ, ਉਹ ਕੌਮ ਆਪਣੇ ਆਪ ਨਸ਼ਟ ਹੋ ਜਾਵੇਗੀ । ਸਾਹਿਤ ਕੌਮਾਂ ਦੇ ਇਤਿਹਾਸ ਦਾ ਸ਼ੀਸ਼ਾ ਹੈ ।

ਜਦੋਂ ਗੁਰੂ ਗੋਬਿੰਦ ਸਿੰਘ ਜੀ ਅਵਤਰਿਤ ਹੋਏ, ਉਦੋਂ ਦੇਸ਼ ਆਪਣਾ ਗੌਰਵ

ਖੋਹ ਚੁਕਿਆ ਸੀ। ਨਿਘਰਿਆ ਹੋਇਆਂ ਨੂੰ ਉਠਾਣਾ ਉਸ ਸਮੇਂ ਦੀ ਸਰਵ ਪ੍ਰਮੁਖ ਅਤੇ ਮਹੱਤਵ-ਪੂਰਣ ਸਮਸਿਆ ਸੀ। ਗੁਰੂ ਜੀ ਨੇ ਕੇਵਲ ਮੌਖਿਕ ਉਪਦੇਸ਼ ਨਹੀਂ ਸਨ ਦਿੱਤੇ ਸਗੋਂ ਆਪਣੇ ਵਿਚਾਰਾਂ ਨੂੰ ਲਿਖਿਤ ਰੂਪ ਵਿਚ ਵੀ ਪੇਸ਼ ਕੀਤਾ ਅਤੇ ਆਪਣੇ ਦਰਬਾਰੀ ਕਵੀਆਂ ਤੋਂ ਆਪਣੇ ਆਸ਼ਯ ਨੂੰ ਲਿਖਵਾ ਕੇ ਪ੍ਰਗਟਵਾਇਆ, ਤਾਂ ਜੋ ਯੁਗਾਂ ਯੁਗਾਂਤਰਾਂ ਤਕ ਉਸ ਸਾਹਿਤ ਦੀ ਮੂਲ ਰਾਸ਼ਟਰੀ ਭਾਵਨਾ ਜਨ-ਮਨ ਨੂੰ ਉਤਸਾਹਿਤ ਕਰਦੀ ਰਹੇ। ਸਚਮੁਚ ਜਦ ਵੀ ਦੇਸ਼ ਤੇ ਸੰਕਟ ਆਉਂਦਾ ਹੈ, ਦਸ਼ਮੇਸ਼ ਦੀ ਆਪਣੀ ਬਾਣੀ ਅਤੇ ਉਨ੍ਹਾਂ ਦੀ ਅਧੀਨਗੀ ਵਿਚ ਰਚਿਆ ਸਾਹਿਤ ਨਿਰ-ਉਤਸਾਹਿਤ ਵਾਤਾਵਰਣ ਨੂੰ ਇਕ ਵਾਰ ਫਿਰ ਕ੍ਰਾਂਤੀਮਾਨ ਕਰ ਦਿੰਦਾ ਹੈ।

**ਸਾਹਿਤ ਰਚਨਾ ਦਾ ਸੰਕਲਪ :** ਰਾਸ਼ਟਰ ਨਿਰਮਾਣ ਦੀ ਇਸੇ ਭਾਵਨਾ ਅਧੀਨ ਗੁਰੂ ਜੀ ਦੇ ਮਨ ਵਿਚ ਸਾਹਿਤ ਰਚਨਾ ਦਾ ਸੰਕਲਪ ਪੈਦਾ ਹੋਇਆ ਅਤੇ ਉਨ੍ਹਾਂ ਨੇ ਪ੍ਰਮੁਖ ਵਿਦਿਆ ਕੇਂਦਰਾਂ ਤੋਂ ਵਿਦਵਾਨ ਪੰਡਿਤ ਬੁਲਵਾ ਕੇ ਉਨ੍ਹਾਂ ਨੂੰ ਸਾਹਿਤ ਨਿਰਮਾਣ ਵਿਚ ਲਗਾਇਆ। ਬਾਬਾ ਸਰੂਪ ਦਾਸ ਭੱਲਾ ਆਪਣੀ ਪੁਸਤਕ 'ਮਹਿਮਾ ਪ੍ਰਕਾਸ਼' ਵਿਚ ਇਸ ਘਟਨਾ ਬਾਰੇ ਇੰਜ ਉਲੇਖ ਕਰਦਾ ਹੈ —

ਦੋਹਰਾ : ਬੇਦ ਬਿਦਿਆ ਪ੍ਰਕਾਸ ਕੋ ਸੰਕਲਪ ਧਰਿਓ ਮਨ ਦਿਆਲ।
ਪੰਡਤ ਪੁਰਾਨ ਇਕਤ੍ਰ ਕਰ ਭਾਖਾ ਰਚੀ ਬਿਸਾਲ।

ਚੌਪਈ : ਆਗਿ ਕੀਨੀ ਸਤਗੁਰ ਦਿਆਲ।
ਬਿਦਿਆਵਾਨ ਪੰਡਤ ਲੇਹ ਭਾਲ।
ਜੋ ਜਿਸ ਬਿਦਿਆ ਗਿਆਤਾ ਹੋਈ।
ਵਹੀ ਪੁਰਾਨ ਸੰਗ ਲਿਆਵੇ ਸੋਈ। ੨।
ਦੇਸ ਦੇਸ ਕੋ ਸਿਖ ਚਲਾਏ।
ਪੰਡਤ ਪੁਰਾਨ ਸੰਗਤਿ ਲਿਆਏ।
ਬਾਨਾਰਸ ਆਦ ਜੋ ਬਿਦਿਆ ਠੌਰ।
ਪੰਡਤ ਸਭ ਬਿਦਿਆ ਸਿਰ ਮੌਰ। ੩।
ਸਤਗੁਰ ਕੇ ਆਇ ਇਕਤ੍ਰ ਸਭ ਭਏ।
ਬਹੁ ਆਦਰ ਸਤਗੁਰ ਜੋ ਦਏ।
ਮਿਰਜਾਦਾ ਬਾਧ ਖਰਚ ਕੋ ਦਇਆ।
ਖੇਦ ਬਿਭੇਦ ਕਾਹੂ ਨਹੀਂ ਭਇਆ। ੪।
ਗੁਰਮੁਖੀ ਲਿਖਾਰੀ ਨਿਕਟ ਬੁਲਾਏ।
ਤਾਂ ਕੋ ਸਭ ਬਿਧ ਦਈ ਬੁਝਾਏ।
ਕਰ ਭਾਖਾ ਲਿਖੋ ਗੁਰਮੁਖੀ ਭਾਈ।
ਮੁਨਿ ਮੋਕੋ ਦੇਹ ਕਥਾ ਸੁਨਾਈ। ੫।

**ਦਸਮ ਗ੍ਰੰਥ ਦਾ ਸੰਪਾਦਨ** : ਗੁਰੂ ਜੀ ਦੀ ਆਪਣੀ ਬਾਣੀ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦਾ ਸਾਹਿਤ ਜਿਸ ਦਾ ਵਜ਼ਨ ੯ ਮਣ ਸੀ, ਆਨੰਦਪੁਰ ਨੂੰ ਛਡਣ ਵੇਲੇ (ਸੰਮਤ ੧੭੬੧ ਬਿ.) ਸਰਸਾ ਨਦੀ ਵਿਚ ਰੁੜ੍ਹ ਗਿਆ ਦਸਿਆ ਜਾਂਦਾ ਹੈ । ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਦ ਉਕਤ ਰਚਨਾਵਾਂ ਨੂੰ ਸੰਭਾਲਣ ਲਈ ਸਿੱਖਾਂ ਦੇ ਮਨ ਵਿਚ ਤੀਬਰ ਰੀਝ ਪੈਦਾ ਹੋਈ। ਫਲਸਰੂਪ, ਪੰਜਾਬ ਦੇ ਸ਼ਰਧਾਲੂ ਸਿੱਖਾਂ ਪਾਸ ਉਪਰੋਕਤ ਸਾਹਿਤ ਵਿਚੋਂ ਜਿਨ੍ਹਾਂ ਕ੍ਰਿਤੀਆਂ ਦੇ ਉਤਾਰੇ ਸੁਰਖਿਅਤ ਸਨ, ਇਕੱਠਾ ਕਰਵਾ ਕੇ ਇਕੋ ਹੀ ਗ੍ਰੰਥ ਵਿਚ ਸੰਕਲਿਤ ਕਰਵਾ ਦਿੱਤਾ ਜਾਣਾ ਉਚਿਤ ਸਮਝਿਆ ਗਿਆ। ਅਜੇਹਾ ਪਹਿਲਾ ਸੰਕਲਨ ਭਾਈ ਮਨੀ ਸਿੰਘ ਦੁਆਰਾ ਕੀਤਾ ਗਿਆ ਜੋ ਗੁਰੂ ਜੀ ਦੇ ਸਮਕਾਲੀ ਅਤੇ ਨਿਕਟਵਰਤੀ ਸਿੱਖ ਸਨ। ਉਸ ਬੀੜ ਦੇ ਬੰਨ੍ਹੇ ਜਾਣ ਦੀ ਤਿਥੀ ਬਾਰੇ ਇਤਿਹਾਸਕਾਰਾਂ ਵਿਚ ਮਤ-ਏਕਤਾ ਨਹੀਂ ਹੈ। ਫਿਰ ਵੀ, ਭਾਈ ਮਨੀ ਸਿੰਘ ਦੀ ਮ੍ਰਿਤੂ (ਸੰਨ ੧੭੩੮ ਈ.—ਕੁਝ ਵਿਦਵਾਨ ਭਾਈ ਮਨੀ ਸਿੰਘ ਦੀ ਮ੍ਰਿਤੂ ਸੰਨ ੧੭੩੪ ਈ. ਵਿਚ ਮੰਨਦੇ ਹਨ) ਤੋਂ ਪਹਿਲਾਂ ਇਸ ਕਾਰਜ ਦਾ ਸਿਰੇ ਚੜ੍ਹ ਚੁਕਿਆ ਹੋਣਾ ਨਿਸਚਿਤ ਹੈ। ਭਾਈ ਮਨੀ ਸਿੰਘ ਤੋਂ ਪਿਛੋਂ ਭਾਈ ਦੀਪ ਸਿੰਘ, ਭਾਈ ਸੁਖਾ ਸਿੰਘ ਆਦਿ ਸਿੱਖ ਵਿਦਵਾਨਾਂ ਅਤੇ ਧਾਰਮਿਕ ਆਗੂਆਂ ਨੇ ਹੋਰ ਪ੍ਰਾਪਤ ਹੋਈ ਸਾਮਗ੍ਰੀ ਨੂੰ ਰਲਾ ਕੇ ਆਪਣੀ ਆਪਣੀ ਮਰਜ਼ੀ ਅਤੇ ਰੁਚੀ ਅਨੁਸਾਰ 'ਦਸਮ ਗ੍ਰੰਥ' ਦੇ ਸੰਸਕਰਣ ਤਿਆਰ ਕੀਤੇ। ਉਸ ਵੇਲੇ ਤਕ ਇਸ ਗ੍ਰੰਥ ਨੂੰ 'ਬਚਿਤ੍ਰ ਨਾਟਕ' ਨਾਂ ਦਿੱਤਾ ਜਾਂਦਾ ਸੀ, ਪਰ ਬਾਦ ਵਿਚ ਇਸ ਨੂੰ 'ਦਸਵੇਂ ਪਾਤਸਾਹ ਕਾ ਗ੍ਰੰਥ' ਆਖਿਆ ਜਾਣ ਲਗ ਗਿਆ। ਅਤੇ, ਹੁਣ ਇਹੋ ਹੀ 'ਦਸਮ ਗ੍ਰੰਥ' ਦੇ ਨਾਂ ਨਾਲ ਪ੍ਰਸਿੱਧ ਹੈ ।

**ਦਸਮ ਗ੍ਰੰਥ ਦਾ ਪਰਿਚਯ** : 'ਦਸਮ ਗ੍ਰੰਥ' ੧੪੨੮ ਪੰਨਿਆਂ ਦਾ ਇਕ ਵਿਸ਼ਾਲ ਆਕਾਰ ਗ੍ਰੰਥ ਹੈ। ਇਸ ਦੇ ਵਰਤਮਾਨ ਪ੍ਰਕਾਸ਼ਿਤ ਰੂਪ ਵਿਚ ਹੇਠ ਲਿਖੇ ਕ੍ਰਮ ਅਨੁਸਾਰ ਬਾਣੀਆਂ ਦਰਜ ਹਨ—

(੧) ਜਾਪੁ,
(੨) ਅਕਾਲ ਉਸਤਤਿ,
(੩) ਬਚਿਤ੍ਰ ਨਾਟਕ,
(੪) ਚੰਡੀ ਚਰਿਤ੍ਰ (ਉਕਤਿ ਬਿਲਾਸ),
(੫) ਚੰਡੀ ਚਰਿਤ੍ਰ ੨,
(੬) ਵਾਰ ਸ੍ਰੀ ਭਗਉਤੀ ਜੀ ਕੀ,
(੭) ਗਿਆਨ ਪ੍ਰਬੋਧ,
(੮) ਚੌਬੀਸ ਅਵਤਾਰ,
(੯) ਬ੍ਰਹਮਾਵਤਾਰ,
(੧੦) ਰੁਦ੍ਰਾਵਤਾਰ,
(੧੧) ਸ਼ਬਦ ਹਜ਼ਾਰੇ,

(੧੨) ਸਵੈਯ ੩੩,
(੧੩) ਖਾਲਸਾ ਮਹਿਮਾ,
(੧੪) ਸ਼ਸਤ੍ਰ ਨਾਮ ਮਾਲਾ,
(੧੫) ਚਰਿਤ੍ਰੋਪਾਖਿਆਨ ਅਤੇ
(੧੬) ਜ਼ਫ਼ਰਨਾਮਾ ਤੇ ਹਕਾਇਤਾਂ ।

ਉਪਰੋਕਤ ਰਚਨਾਵਾਂ ਤੋਂ ਛੁਟ, ਪ੍ਰਾਚੀਨ ਬੀੜਾਂ ਵਿਚ ਕੁਝ ਹੋਰ ਵਾਧੂ ਕ੍ਰਿਤੀਆਂ ਵੀ ਸੰਕਲਿਤ ਹਨ ਅਤੇ ਉਨ੍ਹਾਂ ਬੀੜਾਂ ਵਿਚ ਕ੍ਰਮ ਸੰਬੰਧੀ ਵੀ ਬਹੁਤ ਅੰਤਰ ਹਨ । ਇਨ੍ਹਾਂ ਰਚਨਾਵਾਂ ਵਿਚੋਂ ਕੇਹੜੀਆਂ ਗੁਰੂ ਸਾਹਿਬ ਦੀਆਂ ਹਨ ਅਤੇ ਕੇਹੜੀਆਂ ਉਨ੍ਹਾਂ ਦੇ ਦਰਬਾਰੀ ਕਵੀਆਂ ਦੀਆਂ, ਇਸ ਸੰਬੰਧੀ ਵਿਦਵਾਨਾਂ ਵਿਚ ਤੀਬਰ ਮਤ-ਵਿਰੋਧ ਹੈ । ਪ੍ਰਸਤੁਤ ਪੁਸਤਕ ਵਿਚ ਇਨ੍ਹਾਂ ਰਚਨਾਵਾਂ ਦੇ ਕਰਤ੍ਰਿਤਵ ਸੰਬੰਧੀ ਵਾਦ-ਵਿਵਾਦ ਵਿਚ ਪੈਣਾ ਨ ਉਦੇਸ਼ ਹੈ ਅਤੇ ਨ ਹੀ ਅਜੇਹਾ ਕਰਨਾ ਨਿਆਇ-ਸੰਗਤ ਹੈ। ਇਸ ਸੰਬੰਧੀ ਅਸੀਂ ਆਪਣੀ ਖੋਜ 'ਦਸਮ ਗ੍ਰੰਥ ਦਾ ਕਰਤ੍ਰਿਤਵ' ਨਾਂ ਦੀ ਪੁਸਤਕ ਵਿਚ ਵਿਸਤਾਰ ਸਾਹਿਤ ਦੇ ਚੁਕੇ ਹਾਂ ।

ਉਕਤ ਕ੍ਰਿਤੀਆਂ ਦੇ ਕਰਤ੍ਰਿਤਵ ਬਾਰੇ ਭਾਵੇਂ ਵਿਦਵਾਨ ਕੁਝ ਲਿਖਦੇ ਰਹਿਣ ਪਰ ਇਕ ਗੱਲ ਸਰਬ ਸਪੱਸ਼ਟ ਹੈ ਕਿ ਇਨ੍ਹਾਂ ਦੀ ਰਚਨਾ ਇਕ ਵਿਸ਼ੇਸ਼ ਉਦੇਸ਼ ਨਿਮਿਤ ਹੋਈ ਸੀ ਅਤੇ ਉਹ ਉਦੇਸ਼ ਸੀ ਰਾਸ਼ਟਰੀ ਜਾਗਰਣ । ਇਸ ਲਈ 'ਦਸਮ ਗ੍ਰੰਥ' ਦੀਆਂ ਸਾਰੀਆਂ ਰਚਨਾਵਾਂ ਵਿਚ ਜੋ ਰਾਸ਼ਟਰੀ ਭਾਵਨਾ ਉਪਲਬਧ ਹੈ, ਉਹ ਸਭ ਗੁਰੂ ਜੀ ਦੀ ਪ੍ਰੇਰਣਾ ਦੇ ਫਲਸਰੂਪ ਹੈ । ਇਸ ਲਈ 'ਦਸਮ ਗ੍ਰੰਥ' ਦੀ ਸਾਰੀ ਰਾਸ਼ਟਰੀ ਭਾਵਨਾ ਗੁਰੂ ਸਾਹਿਬ ਦੀ ਦੇਨ ਹੈ । ਫਲਸਰੂਪ, ਗੁਰੂ ਸਾਹਿਬ ਦੀ ਬਾਣੀ ਦੀ ਸੁਤੰਤ੍ਰਤਾ ਦੀ ਭਾਵਨਾ ਦਾ ਵਿਸ਼ਲੇਸ਼ਣ ਕਰਨ ਵੇਲੇ ਕਰਤ੍ਰਿਤਵ ਸੰਬੰਧੀ ਸਾਰਾ ਸੰਦਿਗਧ ਸਾਹਿਤ ਵੀ ਅਧਿਐਨ ਸਾਮਗ੍ਰੀ ਦੇ ਅੰਤਰਗਤ ਸ਼ਾਮਲ ਕਰਨਾ ਪਵੇਗਾ । 'ਦਸਮ ਗ੍ਰੰਥ' ਦੀਆਂ ਰਚਨਾਵਾਂ ਦਾ ਸੰਖਿਪਤ ਪਰਿਚਯ ਇਸ ਪ੍ਰਕਾਰ ਹੈ ।

**ਜਾਪੁ** : 'ਦਸਮ ਗ੍ਰੰਥ' ਦੇ ਲਗਭਗ ਸਾਰੇ ਸੰਸਕਰਣਾਂ ਵਿਚ ਇਹ ਬਾਣੀ ਆਰੰਭ ਵਿਚ ਦਰਜ ਹੈ । ਇਸ ਵਿਚ ਮਹਾਕਵੀ ਨੇ ਪਰਮਾਤਮਾ ਨੂੰ ਭਿੰਨ ਭਿੰਨ ਪ੍ਰਕਾਰ ਦੇ ਗੁਣਾਂ ਅਤੇ ਸਿਫ਼ਤਾਂ ਨਾਲ ਸੰਬੋਧਨ ਕਰਦੇ ਹੋਇਆਂ ਨਮਸਕਾਰ ਕੀਤਾ ਹੈ । ਰਬ ਦੀਆਂ ਸਾਰੀਆਂ ਸਿਫ਼ਤਾਂ ਨਿਰਗੁਣ ਸਰੂਪ ਵਾਲੀਆਂ ਹਨ ਅਤੇ ਪਰਮਾਤਮਾ ਦੇ ਅਦ੍ਰਿਸ਼, ਅਨਾਮ, ਅਨਾਦਿ, ਅਪਾਰ ਰੂਪਾਂ ਦੀ ਹੀ ਬਾਰ ਬਾਰ ਬੰਦਨਾ ਹੈ, ਉਸ ਨੂੰ ਨਿਰਵਿਕਾਰ, ਨਿਰਾਧਾਰ, ਅਜਨਮਾ ਆਦਿ ਦਸਿਆ ਗਿਆ ਹੈ । ਉਹੀ ਪਰਮਾਤਮਾ ਮੁਸਲਮਾਨਾਂ ਵਿਚ ਰਹੀਮ ਅਤੇ ਕਰੀਮ ਹੈ । ਉਹ ਸਰਵ-ਵਿਆਪਕ ਹੈ, ਜਲ ਥਲ ਵਿਚ ਵਿਦਿਮਾਨ ਹੈ । ਸਾਰੇ ਸੰਸਾਰ ਦਾ ਉਹ ਸ੍ਰਿਸ਼ਟਾ ਅਤੇ ਕਾਰਣ ਰੂਪ ਹੈ । ਉਸ ਦਾ ਨ ਕੋਈ ਵੈਰੀ ਹੈ, ਨ ਮਿਤਰ, ਨ ਪੁੱਤਰ, ਨ ਮਾਤਾ, ਨ ਪਿਤਾ । ਨ ਉਸ ਦੀ ਕੋਈ ਜਾਤ ਹੈ, ਨ ਪਾਤ ਹੈ ।

'ਜਾਪੁ' ਸਤੋਤ੍ਰ ਪਰੰਪਰਾ ਦੀ ਇਕ ਮੁਕਤਕ ਕਾਵਿ ਰਚਨਾ ਹੈ । ਹਰ

ਇਕ ਛਦ ਦਾ ਸੁਤੰਤ੍ਰ ਅਰਥ ਅਤੇ ਮਹੱਤਵ ਹੈ ਅਤੇ ਆਪਣੇ ਸੰਦਰਭ ਵਿਚ ਵੀ ਉਹ ਇਕ ਕੜੀ ਦੇ ਸਮਾਨ ਹੈ। ਇਸ ਵਿਚ ਦਸ ਪ੍ਰਕਾਰ ਦੇ ਛੰਦ ਵਰਤੇ ਗਏ ਹਨ—ਛਪੈ, ਭੁਜੰਗਪ੍ਰਯਾਤ, ਚਾਚਰੀ, ਚਰਪਟ, ਰੁਆਲ, ਮਧੁਭਾਰ, ਰਸਾਵਲ, ਹਰਿ-ਬੋਲਮਨਾ ਅਤੇ ਏਕ-ਅਛਰੀ। ਅਧਿਕ ਵਰਤੋਂ ਭੁਜੰਗਪ੍ਰਯਾਤ ਦੀ ਹੋਈ ਹੈ। ਇਸ ਵਿਚ ਅਰਬੀ, ਫ਼ਾਰਸੀ, ਬ੍ਰਜ, ਅਵਧੀ ਆਦਿ ਅਨੇਕ ਭਾਸ਼ਾਵਾਂ ਦੀ ਮਿਸ ਮਿਲ ਜਾਂਦੀ ਹੈ, ਪਰ ਮੂਲ ਭਾਸ਼ਾ ਬ੍ਰਜ ਹੈ।

ਗੁਰੂ ਜੀ ਦੀ ਵੀਰ ਆਤਮਾ ਦਾ ਪ੍ਰਭਾਵ ਇਸ ਰਚਨਾ ਤੇ ਪਿਆ ਹੈ। ਭਾਵੇਂ ਇਹ ਰਚਨਾ ਵੀਰ ਰਸੀ ਨਹੀਂ, ਪਰ ਫਿਰ ਵੀ ਇਸ ਦੀ ਗਤਿ, ਸ਼ਬਦ-ਚੋਣ, ਵਰਣ-ਮੈਤਰੀ, ਛੰਦ-ਵਿਧਾਨ ਅਤੇ ਉਤਰੋਤਰ ਚੜਤਲ ਰਣ-ਭੂਮੀ ਵਿਚ ਚਲਦੇ ਹਥਿਆਰਾਂ ਦੀ ਛਣਕਾਰ ਅਤੇ ਘੋੜਿਆਂ ਦੀਆਂ ਟਾਪਾਂ ਦੀ ਆਵਾਜ਼ ਪੈਦਾ ਕਰ ਦਿੰਦੀ ਹੈ। ਇਹ ਸਿੱਖਾਂ ਦੇ ਨਿਤਨੇਮ ਅਤੇ ਅੰਮ੍ਰਿਤ ਸੰਚਾਰ ਦੀਆਂ ਬਾਣੀਆਂ ਵਿਚ ਸ਼ਾਮਲ ਹੈ। 'ਆਦਿ ਗ੍ਰੰਥ' ਦੇ 'ਜਪੁ' ਵਾਂਗ ਇਸ ਦਾ ਵੀ ਸਰਬੋਚ ਮਹੱਤਵ ਹੈ। ਇਸ ਵਿਚ ਲਗ-ਭਗ ੨੦੦ ਛੰਦ ਹਨ।

**ਅਕਾਲ ਉਸਤਤਿ :** ਇਹ ੨੭੧ ਛੰਦਾਂ ਦੀ ਇਕ ਅਪੂਰਣ ਰਚਨਾ ਹੈ। ਇਸ ਦਾ ਵਰਤਮਾਨ ਨਾਂ ਇਸ ਦੇ ਰਚਨਾ ਕਾਲ ਵੇਲੇ ਦਿੱਤਾ ਗਿਆ ਪ੍ਰਤੀਤ ਨਹੀਂ ਹੁੰਦਾ। ਇਸ ਦੇ ਆਰੰਭ ਵਿਚ 'ਅਕਾਲ ਪੁਰਖ ਦੀ ਰਛਾ ਹਮਨੇ' ਦਾ ਆਦਿ ਪਦ 'ਅਕਾਲ' ਅਤੇ ਅੰਤਿਮ 'ਉਸਤਤਿ ਸੰਪੂਰਨੰ' ਦਾ ਆਦਿ ਪਦ 'ਉਸਤਤਿ' ਨੂੰ ਗ੍ਰਹਿਣ ਕਰ ਕੇ ਉਪਕ੍ਰਮ ਅਤੇ ਉਪਸੰਘਾਰ ਦੀ ਰੀਤੀ ਨਾਲ ਇਸ ਦਾ ਨਾਂ 'ਅਕਾਲ ਉਸਤਤਿ' ਰਖ ਦਿੱਤਾ ਗਿਆ ਹੈ। ਇਸ ਵਿਚ ਪਰਮਾਤਮਾ ਦੇ ਨਿਰਾਕਾਰ ਅਤੇ ਸਰਬ-ਵਿਆਪਕ ਰੂਪ ਦਾ ਵਰਣਨ ਕੀਤਾ ਗਿਆ ਹੈ। ਪਰਮਾਤਮਾ ਕਦੇ ਤ੍ਰੈਗੁਣ ਅਤੀਤ ਹੈ, ਕਦੇ ਸਾਕਾਰ ਹੈ, ਕਦੇ ਸੰਸਾਰ ਦੀ ਹਰ ਇਕ ਵਸਤ ਵਿਚ ਸਮਾਇਆ ਹੋਇਆ। ਉਹ ਸੰਸਾਰ ਦਾ ਕਾਰਣ ਰੂਪ ਅਤੇ ਸੰਚਾਲਕ ਹੈ। ਪ੍ਰਭੂ ਦੇ ਗੁਣ ਕਥਨ ਤੋਂ ਛੁਟ ਇਸ ਵਿਚ ਪਾਖੰਡ ਖੰਡਨ ਦੀ ਭਾਵਨਾ ਵੀ ਬੜੀ ਪ੍ਰਬਲ ਹੈ। ਅੱਖਾਂ ਨੂੰ ਬੰਦ ਕਰ ਕੇ, ਧਿਆਨ ਲਗਾ ਕੇ, ਸੱਤਾਂ ਸਮੁੰਦ੍ਰਾਂ ਵਿਚ ਇਸ਼ਨਾਨ ਕਰ ਕੇ, ਬੁਤਾਂ ਅਤੇ ਪੱਥਰਾਂ ਦੀ ਪੂਜਾ ਕਰ ਕੇ, ਲਿੰਗ ਨੂੰ ਗਲ ਵਿਚ ਲਟਕਾ ਕੇ ਜਾਂ ਸ਼ਰਾਧ ਆਦਿ ਕਰ ਕੇ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ। ਪ੍ਰੇਮ ਕਰਨ ਵਾਲੇ ਹੀ, ਵਾਸਤਵ ਵਿਚ, ਪਰਮਾਤਮਾ ਨੂੰ ਪ੍ਰਾਪਤ ਕਰ ਸਕਦੇ ਹਨ। ਪ੍ਰੇਮ ਤੋਂ ਇਲਾਵਾ ਗਿਆਨ ਨੂੰ ਵੀ ਪ੍ਰਭੂ ਪ੍ਰਾਪਤੀ ਦਾ ਸਾਧਨ ਦਸਿਆ ਗਿਆ ਹੈ।

ਮਹਾਕਵੀ ਦੀ ਮਾਨਵਤਾਵਾਦੀ ਭਾਵਨਾ ਵੀ ਇਸ ਰਚਨਾ ਵਿਚ ਬੜੀ ਪ੍ਰਬਲ ਹੈ। ਸਮਨਵੈ-ਵਾਦੀ ਦ੍ਰਿਸ਼ਟੀਕੋਣ ਇਸ ਰਚਨਾ ਦਾ ਇਕ ਹੋਰ ਗੁਣ ਹੈ। ਭਾਸ਼ਾਵਾਂ ਦੀ ਸਮਾਨਤਾ ਉਤੇ ਬਲ ਦਿੱਤਾ ਗਿਆ ਹੈ। ਜਾਤ-ਪਾਤ ਦੀ ਪਰੰਪਰਾ ਦੇ ਵਿਰੁੱਧ ਰੋਸ ਵੀ ਪ੍ਰਗਟ ਕੀਤਾ ਗਿਆ ਹੈ। ਇਸ ਗ੍ਰੰਥ ਦਾ ਮੁੱਖ ਵਿਸ਼ਾ ਭਾਵੇਂ ਅਕਾਲ ਪੁਰਖ ਦੀ ਉਸਤਤ ਹੈ ਪਰ ਨਾਲ ਨਾਲ ਪ੍ਰਸੰਗ-ਵਸ ਧਰਮ, ਸਮਾਜ, ਭਾਸ਼ਾ ਆਦਿ ਨਾਲ ਸੰਬੰਧਿਤ ਸਮਸਿਆਵਾਂ ਤੇ

ਵੀ ਪ੍ਰਕਾਸ਼ ਪਾਇਆ ਗਿਆ ਹੈ । ਇਹ ਮੁਕਤਕ ਕਾਵਿ ਹੈ ਅਤੇ ਇਸ ਵਿਚ ੧੨ ਪ੍ਰਕਾਰ ਦੇ ਛੰਦ ਵਰਤੇ ਗਏ ਹਨ। ਇਸ ਵਿਚ ਸੰਕਲਿਤ 'ਸੁਧਾ ਸਵੈਯੇ' ਨਿਤਨੇਮ ਅਤੇ ਅੰਮ੍ਰਿਤ-ਸੰਚਾਰ ਦੀ ਬਾਣੀਆਂ ਵਿਚ ਸ਼ਾਮਲ ਹਨ ।

**ਬਚਿਤ੍ਰ ਨਾਟਕ :** 'ਬਚਿਤ੍ਰ ਨਾਟਕ' ਇਕ ਬਹੁਤ ਵੱਡੀ ਰਚਨਾ ਹੈ । ਬਾਣੀਆਂ ਦੇ ਅੰਤ ਤੇ ਦਿੱਤੀਆਂ ਪੁਸ਼ਪਿਕਾਵਾਂ ਦੇ ਆਧਾਰ ਤੇ ਅਪਨੀ-ਕਥਾ, ਚੰਡੀ-ਚਰਿਤ੍ਰ (ਉਕਤਿ ਬਿਲਾਸ), ਚੰਡੀ-ਚਰਿਤ੍ਰ (੨), ਚੌਬੀਸ ਅਵਤਾਰ, ਬ੍ਰਹਮਾਵਤਾਰ ਅਤੇ ਰੁਦ੍ਰਾਵਤਾਰ 'ਬਚਿਤ੍ਰ ਨਾਟਕ' ਦੇ ਅੰਗ ਹਨ। ਜੇਹਾ ਕਿ ਇਸ ਦੇ ਨਾਂ ਤੋਂ ਸਪੱਸ਼ਟ ਹੈ ਇਹ ਰਚਨਾ ਵਿਚਿਤ੍ਰ ਅਤੇ ਅਦਭੁਤ ਚਰਿਤ੍ਰਾਂ ਅਤੇ ਲੀਲਾਵਾਂ ਦਾ ਸੰਗ੍ਰਹਿ ਹੈ। 'ਦਸਮ ਗ੍ਰੰਥ' ਦੇ ੬੩੪ ਪੰਨਿਆਂ ਵਿਚ ਇਹ ਰਚਨਾ ਫੈਲੀ ਹੋਈ ਹੈ । ਇਸ ਵਿਚ ਸਭ ਤੋਂ ਪਹਿਲਾਂ ੧੪ ਅਧਿਆਵਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਜੀਵਨ ਘਟਨਾਵਾਂ ਦਾ ਸੰਖਿਪਤ ਵਿਵਰਣ ਦਿੱਤਾ ਹੋਇਆ ਹੈ । ਫਿਰ ਅੱਠ ਅੱਠ ਅਧਿਆਵਾਂ ਵਿਚ ਭਿੰਨ ਭਿੰਨ ਸ਼ੈਲੀਆਂ ਵਿਚ ਲਿਖੇ ਦੋ ਚੰਡੀ-ਚਰਿਤ੍ਰ ਹਨ । ਇਸ ਤੋਂ ਬਾਦ, ਵਿਸ਼ਨੂੰ ਦੇ 'ਚੌਬੀਸ ਅਵਤਾਰ'— ਮੱਛ,ਕੱਛ, ਮਹਾ ਮੋਹਨੀ, ਨਰ-ਨਾਰਾਇਣ, ਵੈਰਾਹ, ਨਰ-ਸਿੰਘ, ਬਾਵਨ, ਪਰਸਰਾਮ,ਬ੍ਰਹਮਾ, ਰੁਦ੍ਰ, ਜਲੰਧਰ, ਅਰਹੰਤ, ਮਨੁ, ਧਨਵੰਤਰੀ, ਸੂਰਜ, ਚੰਦਰ, ਰਾਮ, ਕ੍ਰਿਸ਼ਨ, ਨਰ, ਬੌਧ, ਨਿਹਕਲੰਕੀ ਅਤੇ ਮੀਰ ਮਹਿਦੀ ਦਾ ਵਰਣਨ ਹੈ। ਤਦਉਪਰੰਤ ਬ੍ਰਹਮਾ ਦੇ ਸੱਤ ਅਵਤਾਰਾਂ—ਬਾਲਮੀਕ, ਕਸ਼ਪ, ਸ਼ੁਕ੍ਰ, ਬ੍ਰਹਸਪਤੀ, ਵਿਆਸ, ਛੇ ਸ਼ਾਸਤ੍ਰੋਧਾਰਕ ਅਤੇ ਕਾਲੀਦਾਸ ਦਾ ਉਲੇਖ ਹੈ, ਅਤੇ ਫਿਰ ਰੁਦ੍ਰ ਦੇ ਦੋ ਅਵਤਾਰਾਂ—ਦੱਤਾਤ੍ਰੇਯ ਅਤੇ ਪਾਰਸਨਾਥ—ਦਾ ਚਿਤ੍ਰਣ ਹੈ । ਇਹ ਸਾਰੀਆਂ ਲਗਭਗ ਪੌਰਾਣਿਕ ਕਥਾਵਾਂ ਹਨ । ਇਨ੍ਹਾਂ ਦਾ ਵਿਸਤਾਰ ਸਹਿਤ ਵਿਵਰਣ ਦੇਣ ਦਾ ਅਵਸਰ ਚੌਥੇ ਅਧਿਆਇ ਵਿਚ ਆਵੇਗਾ ।

**ਵਾਰ ਸ੍ਰੀ ਭਗਉਤੀ ਜੀ ਕੀ :** ੫੫ ਪਉੜੀਆਂ ਦੀ ਇਹ ਰਚਨਾ ਪੰਜਾਬੀ ਭਾਸ਼ਾ ਦੀ ਅਤਿਉੱਤਮ ਵਾਰ ਹੈ । ਇਸ ਦੇ ਆਰੰਭ ਵਿਚ ਪਹਿਲੇ ਨੌਂ ਸਿੱਖ ਗੁਰੂਆਂ ਦਾ ਸ਼ਰਧਾ ਪੂਰਵਕ ਧਿਆਨ ਕੀਤਾ ਗਿਆ ਹੈ । ਇਸ ਦੀ ਪਹਿਲੀ ਪਉੜੀ ਸਿੱਖਾਂ ਦੀ ਅਰਦਾਸ ਦਾ ਆਰੰਭ-ਅੰਸ਼ ਹੈ । ਨਿਹੰਗ ਸਿੰਘਾਂ ਵਿਚ ਇਸ ਬਾਣੀ ਦਾ ਪਾਠ ਬੜੀ ਸ਼ਰਧਾ ਨਾਲ ਕੀਤਾ ਜਾਂਦਾ ਹੈ । ਇਸ ਵਾਰ ਵਿਚ ਯੁੱਧ ਦੇ ਅਨੂਪਮ ਦ੍ਰਿਸ਼ ਚਿਤਰੇ ਗਏ ਹਨ ।

**ਗਿਆਨ ਪ੍ਰਬੋਧ** : ੩੩੬ ਛੰਦਾਂ ਦੀ ਇਹ ਰਚਨਾ ਵੀ ਅਪੂਰਣ ਪ੍ਰਤੀਤ ਹੁੰਦੀ ਹੈ । ਕਿਉਂਕਿ ਨ ਤਾਂ ਅੰਤ ਤੇ ਚਲ ਰਿਹਾ ਪ੍ਰਸੰਗ ਸਮਾਪਤ ਹੁੰਦਾ ਹੈ ਅਤੇ ਨ ਹੀ ਸਮਾਪਤੀ ਸੂਚਕ ਕੋਈ ਪੁਸ਼ਪਿਕਾ ਦਿੱਤੀ ਹੈ। ਇਸ ਦੇ ਆਰੰਭ ਵਿਚ ਪਰਮਾਤਮਾ ਦੇ ਗੁਣਾਂ ਦਾ ਵਿਸ਼ਲੇਸ਼ਣ ਹੋਇਆ ਹੈ । ਉਹ ਪਰਮਾਤਮਾ ਆਦ੍ਰਿਸ਼, ਅਭੈ, ਅਨੰਤ, ਅਕਾਮ ਅਤੇ ਅਦ੍ਵੈਤ ਹੈ । ਉਹ ਆਨੰਦ ਸਰੂਪ ਹੈ ਅਤੇ ਸ੍ਰਿਸ਼ਟੀ ਦਾ ਕਰਤਾ ਹੈ । ਉਹ ਕਾਲ ਅਤੇ ਕਰਮ ਤੋਂ ਮੁਕਤ ਅਤੇ ਪਰੇ ਹੈ । ਉਸ ਤੋਂ ਬਿਨਾ ਕੀਤੇ ਸਾਰੇ ਕਰਮ, ਧਰਮ, ਨੇਮ, ਤੀਰਥ-ਇਸ਼ਨਾਨ, ਬ੍ਰਤ, ਸੰਜਮ, ਸੰਨਿਆਸ ਵਿਅਰਥ ਹਨ ।

ਇਸ ਰਚਨਾ ਵਿਚ ਆਤਮਾ ਵਲੋਂ ਪ੍ਰਸ਼ਨ ਕਰਵਾ ਕੇ ਪਰਮਾਤਮਾ ਤੋਂ ਉੱਤਰ

ਦਿਵਾਇਆ ਗਿਆ ਹੈ ਕਿ ਰਾਜ ਧਰਮ, ਦਾਨ ਧਰਮ, ਭੋਗ ਧਰਮ ਅਤੇ ਮੋਕਸ਼ ਧਰਮ ਹੀ ਪ੍ਰਮੁਖ ਧਰਮ ਹਨ ਅਤੇ ਇਸ ਕਥਨ ਦੀ ਪੁਸ਼ਟੀ ਮਹਾਭਾਰਤ ਅਤੇ ਉਸ ਤੋਂ ਪਰਵਰਤੀ ਕਥਾਵਾਂ ਦੁਆਰਾ ਕੀਤੀ ਗਈ ਹੈ। ਪਹਿਲਾਂ ਕੁਰਖੇਤਰ ਦੀ ਰਣ-ਭੂਮੀ ਵਿਚ ਜਿਤ ਪ੍ਰਾਪਤ ਕਰਨ ਤੋਂ ਬਾਦ ਯੁਧਿਸ਼ਠਿਰ ਦੇ ਰਾਜਸੂਯ ਯੱਗ ਦਾ ਵਰਣਨ ਹੈ। ਫਿਰ ਅਸ਼ਵਮੇਧ ਯੱਗ ਦਾ ਵਰਣਨ ਹੈ। ਤੀਜੇ ਯੱਗ ਵਿਚ ਪਰੀਕਸ਼ਤ ਦੇ ਰਾਜਮੇਧ ਯੱਗ ਦਾ ਵਿਵਰਣ ਦਿੱਤਾ ਹੈ।

ਇਹ ਯਾਦ ਰਖਣ ਵਾਲੀ ਗੱਲ ਹੈ ਕਿ ਇਸ ਰਚਨਾ ਦੇ ਸ਼ੁਰੂ ਵਿਚ ਜਿਨ੍ਹਾਂ ਚਾਰ ਧਰਮਾਂ ਦਾ ਜ਼ਿਕਰ ਹੋਇਆ ਹੈ ਉਨ੍ਹਾਂ ਵਿਚੋਂ ਕੇਵਲ ਪ੍ਰਸਤਾਵਨਾ ਅਤੇ ਧਰਮ ਦੇ ਪਹਿਲੇ ਸਰੂਪ ਨੂੰ ਹੀ ਚਿਤਰਿਆ ਗਿਆ ਹੈ। ਬਾਕੀ ਦਾ ਪਾਠ ਉਪਲਬਧ ਨਹੀਂ ਹੈ। ਇਹ ਰਚਨਾ ਪ੍ਰਸ਼ਨੋਤਰੀ ਸ਼ੈਲੀ ਵਿਚ ਲਿਖੀ ਹੋਈ ਹੈ।

**ਸ਼ਬਦ ਹਜ਼ਾਰੇ** : ਇਹ ਛੰਦ ਗਿਣਤੀ ਵਿਚ ਦਸ ਹਨ। ਇਨ੍ਹਾਂ ਦਾ ਮੂਲ ਨਾਂ 'ਬਿਸ਼ਨ ਪਦੇ' ਹੈ। 'ਸ਼ਬਦ ਹਜ਼ਾਰੇ' ਨਾਂ ਬਾਦ ਵਿਚ ਪਿਆ ਹੈ। ਇਨ੍ਹਾਂ ਰਾਗ-ਬੱਧ ਸ਼ਬਦਾਂ ਵਿਚ ਅਧਿਕਾਂਸ਼ ਚਰਚਾ ਸੰਨਿਆਸ, ਯੋਗ, ਪ੍ਰਭੂ ਭਗਤੀ ਅਤੇ ਪਰਮਾਤਮਾ ਦੇ ਨਾਮ ਦੇ ਸਿਮਰਨ ਬਾਰੇ ਹੋਈ ਹੈ। ਇਨ੍ਹਾਂ ਦੀ ਭਾਵਨਾ 'ਜਾਪੁ' ਸਾਹਿਬ ਅਤੇ 'ਅਕਾਲ ਉਸਤਿਤ' ਨਾਲ ਮੇਲ ਖਾਂਦੀ ਹੈ। ਪਰਮਾਤਮਾ ਨੂੰ ਇਨ੍ਹਾਂ ਪਦਿਆਂ ਵਿਚ ਅਨੇਕ ਪੌਰਾਣਿਕ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਰਚਨਾ ਦੀ ਨਿਪੁਣਤਾ ਅਤੇ ਭਾਵ ਦੀ ਗੰਭੀਰਤਾ ਕਰ ਕੇ ਸੰਤ ਕਾਵਿ ਵਿਚ ਇਨ੍ਹਾਂ ਦਾ ਖ਼ਾਸ ਮਹੱਤਵ ਹੈ।

**ਸਵੈਯੇ ੩੩** : ਇਨ੍ਹਾਂ ਦੀ ਗਿਣਤੀ ਕਿਤੇ ੩੨ ਹੈ ਅਤੇ ਕਿਤੇ ੩੩। ਇਸ ਰਚਨਾ ਨਿਚ 'ਅਕਾਲ ਉਸਤਤਿ' ਵਾਂਗ ਪ੍ਰਭੂ ਦੇ ਸਰੂਪ ਦੀ ਮਹਿਮਾ ਅਤੇ ਗੁਣ-ਕੀਰਤਨ ਹੈ। ਭਾਵ ਅਤੇ ਭਾਸ਼ਾ ਦਾ ਇਸ ਰਚਨਾ ਵਿਚ ਸੁੰਦਰ ਮੇਲ ਹੋਇਆ ਹੈ। ਸਾਰੀ ਰਚਨਾ ਪ੍ਰਵਾਹਮਾਨ ਬ੍ਰਜ ਭਾਸ਼ਾ ਵਿਚ ਹੈ।

**ਖਾਲਸਾ ਮਹਿਮਾ** : ਇਹ ਤਿੰਨ ਸਵੈਯੇ ਅਤੇ ਇਕ ਦੋਹਰਾ ਹੈ। ਇਸ ਵਿਚ ਖਾਲਸੇ ਦੀ ਮਹਿਮਾ ਵਰਣਿਤ ਹੈ। ਅਤੇ, ਪਦ-ਦਲਿਤ ਤੇ ਨੀਵੇਂ ਸਮਝੇ ਜਾਣ ਵਾਲੇ ਵਰਗ ਪ੍ਰਤਿ ਬੜੇ ਸਨੇਹ ਅਤੇ ਉਦਾਰਤਾ ਦੇ ਭਾਵ ਪ੍ਰਗਟਾਏ ਗਏ ਹਨ।

**ਸ਼ਸਤ੍ਰ ਨਾਮ ਮਾਲਾ** : ੧੩੧੮ ਛੰਦਾਂ ਦੀ ਇਸ ਰਚਨਾ ਵਿਚ ਕਈ ਤਰ੍ਹਾਂ ਦੇ ਸ਼ਸਤ੍ਰਾਂ ਦੇ ਨਾਵਾਂ ਦੀਆਂ ਸੂਚੀਆਂ ਦਿੱਤੀਆਂ ਗਈਆਂ ਹਨ। ਇਹ ਸ਼ਸਤ੍ਰ ਹੀ ਕਵੀ ਦੇ ਪੀਰ ਅਤੇ ਇਸ਼ਟ ਹਨ, ਜਿਵੇਂ—

ਅਸ ਕ੍ਰਿਪਾਣ ਖੰਡੋ ਖੜਗ ਤੁਪਕ ਤਬਰ ਅਰੁ ਤੀਰ।
ਸੈਫ ਸਰੋਹੀ ਸੈਹਥੀ ਯਹੀ ਹਮਾਰੇ ਪੀਰ ।੩।

ਇਹ ਰਚਨਾ ਪੰਜਾਂ ਅਧਿਆਵਾਂ ਵਿਚ ਵੰਡੀ ਹੋਈ ਹੈ। ਅੰਤਿਮ ਅਧਿਆਇ ਦੇ ਅੰਤ ਦੀ ਪੁਸ਼ਪਿਕਾ ਬਹੁਤ ਘਟ ਬੀੜਾਂ ਵਿਚ ਦਿੱਤੀ ਮਿਲਦੀ ਹੈ। ਪਹਿਲੇ ਅਧਿਆਇ (੨੭ ਛੰਦ) ਵਿਚ ਭਗਉਤੀ ਦਾ ਮੰਗਲ ਹੈ। ਦੂਜੇ (੨੮-੭੪ ਛੰਦ) ਵਿਚ ਕ੍ਰਿਪਾਣ ਅਤੇ ਸੁਦਰਸ਼ਨ ਚਕਰ ਦਾ ਉਲੇਖ ਹੈ। ਤੀਜੇ (੭੫-੨੫੨) ਵਿਚ ਧਨੁਖ ਅਤੇ ਬਾਣ ਦਾ

ਵਿਵਰਣ ਦਿੱਤਾ ਗਿਆ ਹੈ। ਚੌਥੇ (੨੫੩-੪੬੦) ਵਿਚ ਪਾਸ ਦਾ ਵਿਸਤਾਰ ਸਹਿਤ ਵਰਣਨ ਕੀਤਾ ਗਿਆ ਹੈ। ਪੰਜਵੇਂ (੪੬੧-੧੩੧੮) ਵਿਚ ਤੁਪਕ ਦੀ ਚਰਚਾ ਹੈ। ਸ਼ਸਤ੍ਰਾਂ ਦਾ ਇਥੇ ਸਾਧਾਰਣ ਵਰਣਨ ਨਹੀਂ ਹੈ ਸਗੋਂ ਉਨ੍ਹਾਂ ਸ਼ਸਤ੍ਰਾਂ ਨਾਲ ਸੰਬੰਧਿਤ ਪੌਰਾਣਿਕ ਕਥਾਵਾਂ ਦਾ ਪਿਛੋਕੜ ਅਤੇ ਉਨ੍ਹਾਂ ਨੂੰ ਚਲਾਣ ਵਾਲੇ ਸੂਰਵੀਰਾਂ, ਦੇਵਤਿਆਂ, ਅਤੇ ਦੈਤਾਂ ਦਾ ਵੀ ਉਲੇਖ ਕੀਤਾ ਗਿਆ ਹੈ।

ਸਾਰੇ ਸ਼ਸਤ੍ਰਾਂ ਦੇ ਨਾਂ ਦ੍ਰਿਸ਼ਟਕੂਟ ਸ਼ੈਲੀ ਵਿਚ ਦਿੱਤੇ ਗਏ ਹਨ। ਕਾਵਿ ਦਾ ਚਮਤਕਾਰ ਭਾਸ਼ਾ ਅਤੇ ਸ਼ੈਲੀ ਤੇ ਨਿਰਭਰ ਹੈ। ਇਸ ਦੀ ਭਾਸ਼ਾ ਬ੍ਰਜ ਹੈ। ਅੜਿਲ, ਚਉਪਈ, ਸੋਰਠਾ, ਦੋਹਰਾ, ਰੁਆਲ ਆਦਿ ਛੰਦ ਵਰਤੇ ਗਏ ਹਨ।

**ਚਰਿਤ੍ਰੋਪਾਖਿਆਨ :** ਇਹ ੪੦੪ ਚਰਿਤ੍ਰਾਂ ਦਾ ਸੰਗ੍ਰਹਿ ਹੈ। ੭੫੫੮ ਛੰਦਾਂ ਦੀ ਇਸ ਰਚਨਾ ਵਿਚ ਕੁਲ ੧੬ ਪ੍ਰਕਾਰ ਦੇ ਛੰਦ ਵਰਤੇ ਗਏ ਹਨ। ਵਿਸ਼ੇ ਦੇ ਖੇਤਰ ਵਿਚ ਮਨੁਖ ਜਾਤੀ ਦੇ ਹਰ ਵਰਗ ਨੂੰ ਸ਼ਾਮਲ ਕਰ ਲਿਆ ਗਿਆ ਹੈ। 'ਚਰਿਤ੍ਰੋਪਾਖਿਆਨ' ਦਾ ਭਾਵ ਆਚਰਣ ਸੰਬੰਧੀ ਲੋਕ-ਕਥਾ ਹੈ। ਇਹ ਕਥਾ ਘਟਿਤ, ਲੋਕ ਪ੍ਰਚਲਿਤ ਜਾਂ ਕਲਪਨਾ-ਜਨਿਤ ਕੋਈ ਵੀ ਹੋ ਸਕਦੀ ਹੈ। ਇਸ ਵਿਚ ਲੋਕ-ਕਲਿਆਣ ਦਾ ਅੰਸ਼ ਅਵਸ਼ ਹੋਣਾ ਚਾਹੀਦਾ ਹੈ। ਪ੍ਰਸਤੁਤ ਰਚਨਾ ਵਿਚ ਲੋਕ-ਕਲਿਆਣਕਾਰੀ ਅੰਸ਼ ਸਰਬਤ੍ਰ ਵਿਦਿਮਾਨ ਹੈ। ਇਤਰਾਜ਼ ਵਾਲਾ ਪੱਖ ਇਸ ਦੀ ਅਸ਼ਲੀਲਤਾ ਹੈ ਜੋ ਇਸ ਦੀ ਮੂਲ ਭਾਵਨਾ ਨੂੰ ਕਾਫ਼ੀ ਹਾਨੀ ਪਹੁੰਚਾਂਦੀ ਹੈ।

ਇਹ ਚਰਿਤ੍ਰ ਪੌਰਾਣਿਕ, ਸਮਾਜਿਕ, ਇਤਿਹਾਸਿਕ, ਸ਼ਿੰਗਾਰਿਕ ਆਦਿ ਕਈ ਪ੍ਰਕਾਰ ਦੇ ਹਨ, ਪਰ ਰਾਸ਼ਟਰੀ ਭਾਵਨਾ ਦਾ ਅੰਸ਼ ਪੌਰਾਣਿਕ ਚਰਿਤ੍ਰਾਂ ਵਿਚ ਅਧਿਕ ਮਿਲਦਾ ਹੈ। ਸੂਰਵੀਰਤਾ-ਪੂਰਣ ਤ੍ਰਿਯਾ ਚਰਿਤ੍ਰਾਂ ਦਾ ਵਿਸਤਾਰ ਸਹਿਤ ਵਿਸ਼ਲੇਸ਼ਣ ਕਰਨ ਦਾ ਅਵਸਰ ਅਗਲੇ ਅਧਿਆਇ ਵਿਚ ਆਵੇਗਾ।

**ਜ਼ਫ਼ਰਨਾਮਾ :** ਇਹ ਗੁਰੂ ਜੀ ਦਾ ਸੰ. ੧੭੬੩ ਬਿ. ਵਿਚ ਲਿਖਿਆ ਔਰੰਗਜ਼ੇਬ ਨੂੰ ਇਕ ਪੱਤਰ ਹੈ। ਇਹ ਪੱਤਰ ਗੁਰੂ ਜੀ ਨੇ ਦੀਨੇ ਪਿੰਡ ਤੋਂ ਲਿਖਿਆ ਸੀ। ਇਸ ਨੂੰ ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਬਾਦਸ਼ਾਹ ਪਾਸ ਲੈ ਕੇ ਗਏ ਸਨ। ਇਸ ਦੀ ਭਾਸ਼ਾ ਫ਼ਾਰਸੀ ਹੈ ਅਤੇ ਕੁਲ ੧੧੧ ਛੰਦ ਹਨ ਅਤੇ ਇਹ ਦੋ ਹਿੱਸਿਆ ਵਿਚ ਵੰਡਿਆ ਹੋਇਆ ਹੈ। ਪਹਿਲੇ ਵਿਚ ਈਸ਼ਵਰ ਪ੍ਰਤਿ ਸ਼ਰਧਾ ਅਤੇ ਬੰਦਨਾ ਹੈ ਅਤੇ ਦੂਜੇ ਵਿਚ ਬਾਕੀ ਦੀ ਦਾਸਤਾਨ ਦਿੱਤੀ ਹੈ। ਇਸ ਵਿਚ ਗੁਰੂ ਜੀ ਨੇ ਚਮਕੌਰ ਦੇ ਯੁੱਧ ਅਤੇ ਚੌਹਾਂ ਸਾਹਿਬਜ਼ਾਦਿਆਂ ਦੇ ਬਲੀਦਾਨ ਦਾ ਖ਼ਾਸ ਤੌਰ ਤੇ ਉਲੇਖ ਕੀਤਾ ਹੈ ਅਤੇ ਔਰੰਗਜ਼ੇਬ ਦੀ ਤੰਗ-ਦਿਲੀ, ਧਰਮ-ਅੰਧਤਾ, ਜਨਤਾ ਨਾਲ ਦੁਰ-ਵਿਵਹਾਰ ਦਾ ਪਰਦਾ ਫ਼ਾਸ਼ ਕੀਤਾ ਹੈ। ਜਿਤਨੀਆਂ ਇਸ ਚਿੱਠੀ ਵਿਚ ਔਰੰਗਜ਼ੇਬ ਨੂੰ ਖਰੀਆਂ ਖਰੀਆਂ ਸੁਣਾਈਆਂ ਗਈਆਂ ਹਨ, ਸ਼ਾਇਦ ਹੀ ਕਦੇ ਕਿਸੇ ਨੂੰ ਕਹਿਣ ਦੀ ਹਿੰਮਤ ਪਈ ਹੋਵੇ! ਇਹ ਕੇਵਲ ਰਾਸ਼ਟਰ ਨਾਇਕ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਸਾਹਸ ਹੋ ਸਕਦਾ ਹੈ। ਹਕਾਇਤਾਂ 'ਜ਼ਫ਼ਰਨਾਮਾ' ਦਾ ਪਰਿਸ਼ਿਸ਼ਟ ਮਨੀਆਂ ਜਾਂਦੀਆਂ ਹਨ।

**ਜਨਮ ਉਦੇਸ਼ :** ਪਰਿਸਥਿਤੀਆਂ ਮਹਾ ਪੁਰਸ਼ਾਂ ਨੂੰ ਜਨਮ ਦਿੰਦੀਆਂ ਹਨ। ਗੁਰੂ ਗੋਬਿੰਦ ਸਿੰਘ ਜੀ ਦਾ ਅਵਰਤਣ ਵੀ ਤਤਕਾਲੀਨ ਇਤਿਹਾਸਿਕ ਪਰਿਸਥਿਤੀਆਂ ਦੇ ਫਲਸਰੂਪ ਹੋਇਆ ਸੀ। ਰਾਖਸ਼ੀ ਅਤੇ ਦੇਵਤਾ ਸ਼ਕਤੀਆਂ ਦਾ ਦੁਅੰਦ ਚਿਰਕਾਲ ਤੋਂ ਚਲਿਆ ਆ ਰਿਹਾ ਹੈ। ਰਾਖਸ਼ੀ ਸ਼ਕਤੀ ਅਧਰਮ ਦਾ ਪ੍ਰਤੀਕ ਹੈ ਅਤੇ ਦੇਵਤਾ ਧਰਮ ਦਾ। ਜਦ ਵੀ ਰਾਖਸ਼ੀ ਸ਼ਕਤੀ ਦਾ ਬਲ ਵਧਦਾ ਹੈ, ਭਗਵਾਨ ਧਰਮ ਦੀ ਮਰਯਾਦਾ ਕਾਇਮ ਕਰਨ ਲਈ ਅਤੇ ਦੇਵਤਾ ਸ਼ਕਤੀ ਦੀ ਸਹਾਇਤਾ ਲਈ ਕਿਸੇ ਨ ਕਿਸੇ ਰੂਪ ਵਿਚ ਅਵਤਾਰ ਧਾਰਦਾ ਹੈ। ਦਾਨਵੀ ਅਤੇ ਦੇਵਤਾ ਸ਼ਕਤੀਆਂ ਪਰਸਪਰ ਵਿਰੋਧੀ ਹਨ। ਪ੍ਰਕਾਰਾਂਤਰ ਨਾਲ ਇਹ ਦੋਵੇਂ ਸਤਿ ਅਤੇ ਅਸਤਿ ਦੀਆਂ ਪ੍ਰਤਿਨਿਧੀ ਸ਼ਕਤੀਆਂ ਹਨ। ਸਤਿ ਕਰਮ ਕਰਨ ਵਾਲੇ ਦੇਵਤਾ ਹਨ ਅਤੇ ਅਸਤਿ ਕਰਮ ਕਰਨ ਵਾਲੇ ਦੈਤ। 'ਅਪਨੀ ਕਥਾ' ਵਿਚ ਵੀ ਲਿਖਿਆ ਹੈ—

ਸਾਧ ਕਰਮ ਜੋ ਪੁਰਖ ਕਮਾਵੈ।
ਨਾਮ ਦੇਵਤਾ ਜਗਤ ਕਹਾਵੈ।
ਕੁਕ੍ਰਿਤ ਕਰਮ ਜੇ ਜਗ ਮੈ ਕਰਹੀ।
ਨਾਮ ਅਸੁਰ ਤਿਨ ਕੋ ਸਭ ਧਰਹੀ। ੧੫।

(ਦਸਮ ਗ੍ਰੰਥ, ਪੰਨਾ ੪੮)

ਜਦ ਅਸਤਿ ਅਰਥਾਤ ਦੈਤ-ਸ਼ਕਤੀ ਪ੍ਰਬਲ ਹੋ ਜਾਂਦੀ ਹੈ ਤਾਂ ਮਹਾਨ ਸੱਤਾ ਸੰਤੁਲਨ ਬਣਾਉਣ ਲਈ ਦਖ਼ਲ ਦਿੰਦੀ ਹੈ। ਮਹਾਨ ਸੱਤਾ ਦਖ਼ਲ ਦੇਣ ਲਈ ਕੋਈ ਨ ਕੋਈ ਭੌਤਿਕ ਰੂਪ ਅਵਸ਼ ਧਾਰਦੀ ਹੈ ਅਤੇ ਉਹੀ ਰੂਪ ਅਵਤਾਰ ਹੈ। ਗੀਤਾ ਅਨੁਸਾਰ—

यदा यदा हि धर्मस्य ग्लानिर्भवति भारत।
अभ्युत्थानमधर्मस्य तदात्मनं सृजाम्यहम्।४।७।

ਅਰਥਾਤ : ਹੇ ਅਰਜੁਨ ! ਜਦ ਕਦੇ ਵੀ ਧਰਮ ਦੀ ਹਾਨੀ ਹੁੰਦੀ ਹੈ ਅਤੇ ਅਧਰਮ ਦਾ ਵਾਧਾ ਹੁੰਦਾ ਹੈ, ਤਦ ਹੀ ਮੈਂ ਜਨਮ ਲੈਂਦਾ ਹਾਂ।

परित्राणाय साधूनां विनाशाय च दुष्कृताम्।
धर्म संस्थापनार्थाय संभवामि युगे युगे।४।८।

ਕਿਉਂਕਿ ਸਾਧੂ ਪੁਰਸ਼ਾਂ ਦਾ ਉਧਾਰ ਕਰਨ, ਦੁਸ਼ਟ ਕਰਮ ਕਰਨ ਵਾਲਿਆਂ ਦਾ ਨਾਸ਼ ਕਰਨ ਅਤੇ ਧਰਮ ਦੀ ਸਥਾਪਨਾ ਕਰਨ ਲਈ ਯੁਗ ਯੁਗ ਵਿਚ ਪ੍ਰਗਟ ਹੁੰਦਾ ਹਾਂ।

**ਹਿੰਦੂ-ਮੁਸਲਿਮ ਸੰਘਰਸ਼ :** ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੈਤ ਅਤੇ ਦੇਵਤਾ ਸ਼ਕਤੀਆਂ ਦਾ ਪਰੰਪਰਾਗਤ ਦੁਅੰਦ ਹਿੰਦੂ ਜਨਤਾ ਅਤੇ ਮੁਸਲਮਾਨ ਸ਼ਾਸਕਾਂ ਵਿਚ ਉਪਸਥਿਤ ਹੋ ਗਿਆ ਸੀ। ਮੁਸਲਮਾਨ ਸਰਕਾਰ ਦੁਰ ਵ੍ਰਿਤੀਆਂ ਜਾਂ ਦੈਤਾਂ ਦਾ ਪ੍ਰਤੀਕ ਸੀ ਅਤੇ ਦੇਵਤਿਆਂ ਜਾਂ ਮਜ਼ਲੂਮਾਂ ਦੇ ਪ੍ਰਤੀਕ ਹਿੰਦੂ ਸਨ। ਦੇਵਤਿਆਂ ਵਾਂਗ ਹਿੰਦੂ ਨਿਰਬਲ, ਸ਼ਿਥਲ ਅਤੇ ਸਾਧੂ ਸੁਭਾ ਦੇ ਸਨ। ਲੋੜ ਅਨੁਸਾਰ ਉਨ੍ਹਾਂ ਦੀ ਸਹਾਇਤਾ ਲਈ ੧੭ ਵੀਂ ਸਦੀ ਵਿਚ ਵੀ ਪਰਮਾਤਮਾ ਨੇ ਆਪਣਾ ਕੋਈ ਪ੍ਰਤਿਨਿਧ

ਭੇਜਣਾ ਸੀ। ਉਦੋਂ ਇਸ ਚੋਣ ਦੇ ਭਾਗੀ ਦਸਮ ਗੁਰੂ ਗੋਬਿੰਦ ਸਿੰਘ ਜੀ ਬਣੇ। ਉਦੋਂ ਕਿਹੋ ਜੇਹੀਆਂ ਪਰਿਸਥਿਤੀਆਂ ਸਨ, ਉਨ੍ਹਾਂ ਪਰਿਸਥਿਤੀਆਂ ਕਰ ਕੇ ਪ੍ਰਭੂ ਨੂੰ ਕਿਹੋ ਜੇਹਾ ਪ੍ਰਤਿਨਿਧੀ ਸੰਸਾਰ ਵਿਚ ਭੇਜਣਾ ਸੀ ਅਤੇ ਉਸ ਦੇ ਜ਼ਿੰਮੇ ਕੇਹੜੇ ਕੇਹੜੇ ਕੰਮ ਲਗਾਏ ਗਏ ਸਨ –ਇਸ ਸਭ ਦਾ ਵਿਵਰਣ 'ਅਪਨੀ ਕਥਾ' (ਅਧਿਆਇ ੬) ਵਿਚ ਇਸ ਪ੍ਰਕਾਰ ਦਿੱਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਹੇਮਕੁੰਟ ਪਰਬਤ ਵਿਚ ਤਪ ਕਰ ਰਹੇ ਸਨ। ਤਪਸਿਆ ਦੇ ਫਲਸਰੂਪ ਪੈਦਾ ਹੋਈ ਅਡਿਗ ਸ਼ਰਧਾ ਅਤੇ ਇਕ-ਰੂਪਤਾ ਤੋਂ ਪਰਮਾਤਮਾ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਨੂੰ ਆਗਿਆ ਦਿੱਤੀ ਕਿ ਉਹ ਕਲਿਯੁਗ ਵਿਚ ਅਵਤਰਿਤ ਹੋਣ ਅਤੇ ਦੀਨਾਂ, ਦੁਖੀਆਂ ਦੇ ਦੁਖ ਕਲੇਸ਼ ਦਾ ਨਾਸ਼ ਕਰਨ। ਇਸ ਪ੍ਰਕਾਰ ਗੁਰੂ ਜੀ ਦਾ ਚਿਤ ਆਉਣ ਤੇ ਨ ਕਰਦਾ ਹੋਇਆ ਵੀ ਉਹ ਹੁਕਮ ਮੰਨ ਕੇ ਇਸ ਲੋਕ ਵਿਚ ਆਏ। ਪਰਮਾਤਮਾ ਨੇ ਗੁਰੂ ਜੀ ਨੂੰ ਸਮਝਾਇਆ ਕਿ "ਜਦੋਂ ਮੈਂ ਸ੍ਰਿਸ਼ਟੀ ਬਣਾਈ ਤਾਂ ਉਦੋਂ ਪਹਿਲਾਂ ਦੈਂਤਾਂ ਦੀ ਰਚਨਾ ਕੀਤੀ। ਉਹ ਦੁਸ਼ਟ ਅਤੇ ਦੁਖਦਾਈ ਸਨ। ਉਨ੍ਹਾਂ ਨੇ ਮੇਰੀ ਪੂਜਾ ਭੁਲਾ ਦਿੱਤੀ ਅਤੇ ਬਲ ਦੇ ਨਸ਼ੇ ਵਿਚ ਪਾਗਲ ਜੇਹੇ ਹੋ ਗਏ। ਉਨ੍ਹਾਂ ਨੂੰ ਕ੍ਰੋਧ-ਵਸ ਮੈਂ ਛਿਣ ਵਿਚ ਨਾਸ਼ ਕਰ ਦਿੱਤਾ ਅਤੇ ਉਨ੍ਹਾਂ ਦੀ ਥਾਂ ਤੇ ਦੇਵਤੇ ਉਤਪੰਨ ਕੀਤੇ। ਉਹ ਵੀ ਆਪਣੀ ਬਲੀ-ਪੂਜਾ ਵਿਚ ਫਸ ਗਏ ਅਤੇ ਆਪਣੇ ਆਪ ਨੂੰ ਹੀ ਪਰਮਾਤਮਾ ਅਖਵਾਣ ਲਗ ਗਏ। ਸ਼ਿਵ ਜੀ ਨੇ ਆਪਣੇ ਆਪ ਨੂੰ 'ਅਚੁਤ' (ਸਥਿਰ) ਅਖਵਾਇਆ, ਵਿਸ਼ਨੂੰ ਨੇ ਆਪਣੇ ਆਪ ਨੂੰ ਪਰਮੇਸ਼ਵਰ ਮੰਨਿਆ ਅਤੇ ਬ੍ਰਹਮਾ ਨੇ ਆਪਣੇ ਆਪ ਨੂੰ ਪਾਰਬ੍ਰਹਮ ਦਸਿਆ। ਪਰ ਸਚ ਤਾਂ ਇਹ ਹੈ ਕਿ ਇਨ੍ਹਾਂ ਸਾਰਿਆਂ ਵਿਚੋਂ ਕਿਸੇ ਨੇ ਵੀ ਪਰਮਾਤਮਾ ਨੂੰ ਪਰਮਾਤਮਾ ਕਰ ਕੇ ਨ ਜਾਣਿਆ। ਤਦਉਪਰੰਤ ੮ ਸਾਖੀ (ਜੋ ਮਨੁਖ ਦੇ ਕਰਮਾਂ ਦੇ ਗਵਾਹ ਹਨ–ਪ੍ਰਿਥਵੀ, ਧ੍ਰੁਵ, ਚੰਦ੍ਰਮਾ, ਸੂਰਜ, ਅਗਨੀ, ਪਵਣ, ਪ੍ਰਤਯੂਸ਼ ਅਤੇ ਪ੍ਰਭਾਸ) ਉਤਪੰਨ ਕੀਤੇ, ਪਰ ਉਹ ਵੀ ਆਪਣੀ ਪੂਜਾ ਕਰਾਉਣ ਵਿਚ ਲੀਨ ਹੋ ਗਏ। ਫਿਰ ਮੈਂ ਮਨੁਖ ਪੈਦਾ ਕੀਤੇ ਪਰ ਉਹ ਵੀ ਮਮਤਾ-ਵਸ ਹੋ ਕੇ ਪੱਥਰਾਂ ਨੂੰ ਹੀ ਪਰਮੇਸ਼ਵਰ ਮੰਨਣ ਲਗ ਗਏ। ਫਿਰ ਸਿੱਧ ਪੈਦਾ ਕੀਤੇ ਪਰ ਉਹ ਵੀ ਪਰਮਾਤਮਾ ਦਾ ਪਾਰ ਨ ਪਾ ਸਕੇ। ਇਸ ਤਰ੍ਹਾਂ ਉਹ ਸਾਰੇ ਵਾਸਤਵਿਕ ਰੂਪ ਨੂੰ ਨ ਸਮਝ ਕੇ ਆਪਸ ਵਿਚ ਖਹਿ ਖਹਿ ਕੇ ਮਰ ਗਏ। ਜੇ ਰਿਸ਼ੀ ਪੈਦਾ ਕੀਤੇ ਤਾਂ ਉਨ੍ਹਾਂ ਨੇ ਆਪਣੀਆਂ ਸਿੰਮ੍ਰਿਤੀਆਂ ਰਚ ਦਿੱਤੀਆਂ। ਬ੍ਰਹਮਾ ਪੈਦਾ ਹੋਇਆ ਤਾਂ ਉਸ ਨੇ ਚਾਰ ਵੇਦ ਰਚ ਦਿੱਤੇ। ਦੱਤ ਪੈਦਾ ਹੋਇਆ ਤਾਂ ਉਸ ਨੇ ਆਪਣਾ ਵਖਰਾ ਪੰਥ ਚਲਾ ਦਿੱਤਾ। ਜੇ ਗੋਰਖ ਜਨਮਿਆਂ ਤਾਂ ਉਸ ਨੇ ਲੋਕਾਂ ਦੇ ਕੰਨ ਪੜਵਾ ਕੇ ਗ਼ਲਤ ਰਸਤੇ ਤੇ ਪਾ ਦਿੱਤਾ ਅਤੇ ਪਰਮਾਤਮਾ ਦੇ ਵਾਸਤਵਿਕ ਮਾਰਗ ਨੂੰ ਭੁਲਾ ਦਿੱਤਾ। ਇਸ ਪਿਛੋਂ ਰਾਮਾਨੰਦ ਉਪਜਿਆ, ਉਸ ਨੇ ਬੈਰਾਗੀਆਂ ਦਾ ਭੇਖ ਬਣਾਇਆ। ਗੱਲ ਵਿਚ ਉਸ ਨੇ ਕਾਠ ਦੀ ਕੰਠੀ ਪਾ ਲਈ ਅਤੇ ਪ੍ਰਭੂ ਦੀ ਕਰਨੀ ਨੂੰ ਭੁਲਾ ਬੈਠਾ। ਹਜ਼ਰਤ ਮੁਹੰਮਦ ਪੈਦਾ ਹੋਇਆ ਤਾਂ ਉਸ ਨੇ ਸੁੰਨਤ ਦੀ ਮਰਯਾਦਾ ਤੋਰ ਦਿੱਤੀ ਹੈ।

**ਪ੍ਰਭੂ ਦਾ ਆਦੇਸ਼ :** ਅਜੇਹੀ ਸੀ ਅਵਸਥਾ ਜਦੋਂ ਸਭ ਆਪਣੀ ਆਪਣੀ ਢਾਣੀ

ਦੀ ਪੁਸ਼ਟੀ ਵਿਚ ਖਚਿਤ ਸਨ, ਉਦੋਂ ਪ੍ਰਭੂ ਨੇ ਤਪ ਕਰਦੇ ਹੋਏ ਗੁਰੂ ਜੀ ਨੂੰ ਬੁਲਾਇਆ ਅਤੇ ਇਹ ਕਹਿ ਕੇ ਇਸ ਸੰਸਾਰ ਵਿਚ ਘਲਿਆ—

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਹਾ ਤਹਾ ਤੈ ਧਰਮ ਚਲਾਇ।
ਕੁਬੁਧਿ ਕਰਨ ਤੇ ਲੋਕ ਹਟਾਇ। ੨੯।
(ਅਧਿਆਇ ੬)

ਪਰਮਾਤਮਾ ਦੇ ਇਸ ਆਦੇਸ਼ ਨੂੰ ਸੁਣ ਕੇ ਗੁਰੂ ਜੀ ਹੱਥ ਜੋੜ ਕੇ ਖੜੇ ਹੋ ਗਏ ਅਤੇ ਸੀਸ ਨਿਵਾ ਕੇ ਕਿਹਾ—

ਪੰਥ ਚਲੇ ਤਬ ਜਗਤ ਮੈ,
ਜਬ ਤੁਮ ਕਰਹੁ ਸਹਾਇ। ੩੦। (ਅਧਿਆਇ ੬)

**ਧਰਮ ਦੀ ਸਥਾਪਨਾ:** ਇਸ ਤਰ੍ਹਾਂ ਪ੍ਰਭੂ ਨੇ ਗੁਰੂ ਜੀ ਨੂੰ ਸਤਿ ਅਤੇ ਸ਼ੁੱਧ ਧਰਮ ਦੀ ਸਥਾਪਨਾ ਕਰਨ ਲਈ ਇਸ ਸੰਸਾਰ ਵਿਚ ਘਲਿਆ। ਇਹ ਸਾਰਾ ਉਦੇਸ਼ 'ਅਪਨੀ ਕਥਾ' ਵਿਚ ਇਸ ਪ੍ਰਕਾਰ ਅੰਕਿਤ ਹੈ—

ਇਹ ਕਾਰਨ ਪ੍ਰਭਿ ਮੋਹਿ ਪਠਾਯੋ।
ਤਬ ਮੈਂ ਜਗਤ ਜਨਮ ਧਰਿ ਆਯੋ।
ਜਿਮ ਤਿਨ ਕਹੀ ਤਿਨੈ ਤਿਮ ਕਹਿ ਹੋਂ।
ਅਉਰ ਕਿਸੂ ਤੇ ਬੈਰ ਨ ਗਹਿ ਹੋਂ। ੩੧।
ਜੇ ਹਮ ਕੋ ਪਰਮੇਸਰ ਉਚਰਿ ਹੈਂ।
ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।
ਮੋ ਕੋ ਦਾਸ ਤਵਨ ਕਾ ਜਾਨੋਂ।
ਯਾ ਮੈ ਭੇਦ ਨ ਰੰਚ ਪਛਾਨੋ। ੩੨।
ਮੈ ਹੋ ਪਰਮ ਪੁਰਖ ਕੋ ਦਾਸਾ।
ਦੇਖਨ ਆਯੋ ਜਗਤ ਤਮਾਸਾ।
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋਂ।
ਮ੍ਰਿਤ ਲੋਕ ਤੇ ਮੋਨ ਨ ਰਹਿ ਹੋ'। ੩੩।
( ਅਧਿਆਇ ੬ )

ਫਲਸਰੂਪ, ਗੁਰੂ ਗੋਬਿੰਦ ਸਿੰਘ ਜੀ ਪਰਮ ਪਿਤਾ ਪਰਮਾਤਮਾ ਦੇ ਪੁੱਤਰ ਰੂਪ ਵਿਚ ਇਸ ਸੰਸਾਰ ਵਿਚ ਪ੍ਰਗਟ ਹੋਏ ਅਤੇ ਸਿਵਾਏ ਪਰਮਾਤਮਾ ਦੇ ਹੋਰ ਕਿਸੇ ਦੀ ਪਰਵਾਹ ਨ ਕਰ ਕੇ ਪ੍ਰਭੂ ਦੇ ਦਸੇ ਹੋਏ ਕੰਮਾਂ ਨੂੰ ਸੰਪਨ ਕਰਨ ਵਿਚ ਲੀਨ ਹੋ ਗਏ। ਗੁਰੂ ਜੀ ਦੇ ਉਦੇਸ਼ ਦਾ ਕੀ ਸਰਪ ਸੀ, ਇਸ ਨੂੰ 'ਅਪਨੀ ਕਥਾ' ਵਿਚ ਇਸ ਪ੍ਰਕਾਰ ਦਸਿਆ ਗਿਆ ਹੈ —

ਹਮ ਇਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰਦੇਵ ਪਠਾਏ ।
ਜਹਾਂ ਤਹਾਂ ਤੁਮ ਧਰਮ ਬਿਥਾਰੋ ।
ਦੁਸਟ ਦੋਖੀਅਨਿ ਪਕਰਿ ਪਛਾਰੋ ।੪੨।
ਯਹੀ ਕਾਜ ਧਰਾ ਹਮ ਜਨਮੰ ।
ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨ ।੪੩।
ਜੇ ਜੇ ਭਏ ਪਹਿਲ ਅਵਤਾਰਾ ।
ਆਪੁ ਆਪੁ ਤਿਨ ਜਾਪੁ ਉਚਾਰਾ ।
ਪ੍ਰਭ ਦੋਖੀ ਕੋਈ ਨ ਬਿਦਾਰਾ ।
ਧਰਮ ਕਰਨ ਕੋ ਰਾਹੁ ਨ ਡਾਰਾ ।੪੪।
ਜੇ ਜੇ ਗਉਸ ਅੰਬੀਆ ਭਏ ।
ਮੈਂ ਮੈਂ ਕਰਤ ਜਗਤ ਤੇ ਗਏ ।
ਮਹਾ ਪੁਰਖ ਕਾਹੂ ਨ ਪਛਾਨਾ ।
ਕਰਮ ਧਰਮ ਕੋ ਕਛੂ ਨ ਜਾਨਾ ।੪੫।
ਕਈ ਕੋਟਿ ਮਿਲਿ ਪੜ੍ਹਤ ਕੁਰਾਨਾ ।
ਬਾਚਤ ਕਿਤੇ ਪੁਰਾਨ ਅਜਾਨਾ ।
ਅੰਤ ਕਾਲ ਕੋਈ ਕਾਮ ਨ ਆਵਾ ।
ਦਾਵ ਕਾਲ ਕਾਹੂ ਨ ਬਚਾਵਾ ।੪੮।
ਕਿਉਂ ਨ ਜਪੋ ਤਾ ਕੋ ਤੁਮ ਭਾਈ ।
ਅੰਤਕਾਲ ਜੋ ਹੋਇ ਸਹਾਈ ।
ਫੋਕਟ ਧਰਮ ਲਖੋ ਕਰ ਭਰਮਾ ।
ਇਨ ਤੇ ਸਰਤ ਨ ਕੋਈ ਕਰਮਾ ।੪੯।
ਇਹ ਕਾਰਨ ਪ੍ਰਭੁ ਹਮੈ ਬਨਾਯੋ ।
ਭੇਦੁ ਭਾਖਿ ਇਹੁ ਲੋਕ ਪਠਾਯੋ ।
ਜੋ ਤਿਨ ਕਹਾ ਸੁ ਸਭਨ ਉਚਰੋਂ ।
ਡਿੰਭ ਵਿੰਭ ਕਛੁ ਨੈਕੁ ਨ ਕਰੋਂ ।੫੦।

(ਅਧਿਆਇ ੬)

ਉਕਤ ਸੰਦਰਭ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਗੁਰੂ ਜੀ ਦੇ ਅਵਤਰਣ ਦਾ ਮੂਲ ਉਦੇਸ਼ ਵਾਸਤਵਿਕ ਧਰਮ, ਸਤਿ ਧਰਮ, ਸਰਬੋਚ ਧਰਮ, ਮਨੁਖਤਾ ਦੇ ਹਿਤਕਾਰੀ ਧਰਮ ਦੀ ਸਥਾਪਨਾ ਕਰਨਾ ਸੀ।

ਦੂਜੀ ਗੱਲ ਜੋ ਇਸ ਪ੍ਰਕਰਣ ਵਿਚ ਕਹਿਣੀ ਆਵਸ਼ਕ ਹੈ ਉਹ ਇਹ ਹੈ ਕਿ ਗੁਰੂ ਜੀ ਨੇ ਪਹਿਲਾਂ ਹੋਏ ਸਾਰੇ ਧਾਰਮਿਕ ਆਗੂਆਂ ਅਤੇ ਅਵਤਾਰਾਂ ਵਿਚ ਸਭ ਤੋਂ ਵੱਡਾ ਦੋਸ਼ ਹੰਕਾਰੀ ਹੋਣਾ ਦਸਿਆ ਹੈ। ਸਾਰੇ 'ਬਚਿਤ੍ਰ ਨਾਟਕ' ਵਿਚ ਇਸੇ ਗੱਲ ਦੀ ਬਾਰ ਬਾਰ ਪੁਸ਼ਟੀ ਕੀਤੀ ਗਈ ਹੈ। ਭਾਰਤ ਦੇ ਪੂਰਬਲੇ ਧਾਰਮਿਕ ਆਗੂਆਂ ਨੂੰ ਨਾਟਕ ਦੀ ਸ਼ੈਲੀ ਵਿਚ ਪੇਸ਼ ਕਰ ਕੇ ਵਾਸਤਵਿਕ ਭਾਵ ਨੂੰ ਪਾਠਕਾਂ ਅਤੇ ਸਰੋਤਿਆਂ ਦੇ ਹਿਰਦੇ ਅੰਦਰ ਚੰਗੀ ਤਰ੍ਹਾਂ ਬਿਠਾਇਆ ਗਿਆ ਹੈ। ਇਸ ਨਾਟਕ ਦਾ ਰੰਗਮੰਚ ਸੰਪੂਰਣ ਵਿਸ਼ਵ ਹੈ ਜਿਸ ਉਪਰ ਗੁਰੂ ਗੋਬਿੰਦ ਸਿੰਘ ਜੀ ਨਾਇਕ (ਅਭਿਨੇਤਾ) ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਇਸ ਨਾਟਕ ਦਾ ਨਿਰਦੇਸ਼ਕ 'ਕਾਲ ਪੁਰਖ' ਆਪ ਹੈ ਅਤੇ ਉਸ ਨੇ ਗੁਰੂ ਜੀ ਨੂੰ ਇਸ ਸੰਸਾਰ ਰੂਪੀ ਮੰਚ ਤੇ ਘਲਿਆ ਹੈ—

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ। ੨੯।
(ਅਧਿਆਇ ੬)

'ਬਚਿਤ੍ਰ ਨਾਟਕ' ਦੀਆਂ ਘਟਨਾਵਾਂ, ਅਸਲ ਵਿਚ, ਭੂਤ-ਕਾਲ ਵਿਚ ਵਿਸ਼ਵ ਰੂਪੀ ਮੰਚ ਉਤੇ ਘਟਿਤ ਹੋ ਚੁਕੀਆਂ ਹਨ। ਚਰਿਤ ਨਾਇਕ ਗੁਰੂ ਗੋਬਿੰਦ ਸਿੰਘ ਆਪਣੇ ਵਰਤਮਾਨ ਜੀਵਨ ਦੀਆਂ ਘਟਨਾਵਾਂ ਦਾ ਲੜੀਵਾਰ ਵੇਰਵਾ ਦਿੰਦੇ ਹਨ—

ਅਬ ਜੋ ਜੋ ਮੈਂ ਲਖੇ ਤਮਾਸਾ।
ਸੋ ਸੋ ਕਹੋ ਤੁਮੈ ਅਰਦਾਸਾ।
ਜੋ ਪ੍ਰਭ ਕਿਰਪਾ ਕਟਾਛ ਦਿਖੈ ਹੈ।
ਸੋ ਤਵ ਦਾਸ ਉਚਾਰਿਤ ਜੈ ਹੈ। ੩।
ਜਿਹ ਜਿਹ ਬਿਧ ਮੈ ਲਖੇ ਤਮਾਸਾ।
ਚਾਹਤ ਤਿਨ ਕੋ ਕੀਯੋ ਪ੍ਰਕਾਸਾ।
ਜੋ ਜੋ ਜਨਮ ਪੂਰਬਲੇ ਹੇਰੇ।
ਕਹਿਹੋ ਸੁ ਪ੍ਰਭੁ ਪਰਾਕ੍ਰਮ ਤੇਰੇ। ੪।
ਜਿਹ ਜਿਹ ਬਿਧ ਜਨਮਨ ਸੁਧਿ ਆਈ।
ਤਿਮ ਤਿਮ ਕਹੋ ਗ੍ਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ।
ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ। ੧੦।
ਪਹਿਲੇ ਚੰਡੀ ਚਰਿਤ੍ਰ ਬਨਾਯੋ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰ ਕਰੌ ਬਡਾਈ। ੧੧।
(ਅਧਿਆਇ ੧੪)

ਇਸ ਤੋਂ ਉਪਰੰਤ ਚੌਬੀਸ ਅਵਤਾਰ, ਬ੍ਰਹਮਾਵਤਾਰ ਅਤੇ ਰੁਦ੍ਰਾਵਤਾਰ ਪ੍ਰਸੰਗ ਆਉਂਦੇ ਹਨ ਅਤੇ ਉਨ੍ਹਾਂ ਬਾਰੇ ਇਸ ਪ੍ਰਕਾਰ ਉਲੇਖ ਹੈ—

ਚੌਬੀਸ ਅਵਤਾਰ :

ਅਬ ਚਉਬੀਸ ਉਚਰੋਂ ਅਵਤਾਰਾ ।
ਜਿਹ ਬਿਧ ਤਿਨ ਕਾ ਲਖਾ ਅਵਤਾਰਾ ।੧।

ਬ੍ਰਹਮਾਵਤਾਰ :

ਗਨਿ ਚਉਬੀਸ ਅਵਤਾਰ ।
ਬਹੁ ਕੈ ਕਹੈ ਬਿਸਥਾਰ ।
ਅਬ ਗਨੋ ਉਪ ਅਵਤਾਰ ।
ਜਿਮ ਧਰੇ ਰੂਪ ਮੁਰਾਰ । ੨੦ ।
ਜੇ ਧਰੇ ਬ੍ਰਹਮਾ ਰੂਪ ।
ਤੇ ਕਹੋ ਕਾਬ ਅਨੂਪ ।

ਰੁਦ੍ਰਾਵਤਾਰ :

ਅਬ ਕਹੋ ਤਉਨ ਸੁਧਾਰ ।
ਜੇ ਧਰੇ ਰੁਦ੍ਰ ਅਵਤਾਰ ।੧।

ਇਨ੍ਹਾਂ ਸਾਰੀਆਂ ਘਟਨਾਵਾਂ ਦਾ ਵਿਵਰਣ ਨਾਇਕ ਨੇ ਆਪਣੀ ਯਾਦਾਸ਼ਤ ਤੋਂ ਦਿੱਤਾ ਹੈ । ਇਸ ਪ੍ਰਕਾਰ ਸਾਰੀਆਂ ਅਵਤਾਰੀ ਸ਼ਕਤੀਆਂ ਦਾ ਵਿਵਰਣ, ਉਨ੍ਹਾਂ ਦੇ ਕ੍ਰਿਤ, ਉਨ੍ਹਾਂ ਦਾ ਹੰਕਾਰੀ ਹੋਣਾ ਅਤੇ ਉਨ੍ਹਾਂ ਦੇ ਕੀਤੇ ਯੁੱਧਾਂ ਦਾ ਉਲੇਖ ਕਰ ਕੇ ਗੁਰੂ ਗੋਬਿੰਦ ਸਿੰਘ ਜੀ ਦੇ ਅਗਮਨ ਨੂੰ ਨਿਆਇ-ਸੰਗਤ, ਆਵਸ਼ਕ ਅਤੇ ਸਾਮਿਅਕ ਪਰਿਸਥਿਤੀਆਂ ਦੇ ਅਨੁਕੂਲ ਦਸਿਆ ਗਿਆ ਹੈ ।

ਸਾਰਾਂਸ਼ ਇਹ ਕਿ ਗੁਰੂ ਸਾਹਿਬ ਦੇ ਸਾਹਮਣੇ ਸਚੇ ਧਰਮ ਦੀ ਸਥਾਪਨਾ ਕਰਨਾ ਅਤੇ ਅਧਰਮ ਦਾ ਨਾਸ਼ ਕਰਨਾ ਪ੍ਰਮੁਖ ਨਿਸ਼ਾਨਾ ਸੀ । ਪਹਿਲੇ ਨੌਂ ਗੁਰੂਆਂ ਨੇ ਲੋਕਾਂ ਨੂੰ ਆਤਮਿਕ ਤੌਰ ਤੇ ਉਚਾ ਉਠਾ ਦਿੱਤਾ ਸੀ ! ਸ਼ਰਧਾ, ਭਗਤੀ, ਤਿਆਗ ਅਤੇ ਬਲੀਦਾਨ ਦੀ ਭਾਵਨਾ ਲੋਕਾਂ ਦੇ ਹਿਰਦੇ ਵਿਚ ਸਮਾ ਚੁਕੀ ਸੀ, ਹੁਣ ਜਨਤਾ ਨੂੰ ਜ਼ਾਲਮ ਮੁਗ਼ਲ ਸਰਕਾਰ ਤੋਂ ਸਦਾ ਲਈ ਮੁਕਤ ਕਰਾਣਾ ਬਾਕੀ ਰਹਿ ਗਿਆ ਸੀ । ਇਹ ਗੁਰੂ-ਪਰੰਪਰਾ ਦੇ ਪ੍ਰਚਾਰ ਦਾ ਨਵਾਂ ਰੂਪ ਸੀ । ਇਸ ਵਿਚ ਪ੍ਰਚਾਰ ਦੇ ਨਾਲ ਨਾਲ ਆਤਮ ਰਖਿਆ ਦਾ ਪ੍ਰਸ਼ਨ ਵੀ ਸ਼ਾਮਲ ਹੋ ਚੁਕਿਆ ਸੀ । ਇਸ ਲਈ ਬਾਕੀ ਪਰੋਗ੍ਰਾਮਾਂ ਦੇ ਨਾਲ ਨਾਲ ਯੁੱਧ ਦੁਆਰਾ ਜ਼ਾਲਮਾਂ ਦਾ ਨਾਸ਼ ਕਰਨਾ ਵੀ ਰਾਸ਼ਟਰ ਹਿਤ ਲਈ ਆਵਸ਼ਕ ਸਮਝਿਆ ਗਿਆ । ਸਚ ਤਾਂ ਇਹ ਹੈ ਕਿ ਉਦੋਂ ਰਾਸ਼ਟਰੀ ਭਾਵਨਾ ਸੈਨਿਕ ਸੰਗਠਨ ਅਤੇ ਵੈਰੀ-ਨਾਸ਼ ਦੇ ਰੂਪ ਵਿਚ ਉਪਸਥਿਤ ਹੋਈ ਸੀ ਅਤੇ ਇਸੇ ਨਿਮਿਤ ਦਸਮ ਗੁਰੂ ਨੇ ਰਖਸ਼ਾ ਦਲ ਵਜੋਂ ਖਾਲਸੇ ਦਾ ਨਿਰਮਾਣ ਕੀਤਾ ਸੀ । ਸਿੱਖ ਸੈਨਾਨੀਆਂ ਨੂੰ ਉਤਸਾਹਿਤ ਕਰਨ ਲਈ ਅਤੇ ਧਰਮ ਤੇ ਰਾਸ਼ਟਰੀਅਤਾ ਦੀ ਸਥਾਪਨਾ

ਲਈ ਪੁਰਾਤਨ ਵੀਰਾਂ ਦੇ ਚਰਿਤ੍ਰਾਂ ਨਾਲ ਸੰਬੰਧਿਤ ਯੁੱਧ-ਪਰਕ ਘਟਨਾਵਾਂ ਨੂੰ ਵਿਸ਼ੇਸ਼ ਰੂਪ ਵਿਚ ਚਿਤਰਿਆ ਗਿਆ । ਪੁਰਾਤਨ ਘਟਨਾਵਾਂ ਦੀ ਪੁਨਰ ਸੰਸਥਾਪਨਾ, ਵੀਰਤਾ ਦਾ ਸਰੂਪ, ਯੁੱਧ ਵਰਣਨ—ਇਨ੍ਹਾਂ ਬਾਰੇ ਅਗਲੇ ਅਧਿਆਵਾਂ ਵਿਚ ਵਿਸਤਾਰ ਸਹਿਤ ਵਿਚਾਰ ਪੇਸ਼ ਕੀਤਾ ਹੈ। ਇਥੇ ਹੁਣ ਰਾਸ਼ਟਰੀਅਤਾ ਦੇ ਹੋਰਨਾਂ ਤਤ੍ਵਾਂ ਤੇ ਵਿਚਾਰ ਪੇਸ਼ ਕਰਾਂਗੇ ਜਿਨ੍ਹਾਂ ਨੂੰ ਗੁਰੂ ਜੀ ਨੇ ਰਾਸ਼ਟਰੀ ਹਿਤ ਲਈ ਉਚਿਤ ਸਮਝਿਆ ਅਤੇ ਜਿਨ੍ਹਾਂ ਸੰਬੰਧੀ 'ਦਸਮ ਗ੍ਰੰਥ' ਵਿਚ ਕੁਝ ਕੁ ਉਲੇਖ ਮਿਲਦੇ ਹਨ ।

**ਜਾਤੀ ਸੰਬੰਧੀ ਏਕਤਾ** : ਭਾਰਤ ਦੀ ਰਾਸ਼ਟਰੀਅਤਾ ਨੂੰ ਹਾਨੀ ਪਹੁੰਚਾਉਣ ਵਾਲੇ ਅੰਸ਼ਾਂ ਵਿਚੋਂ ਜਾਤੀਯ ਏਕਤਾ ਦਾ ਅਭਾਵ ਵੀ ਇਕ ਮਹੱਤਵਪੂਰਣ ਅੰਸ਼ ਹੈ । ਲਗ-ਭਗ ਸਾਰੇ ਸੁਧਾਰਕ ਮਹਾ ਪੁਰਸ਼ ਇਸ ਗੱਲ ਤੇ ਜ਼ੋਰ ਦਿੰਦੇ ਆਏ ਹਨ ਕਿ ਜਾਤੀਯ ਭੇਦ-ਭਾਵ ਖ਼ਤਮ ਹੋਣਾ ਆਵਸ਼ਕ ਹੈ । ਇਕ ਜਾਤੀ ਦਾ ਦੂਜੀ ਜਾਤੀ ਤੋਂ ਆਪਣੇ ਆਪ ਨੂੰ ਉਤਮ ਸਮਝਣਾ ਅਤੇ ਉਸ ਪ੍ਰਤਿ ਤਿਰਸਕਾਰ ਪ੍ਰਗਟ ਕਰਨਾ ਵੈਰ ਅਤੇ ਘਿਰਣਾ ਨੂੰ ਜਨਮ ਦਿੰਦੇ ਹਨ। ਇਹੀ ਵੈਰ ਅਤੇ ਘਿਰਣਾ ਸੰਕਟ ਸਮੇਂ ਰਾਸ਼ਟਰ ਦੀਆਂ ਬੁਨੀਆਦਾਂ ਨੂੰ ਹਿਲਾ ਦਿੰਦੇ ਹਨ ।

ਪਦ-ਦਲਿਤ ਅਤੇ ਤਿਰਸਕਾਰੀਆਂ ਜਾਤੀਆਂ ਆਪਣੇ ਦੁਖਾਂ ਤੋਂ ਨਿਵਰਿਤੀ ਪ੍ਰਾਪਤ ਕਰਨ ਲਈ ਕਈ ਵਾਰ ਬਾਹਰਿਲੇ ਆਕ੍ਰਮਣ-ਕਾਰੀਆਂ ਨੂੰ ਮੱਦਦ ਕਰਦੀਆਂ ਵੇਖੀਆਂ ਗਈਆਂ ਹਨ । ਕਈ ਵਾਰ ਅਜੇਹੀਆਂ ਜਾਤੀਆਂ ਵਿਦੇਸ਼ੀ ਧਰਮ ਨੂੰ ਧਾਰਨ ਕਰ ਕੇ ਰਾਸ਼ਟਰ ਦਾ ਅਹਿਤ ਕਰਦੀਆਂ ਹਨ । ਦੂਜੇ ਪਾਸੇ ਉਚੀਆਂ ਜਾਤੀਆਂ ਆਪਣੀ ਆਕੜ ਵਿਚ ਰਹਿੰਦੀਆਂ ਹਨ, ਨੀਂਵੀਆਂ ਨਾਲ ਰਲਣਾ ਉਹ ਆਪਣੀ ਹੇਠੀ ਸਮਝਦੀਆਂ ਹਨ । ਇਸ ਤਰ੍ਹਾਂ ਰਾਸ਼ਟਰੀਅਤਾ ਅਤੇ ਭਾਈਚਾਰੇ ਦੀ ਭਾਵਨਾ ਨਸ਼ਟ ਹੋ ਜਾਂਦੀ ਹੈ । ਬ੍ਰਾਹਮਣਾਂ ਦਾ ਆਪਣੇ ਆਪ ਨੂੰ ਦੇਵ ਕੁਲ ਵਿਚੋਂ ਸਮਝ ਕੇ ਦੂਜਿਆਂ ਪ੍ਰਤਿ ਘਿਰਣਾ ਕਰਨਾ ਅਤੇ ਰਾਜਪੂਤ ਛਤ੍ਰੀਆਂ ਦਾ ਜਾਤੀ ਸੰਬੰਧੀ ਮਰਯਾਦਾ ਦਾ ਪਾਲਨ ਕਰਨਾ, ਉਨ੍ਹਾਂ ਨੂੰ ਬਾਕੀਆਂ ਤੋਂ ਸਦਾ ਵਖਰਾ ਕਰਦਾ ਰਿਹਾ ਹੈ। ਦੇਸ਼ ਦੇ ਸੰਕਟ ਦੇ ਸਮੇਂ ਰਾਜਪੂਤ ਵਿਅਕਤੀਗਤ ਰੂਪ ਵਿਚ ਲੜ ਕੇ ਮਰਦੇ ਰਹੇ ਸਨ ਪਰ ਏਕਤਾ ਦਾ ਅਭਾਵ ਬਾਹਿਰਲਿਆਂ ਨੂੰ ਕਿਸੇ ਰੂਪ ਵਿਚ ਰੋਕ ਨ ਸਕਿਆ । ਪੰਜਾਬ ਦੇ ਰਾਸ਼ਟਰੀ ਅੰਦੋਲਨ ਦੇ ਸੰਚਾਲਕ ਸਿੱਖ ਗੁਰੂਆਂ ਨੇ ਇਸ ਭੈੜ ਨੂੰ ਕਾਫੀ ਨਿੰਦਿਆ । ਗੁਰੂ ਅਮਰ ਦਾਸ ਨੇ ਕਿਤਨੇ ਸਪੱਸ਼ਟ ਸ਼ਬਦ ਵਿਚ ਕਿਹਾ ਹੈ—

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ।
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ । ੧ । ਰਹਾਉ ।
ਚਾਰੇ ਵਰਨ ਆਖੈ ਸਭੁ ਕੋਈ ।
ਬ੍ਰਹਮੁ ਬਿੰਦ ਤੇ ਓਪਤਿ ਹੋਈ । ੨ ।
ਮਾਟੀ ਏਕ ਸਗਲ ਸੰਸਾਰਾ ।
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ । ੩ ।

ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ।
ਘਟਿ ਵਧਿ ਕੋ ਕਰੈ ਬੀਚਾਰਾ ।੪।

(ਆਦਿ ਗ੍ਰੰਥ, ਪੰਨਾ ੧੧੨੮)

ਸਿੱਖ ਅੰਦੋਲਨ ਦੇ ਪ੍ਰਚਾਰਕ ਅਤੇ ਪ੍ਰਵਕਤਾ ਭਾਈ ਗੁਰਦਾਸ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਜਦ ਤਕ ਇਹ ਚਾਰੇ ਵਰਣ ਇਕ ਹੋ ਕੇ 'ਸਾਧ ਸੰਗਤ' ਵਿਚ ਨਹੀਂ ਮਿਲ ਬਹਿੰਦੇ, ਤਦ ਤਕ ਇਨ੍ਹਾਂ ਦੀ ਗਤਿ ਨਹੀਂ ਹੋ ਸਕੇਗੀ । 'ਸਾਧ ਸੰਗਤਿ' ਅਸਲ ਵਿਚ, ਉਸ ਸਮੇਂ ਦੇ ਰਾਸ਼ਟਰੀ ਅੰਦੋਲਨ ਦਾ ਅਧਿਆਤਮਿਕ ਸੰਗਠਨ ਸੀ । ਇਸ ਅੰਦੋਲਨ ਦੇ ਵੀਰ ਸੰਚਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਤੀਯ ਭੇਦ-ਭਾਵ ਦੀ ਰੁਚੀ ਨੂੰ ਬੜੀ ਕਠੋਰਤਾ ਨਾਲ ਨਿੰਦਿਆ । ਉਨ੍ਹਾਂ ਦੁਆਰਾ ਸੰਚਾਲਿਤ ਕੀਤੇ ਰਾਸ਼ਟਰੀ ਅੰਦੋਲਨ ਵਿਚ ਨ ਤਾਂ ਬ੍ਰਾਹਮਣ ਵਰਗ ਨੇ ਕਿਸੇ ਪ੍ਰਕਾਰ ਦਾ ਸਹਿਯੋਗ ਦਿੱਤਾ ਸੀ ਅਤੇ ਨ ਹੀ ਰਾਜਪੂਤੀ ਐਂਠ ਵਾਲੇ ਪਹਾੜੀ ਰਾਜਿਆਂ ਨੇ । ਗੁਰੂ ਜੀ ਨੂੰ ਅਧਿਕਤਰ ਨੀਵੇਂ ਕਹੇ ਜਾਣ ਵਾਲੇ ਵਰਗ ਤੇ ਨਿਰਭਰ ਕਰਨਾ ਪਿਆ । ਰਾਸ਼ਟਰ ਦਾ ਸਰੂਪ ਪਲਟਾਉਣ ਵਾਲੀ 'ਅੰਮ੍ਰਿਤ' ਵਰਗੀ ਵਸਤ ਪ੍ਰਦਾਨ ਕਰ ਕੇ ਅਤੇ ਪਰਸਪਰ ਮੇਲ ਸਥਾਪਿਤ ਕਰ ਕੇ ਉਚੇ-ਨੀਵੇਂ ਕਹੇ ਜਾਣ ਵਾਲੇ ਵਰਗਾਂ ਨੂੰ ਇਤਨੀ ਦ੍ਰਿੜ੍ਹਤਾ ਨਾਲ ਨੇੜੇ ਲਿਆਂਦਾ ਕਿ ਉਹ ਕਥਾ, ਚੂਨਾ, ਸਪਾਰੀ ਆਦਿ ਦੇ ਭਿੰਨ ਭਿੰਨ ਰੰਗਾਂ ਤੋਂ ਪਾਨ ਦਾ ਇਕ ਰੰਗ ਹੋ ਗਏ । ਕੇਸ਼ਵ ਵਰਗੇ ਹੰਕਾਰੀ ਬ੍ਰਾਹਮਣ ਨੂੰ ਤਾੜਦੇ ਹੋਇਆਂ ਅਤੇ ਇਕ ਵਰਣ ਕੀਤੇ ਸਿੱਖ ਭਾਈਚਾਰੇ ਦਾ ਮਹੱਤਵ ਦਸਦੇ ਹੋਇਆਂ ਗੁਰੂ ਜੀ ਨੇ ਕਿਹਾ ਸੀ—

ਜੁਧ ਜਿਤੇ ਇਨਹੀ ਕੇ ਪ੍ਰਸਾਦਿ,
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ।
ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ,
ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ ।
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ,
ਇਨਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ ।
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ,
ਨਹੀਂ ਮੋ ਸੇ ਗਰੀਬ ਕਰੋਰ ਪਰੇ ।੨।
ਸੇਵ ਕਰੀ ਇਨ ਹੀ ਕੀ ਭਾਵਤ,
ਅਉਰ ਕੀ ਸੇਵ ਸੁਹਾਤ ਨ ਜੀਕੋ ।
ਦਾਨ ਦਯੋ ਇਨਹੀ ਕੋ ਭਲੋ,
ਅਰੁ ਆਨ ਕੋ ਦਾਨ ਨ ਲਾਗਤ ਨੀਕੋ ।
ਆਗੈ ਫਲੈ ਇਨਹੀ ਕੋ ਦਯੋ,
ਜਗ ਮੈ ਜਸੁ ਅਉਰ ਦਯੋ ਸਭ ਫੀਕੋ ।

ਮੋ ਗ੍ਰਹ ਮੈ ਤਨ ਤੇ ਮਨ ਤੇ,
ਸਿਰ ਲਉ ਧਨ ਹੈ ਸਬ ਹੀ ਇਨਹੀ ਕੋ । ੩ ।

(ਖਾਲਸਾ ਮਹਿਮਾ)

'ਅਕਾਲ ਉਸਤਤਿ' ਪ੍ਰਸੰਗ ਵਿਚ ਗੁਰੂ ਜੀ ਨੇ ਜਾਤ-ਪਾਤ ਅਤੇ ਧਰਮਾਂ ਦੇ ਪਰਸਪਰ ਵਿਰੋਧ ਦੀ ਕਟੂ ਆਲੋਚਨਾ ਕਰਦੇ ਹੋਇਆਂ ਦਸਿਆ ਹੈ ਕਿ ਮਨੁਖਾਂ ਦੀ ਕੇਵਲ ਇਕ ਜਾਤੀ ਹੈ ਅਤੇ ਰਾਮ ਰਹੀਮ ਸਭ ਇਕੋ ਹੀ ਪਰਮਾਤਮਾ ਦੇ ਸੂਚਕ ਹਨ। ਉਨ੍ਹਾਂ ਨੇ ਅੰਕਿਤ ਕੀਤਾ ਹੈ ਕਿ ਕੋਈ ਬੈਰਾਗੀ ਹੈ, ਕੋਈ ਸੰਨਿਆਸੀ, ਕੋਈ ਯੋਗੀ, ਕੋਈ ਬ੍ਰਹਮਚਾਰੀ ਅਤੇ ਕੋਈ ਜਤੀ । ਕੋਈ ਹਿੰਦੂ ਹੈ, ਕੋਈ ਮੁਸਲਮਾਨ, ਕੋਈ ਸ਼ੀਆ, ਕੋਈ ਸੁੰਨੀ, ਪਰ ਇਨ੍ਹਾਂ ਸਾਰੇ ਮਨੁਖਾਂ ਦੀ ਜਾਤੀ ਇਕੋ ਜੇਹੀ ਜਾਣਨੀ ਚਾਹੀਦੀ ਹੈ । ਸਭ ਕਰਨ ਕਰਾਵਨ ਵਾਲਾ ਅਤੇ ਰਿਜ਼ਕ ਦੇਣ ਵਾਲਾ ਕ੍ਰਿਪਾਲੂ ਉਹੀ ਪ੍ਰਭੂ ਹੈ, ਦੂਜਾ ਕੋਈ ਨਹੀਂ। ਭੁਲ ਕੇ ਵੀ ਭਰਮਾਂ ਵਿਚ ਨਹੀਂ ਪੈਣਾ ਚਾਹੀਦਾ—

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ,
ਜੋਗੀ ਭਇਓ ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ।
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ।
ਕਰਤਾ ਕਰੀਮ ਸੋਈ ਰਾਜਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ।

(ਅਕਾਲ ਉਸਤਤਿ)

ਅਗੇ ਚਲ ਕੇ ਗੁਰੂ ਜੀ ਨੇ ਫਿਰ ਦਸਿਆ ਕਿ ਮੰਦਿਰ ਅਤੇ ਮਸੀਤ ਉਹੀ ਹੈ, ਪੂਜਾ ਅਤੇ ਨਿਮਾਜ਼ ਉਹੀ ਹੈ, ਸਾਰੇ ਮਨੁਖ ਇਕੋ ਹਨ, ਪਰ ਭੁਲੇਖਾ ਅਨੇਕ ਪ੍ਰਕਾਰ ਦਾ ਹੈ। ਦੇਵਤਾ, ਦੈਤ, ਜਛ, ਗੰਧਰਬ, ਮੁਸਲਮਾਨ ਅਤੇ ਹਿੰਦੂ ਸਭ ਵਖੋ ਵਖ ਦੇਸ਼ਾਂ ਦੇ ਭੇਸ ਦਾ ਪ੍ਰਭਾਵ ਮਾਤ੍ਰ ਹੈ । ਇਨ੍ਹਾਂ ਸਭਨਾਂ ਦੀਆਂ ਅੱਖਾਂ ਇਕੋ ਜੇਹੀਆਂ ਹਨ, ਕੰਨ ਇਕੋ ਜੇਹੇ ਹਨ, ਸ਼ਰੀਰ ਇਕੋ ਜੇਹੇ ਹਨ, ਘਾੜਤ ਇਕੋ ਜੇਹੀ ਹੈ ਕਿਉਂਕਿ ਸਾਰੇ ਪੰਜ ਤਤ੍ਵਾਂ ਦੇ ਹੀ ਪੁਤਲੇ ਹਨ—

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ।
ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ।
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ।

ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ । ੮੬।
(ਅਕਾਲ ਉਸਤਤਿ)

**ਸੰਸਕ੍ਰਿਤਿਕ ਏਕਤਾ** : ਜਾਤੀਯ ਅਤੇ ਧਰਮ ਸੰਬੰਧੀ ਏਕਤਾ ਤੋਂ ਇਲਾਵਾ ਗੁਰੂ ਜੀ ਨੇ ਸੰਸਕ੍ਰਿਤਿਕ ਏਕਤਾ ਤੇ ਵੀ ਬਹੁਤ ਬਲ ਦਿੱਤਾ ਹੈ । ਉਦੋਂ ਤਕ ਮੁਸਲਮਾਨ ਸਦੀਆਂ ਤੋਂ ਸਥਾਈ ਤੌਰ ਤੇ ਭਾਰਤ ਵਿਚ ਵਸ ਚੁਕੇ ਸਨ। ਸਹਿਜੇ ਸਹਿਜੇ ਹਿੰਦੂ ਮੁਸਲਿਮ ਵਿਰੋਧ ਘਟਦਾ ਜਾ ਰਿਹਾ ਸੀ ਪਰ ਔਰੰਗਜ਼ੇਬ ਦੇ ਗਦੀ ਉਤੇ ਬੈਠਣ ਨਾਲ ਫਿਰ ਤੋਂ ਮੁਸਲਮਾਨ ਸਰਕਾਰ ਵਲੋਂ ਹਿੰਦੂਆਂ ਤੇ ਜਬਰ ਹੋਣ ਲਗ ਪਿਆ ਸੀ । ਗੁਰੂ ਜੀ ਦੁਆਰਾ ਸੰਚਾਲਿਤ ਅੰਦੋਲਨ ਹਰ ਪ੍ਰਕਾਰ ਦੇ 'ਸਤਿ' ਅੰਸ਼ ਨੂੰ ਇਕੱਠਾ ਕਰ ਕੇ ਚਲਿਆ ਸੀ । ਇਸ ਲਈ ਇਸ ਅੰਦੋਲਨ ਵਿਚ ਸਤਿ ਅਨੁਸਾਰੀ ਹਰ ਹਿੰਦੂ ਅਤੇ ਹਰ ਮੁਸਲਮਾਨ ਸਮ-ਭਾਵ ਨਾਲ ਪ੍ਰਵਾਨ ਸਨ ਅਤੇ ਇਸ ਦੇ ਉਲਟ ਇਸ ਅੰਦੋਲਨ ਵਿਚ ਰੋਕਾਵਟ ਰੂਪ ਵਿਚ ਪ੍ਰਸਤੁਤ ਹੋਣ ਵਾਲੇ ਅਸਤਿ ਅਨੁਸਾਰੀ ਕੀ ਹਿੰਦੂ ਅਤੇ ਕੀ ਮੁਸਲਮਾਨ ਸਭੀ ਅਪ੍ਰਵਾਨ ਸਨ। ਆਪਣੇ ਅੰਦੋਲਨ ਨੂੰ ਰਾਸ਼ਟਰ ਵਿਆਪੀ ਬਣਾਉਣ ਲਈ ਗੁਰੂ ਜੀ ਨੇ ਸੰਸਕ੍ਰਿਤਿਕ ਏਕਤਾ ਤੇ ਬਹੁਤ ਬਲ ਦਿੱਤਾ ਅਤੇ ਭੇਦ ਭਾਵ ਦੀ ਰੁਚੀ ਨੂੰ ਬੜਾ ਹੀਨ ਸਮਝਿਆ। ਪਰਸਪਰ ਵੈਰ ਵਿਰੋਧ ਨੂੰ ਖ਼ਤਮ ਕਰਨ ਵਾਸਤੇ ਕਈ ਪ੍ਰਸੰਗਾਂ ਵਿਚ ਬੜੀ ਤਰਕ ਪੂਰਨ ਸ਼ੈਲੀ ਵਿਚ ਗੁਰੂ ਜੀ ਨੇ ਚੇਤਾਵਨੀ ਵੀ ਕੀਤੀ ਹੈ । 'ਅਕਾਲ ਉਸਤਤਿ' ਵਿਚ ਲਿਖਿਆ ਹੈ ਕਿ ਜਿਵੇਂ ਅੱਗ ਤੋਂ ਅਨੇਕਾਂ ਚਿੰਗਾਰੀਆਂ ਪੈਦਾ ਹੋ ਕੇ ਆਪਣੀ ਵਖਰੀ ਹੋਂਦ ਦਸ ਕੇ ਫਿਰ ਉਸ ਅੱਗ ਵਿਚ ਸਮਾ ਜਾਂਦੀਆ ਹਨ, ਜਿਵੇਂ ਮਿਟੀ ਦੇ ਅਨੇਕਾਂ ਕਣ ਮਿੱਟੀ ਤੋਂ ਪੈਦਾ ਹੋ ਕੇ ਆਪਣੀ ਹਸਤੀ ਦਸਦੇ ਹੋਇਆਂ ਫਿਰ ਮਿੱਟੀ ਵਿਚ ਹੀ ਸਮਾ ਜਾਂਦੇ ਹਨ, ਜਿਵੇਂ ਸਮੁੰਦ੍ਰ ਤੋਂ ਅਨੇਕਾਂ ਲਹਿਰਾਂ ਪੈਦਾ ਹੁੰਦੀਆਂ ਹਨ ਪਰ ਉਹ ਪਾਣੀ ਹੀ ਅਖਵਾਂਦੀਆਂ ਹੀ ਹਨ, ਇਸੇ ਤਰ੍ਹਾਂ ਪਰਮਾਤਮਾ ਤੋਂ ਸਭ ਜੜ੍ਹ-ਚੇਤਨ ਉਤਪੰਨ ਹੋ ਕੇ ਫਿਰ ਉਸੇ ਵਿਚ ਹੀ ਲੀਨ ਹੋ ਜਾਂਦੇ ਹਨ—

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੋਇ ਕੈ ਫੇਰਿ ਆਗ ਮੈ ਮਿਲਾਹਗੇ ।
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ ।
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਗੇ ।
ਤੈਸੇ ਬਿਸ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਗੇ । ੮੭ ।
(ਅਕਾਲ ਉਸਤਤਿ)

ਇਸ ਪ੍ਰਕਾਰ ਗੁਰੂ ਜੀ ਨੇ ਜਾਤੀਯ ਭੇਦ ਭਾਵ ਅਤੇ ਧਰਮ ਸੰਬੰਧੀ ਨਿਆਰੇ ਨਿਆਰੇ ਰੂਪਾਂ ਦਾ ਬਹੁਤ ਨਿਖੇਧ ਕੀਤਾ ਹੈ ਅਤੇ ਕਈ ਵਾਰ ਉਹ ਵਿਸ਼ਵ ਬੰਧੁਤਵ ਦੀ ਸਥਾਪਨਾ ਵਿਚ ਵਿਸ਼ਵਾਸ ਰਖਦੇ ਪ੍ਰਤੀਤ ਹੁੰਦੇ ਹਨ ।

**ਭੂ-ਭਾਗ ਸੰਬੰਧੀ ਏਕਤਾ :** ਭੂਗੋਲਿਕ ਏਕਤਾ ਬਾਰੇ ਗੁਰੂ ਜੀ ਨੇ ਭਾਵੇਂ ਕਿਤੇ ਸਪੱਸ਼ਟ ਉਲੇਖ ਨਹੀਂ ਕੀਤਾ, ਪਰ ਉਨ੍ਹਾਂ ਦੀਆਂ ਜੀਵਨ ਘਟਨਾਵਾਂ ਤੋਂ ਕੁਝ ਕੁਝ ਸੰਕੇਤ ਅਵਸ਼ ਮਿਲਦਾ ਹੈ। ਜੇ ਉਨ੍ਹਾਂ ਦੇ ਜਨਮ ਸਮੇਂ ਤੋਂ ਲੈ ਕੇ ਮਹਾ ਪ੍ਰਸਥਾਨ ਤਕ ਵਿਚਾਰ ਕਰੀਏ ਤਾਂ ਪ੍ਰਤੀਤ ਹੋਵੇਗਾ ਕਿ ਉਹ ਭਾਰਤ ਦੇ ਪੂਰਵ ਵਿਚ ਅਵਤਰਿਤ ਹੋਏ, ਪੱਛਮ ਅਤੇ ਉੱਤਰ ਵਿਚ ਉਨ੍ਹਾਂ ਨੇ ਸਾਰੇ ਕੌਤਕ ਵਿਖਾਏ ਅਤੇ ਦੱਖਣ ਵਿਚ ਉਨ੍ਹਾਂ ਦਾ ਦੇਹਾਂਤ ਹੋਇਆ। ਇਸ ਪ੍ਰਕਾਰ ਭਾਰਤ ਦੇ ਸਮਸਤ ਖੇਤਰ ਨੂੰ ਉਨ੍ਹਾਂ ਨੇ ਅਪਣੇ ਅੰਦੋਲਨ ਦੇ ਸੀਮਾ-ਵਿਸਤਾਰ ਵਿਚ ਲਿਆ ਅਤੇ ਜਨਤਾ ਨੂੰ ਰਾਸ਼ਟਰੀ ਅੰਦੋਲਨ ਤੋਂ ਸਜਗ ਕੀਤਾ। ਸਚਮੁਚ ਸਾਰੇ ਭਾਰਤ ਦੀ ਉੱਨਤੀ ਉਨ੍ਹਾਂ ਨੂੰ ਇਛਿਤ ਸੀ ਅਤੇ ਸਾਰੇ ਭਾਰਤ ਨੂੰ ਉਹ ਆਪਣਾ ਦੇਸ਼ ਸਮਝਦੇ ਸਨ ਜਿਸ ਦੇ ਕਲਿਆਣ ਲਈ ਉਨ੍ਹਾਂ ਨੇ ਮਹਾਨ ਕੁਰਬਾਨੀਆਂ ਕਰ ਕੇ ਰਾਸ਼ਟਰ-ਨਾਇਕਾਂ ਵਿਚ ਸਰਬੋਚ ਸਥਾਨ ਪ੍ਰਾਪਤ ਕੀਤਾ ।

**ਰਾਜਨੈਤਿਕ ਅਕਾਂਖਿਆ** : ਆਰਥਿਕ ਅਕਾਂਖਿਆ ਦਾ ਪ੍ਰਸ਼ਨ ਉਦੋਂ ਉਪਸਥਿਤ ਨਹੀਂ ਸੀ ਹੋਇਆ। ਇਹ ਰੁਚੀ ਬਾਦ ਦੀ ਹੈ ਅਤੇ ਇਹ ਭਾਰਤ ਵਿਚ ਪੱਛਮ ਤੋਂ ਆਈ ਹੈ। ਇਸ ਦਾ ਇਤਿਹਾਸ ਪੱਛਮੀ ਦੇਸ਼ਾਂ ਵਿਚ ਵੀ ੨੦੦ ਵਰ੍ਹੇ ਤੋਂ ਘਟ ਪ੍ਰਾਚੀਨ ਹੈ। ਜਿਥੋਂ ਤਕ ਰਾਜਨੈਤਿਕ ਅਕਾਂਖਿਆ ਦਾ ਸੰਬੰਧ ਹੈ, ਇਤਨਾ ਕਹਿਣੋ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਹਰਗੋਬਿੰਦ ਜੀ ਦੁਆਰਾ ਮੀਰੀ ਦੀ ਤਲਵਾਰ ਧਾਰਣ ਕਰਨ ਵਿਚ ਅਸਪੱਸ਼ਟ ਰੂਪ ਵਿਚ ਰਾਜਨੈਤਿਕ ਅਕਾਂਖਿਆ ਲੁਕੀ ਸੀ। ਉਦੋਂ ਇਹ ਅਕਾਂਖਿਆ ਰਾਜ ਅਧਿਕਾਰ ਦੇ ਰੂਪ ਵਾਲੀ ਨਹੀਂ ਸੀ, ਸਗੋਂ ਆਤਮ-ਰਖਿਆ ਤਕ ਇਸ ਦਾ ਖੇਤਰ ਸੀਮਿਤ ਸੀ । ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਦਸਮ ਗੁਰੂ ਦੇ ਵਕਤ ਰਾਜਨੈਤਿਕ ਚੇਤਨਾ ਗੁਰੂ ਪਰੰਪਰਾ ਵਿਚ ਸ਼ਾਮਲ ਹੋ ਚੁਕੀ ਸੀ । ਅਸਾਡਾ ਨਿਵੇਦਨ ਹੈ ਕਿ ਇਹ ਚੇਤਨਾ ਉਦੋਂ ਤਕ ਵੀ ਸ੍ਵ-ਰਖਿਆ ਤਕ ਹੀ ਸੀਮਿਤ ਸੀ । ਸਿੱਖ ਰਾਸ਼ਟਰੀ ਅੰਦੋਲਨ ਨੇ ਸਭ ਤੋਂ ਪਹਿਲਾਂ ਬੰਦਾ ਬਹਾਦੁਰ ਦੀ ਅਗਵਾਈ ਅਧੀਨ ਆਪਣੀ ਰਾਜਨੈਤਿਕ ਅਕਾਂਖਿਆ ਨੂੰ ਸਪੱਸ਼ਟ ਰੂਪ ਵਿਚ ਭਾਰਤ ਵਾਸੀਆਂ ਦੇ ਸਮੁਖ ਪ੍ਰਸਤੁਤ ਕੀਤਾ ਅਤੇ ਮਿਸਲਾਂ ਦੇ ਵਕਤ ਇਸ ਭਾਵਨਾ ਨੂੰ ਪ੍ਰੌੜ੍ਹਤਾ ਮਿਲੀ ਜੋ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵੇਲੇ ਸਿਖਰ ਤੇ ਪਹੁੰਚੀ । ਸਿੱਟਾ ਇਹ ਕਿ ਸਿੱਖ ਅੰਦੋਲਨ ਉਤਰੋਤਰ ਰਾਜਨੈਤਿਕ ਤੌਰ ਤੇ ਚੇਤਨ ਹੁੰਦਾ ਗਿਆ। ਇਸ ਚੇਤਨਾ ਨੂੰ ਆਧਾਰ-ਭੂਤ ਬਣਾਉਣ ਲਈ ਪ੍ਰਬਲ ਅਤੇ ਅਦਮਯ ਸ਼ਕਤੀ ਅਤੇ ਅਨੁਸ਼ਾਸਨ ਦੀ ਲੋੜ ਸੀ ਜਿਸ ਨੂੰ ਦਸਮ ਗੁਰੂ ਨੇ ਪਹਿਲਾਂ ਹੀ ਪੂਰਾ ਕਰ ਦਿੱਤਾ ਸੀ । ਇਸ ਲਈ ਰਾਜਨੈਤਿਕ ਅਕਾਂਖਿਆ ਦਾ

ਪ੍ਰਕਾਰਾਂਤਰਿਤ ਰੂਪ ਦਸਮ ਗੁਰੂ ਦੇ ਵੀਰਤਾ-ਪੂਰਣ ਕਾਵਿ ਵਿਚ ਵਿਦਿਮਾਨ ਹੈ।

**ਇਤਿਹਾਸਿਕ ਪਰੰਪਰਾ** : ਦਸਮ ਗੁਰੂ ਨੇ ਆਪਣੀ ਇਤਿਹਾਸਿਕ ਪਰੰਪਰਾ ਨੂੰ ਬੜਾ ਅਧਿਕ ਮਹੱਤਵ ਦਿੱਤਾ। ਆਪਣੇ ਅਨੁਯਾਈਆਂ ਨੂੰ ਸਥਿਤੀ-ਉਚਿਤ ਬਲਵਾਨ ਅਤੇ ਵੀਰ ਬਣਾਉਣ ਲਈ ਉਨ੍ਹਾਂ ਨੇ ਪੌਰਾਣਿਕ ਕਥਾਵਾਂ ਦਾ ਪੁਨਰ ਨਿਰਮਾਣ ਕਰਵਾਇਆ (ਇਸ ਸੰਬੰਧੀ ਵਿਸਤਾਰ ਸਹਿਤ ਵਿਵਰਣ ਚੌਥੇ ਅਧਿਆਇ ਵਿਚ ਦਿੱਤਾ ਹੈ)।

ਉਪਰੋਕਤ ਸਾਰੇ ਵਿਸ਼ਲੇਸ਼ਣ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਗੁਰੂ ਜੀ ਨੇ ਆਪ ਅਤੇ ਆਪਣੇ ਕਵੀਆਂ ਤੋਂ ਅਤਿਅੰਤ ਓਜਸਵੀ ਸਾਹਿਤ ਦੀ ਰਚਨਾ ਕਰਵਾਈ। ਦੁਰ-ਵਿਚਾਰਾਂ ਵਾਲੇ ਸ਼ਾਸਕਾਂ ਨੂੰ ਖ਼ਤਮ ਕਰਨ ਵਾਸਤੇ ਜਨਤਾ ਨੂੰ ਚੇਤਨ ਕੀਤਾ। ਅਵਰਤਣ ਦੀ ਆਵਸ਼ਕਤਾ ਨੂੰ ਸਪੱਸ਼ਟ ਕਰਦੇ ਹੋਇਆਂ ਆਪਣੇ ਆਪ ਨੂੰ 'ਪਰਮ ਪੁਰਖ ਕਾ ਦਾਸਾ' ਮੰਨਿਆ। ਜਾਤੀ, ਧਰਮ ਅਤੇ ਸੰਸਕ੍ਰਿਤੀ ਦੀ ਏਕਤਾ ਤੇ ਬਲ ਦਿੱਤਾ। ਪਾਖੰਡਾਂ ਨੂੰ ਤੋੜਨ ਲਈ ਲੋਕਾਂ ਨੂੰ ਤਰਕ ਪੂਰਣ ਸ਼ੈਲੀ ਵਿਚ ਸਮਝਾਇਆ। ਲੋਕਾਂ ਅੰਦਰ ਚੇਤਨਾ ਅਤੇ ਸੰਗਠਨ ਦੀ ਅਜੇਹੀ ਭਾਵਨਾ ਭਰੀ ਕਿ ਸਿੱਖਾਂ ਦਾ ਰਾਜਨੈਤਿਕ ਮਹੱਤਵ ਹਰ ਪਾਸੇ ਸਥਾਪਿਤ ਹੋ ਗਿਆ। ਪੰਜਾਬ ਦਾ ਇਤਿਹਾਸ ਕੇਵਲ ਸਿੱਖ ਇਤਿਹਾਸ ਬਣ ਗਿਆ। ਸਾਰਾਂਸ਼ ਇਹ ਕਿ ਜਿਸ ਮਹਾਨ ਉਦੇਸ਼ ਲਈ ਗੁਰੂ ਜੀ ਦਾ ਆਗਮਨ ਹੋਇਆ ਸੀ, ਉਸ ਤੋਂ ਸਾਰੇ ਰਾਸ਼ਟਰ ਦਾ ਕਲਿਆਣ ਹੋ ਗਿਆ, ਜ਼ਾਲਮ ਸਰਕਾਰ ਸਦਾ ਲਈ ਖ਼ਤਮ ਹੋ ਗਈ।

ਅਧਿਆਇ ੪

# ਜਨ-ਜਾਗ੍ਰਿਤੀ ਲਈ ਪੌਰਾਣਿਕ ਕਥਾਵਾਂ

ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨਿ ।

(ਗੁਰੂ ਅਮਰ ਦਾਸ)

ਪਿਉ ਦਾਦਿਆਂ ਦੀਆਂ ਕਹਾਣੀਆਂ ਪੁੱਤਰਾਂ ਨੂੰ ਸਪੁੱਤਰ ਬਣਾ ਦਿੰਦੀਆਂ ਹਨ—ਇਸ ਮਹਾਨ ਤੱਥ ਤੋਂ ਗੁਰੂ ਗੋਬਿੰਦ ਸਿੰਘ ਜੀ ਭਲੀ ਭਾਂਤ ਜਾਣੂ ਸਨ । ਪੁਰਾਤਨ ਕਥਾਵਾਂ ਵਿਚ ਉਤਸਾਹ ਵਰਧਨ ਦੀ ਪ੍ਰਬਲ ਪ੍ਰੇਰਣਾ ਰਹਿੰਦੀ ਹੈ ਅਤੇ ਉਨ੍ਹਾਂ ਤੋਂ ਪ੍ਰੇਰਿਤ ਹੋ ਕੇ ਲੋਕਾਂ ਵਿਚ ਆਪਣੀ ਇਤਿਹਾਸਿਕ ਪਰੰਪਰਾ ਨੂੰ ਜੀਵਿਤ ਰਖਣ ਲਈ ਅਤਿਅੰਤ ਤੀਬਰ ਚਾਹ ਪੈਦਾ ਹੋ ਜਾਂਦੀ ਹੈ। ਦਸਮ ਗੁਰੂ ਜੀ ਨੇ ਵੀ ਪੁਰਾਤਨ ਪੌਰਾਣਿਕ ਕਥਾਵਾਂ ਨੂੰ ਫਿਰ ਤੋਂ ਲਿਖਵਾਣ ਦੀ ਯੋਜਨਾ ਬਣਾਈ ਤਾਂ ਜੋ ਉਸ ਸਮੇਂ ਸਮਾਜਿਕ, ਰਾਜਨੈਤਿਕ ਅਤੇ ਧਾਰਮਿਕ ਸੰਕਟਾਂ ਵਿਚ ਫਸੀ ਜਨਤਾ ਨੂੰ ਮੁਕਤ ਕੀਤਾ ਜਾਵੇ। ਪੁਰਾਤਨ ਸਾਹਿਤ ਨੂੰ ਸਾਮਿਅਕ ਸਮਸਿਆ ਦੇ ਸਮਾਧਾਨ ਲਈ ਵਰਤਣਾ 'ਦਸਮ ਗ੍ਰੰਥ' ਵਿਚ ਸੰਕਲਿਤ ਸਾਰੇ ਸਾਹਿਤ ਦੀ ਪ੍ਰਮੁਖ ਵਿਸ਼ੇਸ਼ਤਾ ਹੈ। ਮਨੋਰਥ ਦੀ ਪੂਰਤੀ ਲਈ ਪੁਰਾਤਨ ਕਥਾਵਾਂ ਵਿਚ ਯੁਗ ਦੀ ਆਵਸ਼ਕਤਾ ਅਨੁਸਾਰ ਕਈ ਪਰਿਵਰਤਨ ਕਰਨੇ ਆਵਸ਼ਕ ਹੋ ਜਾਂਦੇ ਹਨ। 'ਦਸਮ ਗ੍ਰੰਥ' ਦੀਆਂ ਪੌਰਾਣਿਕ ਕਥਾਵਾਂ ਵਿਚ ਸਭ ਤੋਂ ਵੱਡਾ ਅਤੇ ਮਹੱਤਵ ਪੂਰਣ ਪਰਿ- ਵਰਤਨ ਇਹ ਹੈ ਕਿ ਇਥੇ ਅਵਤਾਰਾਂ ਵਿਚ ਵੀਰਤਾ ਦਾ ਆਰੋਪ ਕੀਤਾ ਗਿਆ ਹੈ । ਅਵਤਾਰਾਂ ਦੀਆਂ ਅਵਤਾਰੀ ਸ਼ਕਤੀਆਂ ਜਾਂ ਚਮਤਕਾਰ-ਪੂਰਣ ਘਟਨਾਵਾਂ ਨੂੰ ਇਥੇ ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਥੇ ਤਾਂ ਅਵਤਾਰਾਂ ਦੇ ਕੇਵਲ ਵੀਰ ਪੱਖ ਦਾ ਚਿਤ੍ਰਣ ਹੈ, ਜੀਵਨ ਦੇ ਹੋਰਨਾਂ ਪੱਖਾਂ ਨੂੰ ਲਗਭਗ ਛਡ ਦਿੱਤਾ ਗਿਆ ਹੈ। ਜਿਨ੍ਹਾਂ ਪੁਰਾਤਨ ਪ੍ਰਸੰਗਾਂ ਵਿਚ ਚਰਿਤ੍ਰ ਨਾਇਕ ਵੀਰ ਨਹੀਂ ਸਨ, ਉਨ੍ਹਾਂ ਵਿਚ ਵੀ ਵੀਰਤਾ ਦਾ ਆਰੋਪਣ ਕਰ ਲਿਆ ਗਿਆ ਹੈ। ਥਾਂ ਪਰ ਥਾਂ ਇਹ ਵੀ ਸਪੱਸ਼ਟ ਕੀਤਾ ਜਾਂਦਾ ਹੈ ਕਿ ਉਨ੍ਹਾਂ ਨਾਇਕਾਂ ਦਾ ਚਰਿਤ੍ਰ-ਵਰਣਨ ਕਿਸੇ ਭਗਤੀ ਭਾਵਨਾ ਤੋਂ ਅਨੁਪ੍ਰਾਣਿਤ ਨਹੀਂ ਹੈ, ਕਿਉਂਕਿ ਕਿਤੇ ਵੀ ਉਨ੍ਹਾਂ ਪ੍ਰਤਿ ਭਗਤੀ ਭਾਵਨਾ ਪ੍ਰਗਟ ਨਹੀਂ ਕੀਤੀ ਗਈ, ਭਗਤੀ ਭਾਵਨਾ ਤਾਂ ਮੂਲ ਇਸ਼ਟ 'ਮਹਾਕਾਲ' ਪ੍ਰਤਿ ਹੀ ਹੈ। ਉਨ੍ਹਾਂ ਚਰਿਤ੍ਰ ਨਾਇਕਾਂ ਦਾ ਵਿਨਾਸ਼ ਹੰਕਾਰ ਦੀ ਭਾਵਨਾ ਕਰ ਕੇ ਹੋਇਆ ਦਸਿਆ ਗਿਆ ਹੈ। ਇਸ ਗੱਲ ਦਾ ਖ਼ਾਸ ਮਹੱਤਵ ਹੈ ਕਿਉਂਕਿ ਇਸ ਪ੍ਰਕਾਰ ਨਵੀਂ ਸ਼੍ਰੇਣੀ ਦੇ ਯੋਧਿਆਂ ਤੋਂ ਅਜੇਹਾ

ਨ ਕਰਨ ਦੀ ਆਸ ਰਖੀ ਗਈ ਹੈ। ਰਾਸ਼ਟਰ ਨਿਰਮਾਣ ਵਿਚ ਸਭ ਤੋਂ ਅਧਿਕ ਰੋਕ ਹੰਕਾਰ ਦੀ ਭਾਵਨਾ ਵਲੋਂ ਹੈ ਕਿਉਂਕਿ ਇਸ ਭਾਵਨਾ ਦਾ ਕਟੂ ਵਿਸ਼ ਲੋਕਾਂ ਨੂੰ ਪਰਸਪਰ ਨੇੜੇ ਨਹੀਂ ਆਣ ਦਿੰਦਾ ਅਤੇ ਭਾਈਪਣੇ ਦੀ ਭਾਵਨਾ ਪੈਦਾ ਨਹੀਂ ਹੋਣ ਦਿੰਦਾ।

'ਦਸਮ ਗ੍ਰੰਥ' ਵਿਚ ਪੌਰਾਣਿਕ ਕਥਾਵਾਂ ਨੂੰ ਕਿਵੇਂ ਕਿਵੇਂ ਬਦਲਿਆ ਗਿਆ ਹੈ ਅਤੇ ਕਿਵੇਂ ਕਿਵੇਂ ਚਰਿਤ੍ਰ-ਨਾਇਕਾਂ ਵਿਚ ਵੀਰਤਾ ਦਾ ਆਰੋਪ ਕੀਤਾ ਗਿਆ ਹੈ, ਉਸ ਦਾ ਵਿਸ਼ਲੇਸ਼ਣ ਕਰਨਾ ਅਤਿਅੰਤ ਆਵਸ਼ਕ ਹੈ।

**ਕ੍ਰਿਸ਼ਨਾਵਤਾਰ :** ਲਗਭਗ ੨੫੦੦ ਦੀਰਘ ਕਬਿਤ ਸਵੈਯਾ ਛੰਦਾਂ ਦੀ ਇਹ ਰਚਨਾ 'ਦਸਮ ਗ੍ਰੰਥ' ਦੀ ਸਭ ਤੋਂ ਵੱਡੀ ਰਚਨਾ ਹੈ। ਇਸ ਅਤਵਾਰ ਕਥਾ ਦਾ ਸਰੋਤ ਕਵੀ ਅਨੁਸਾਰ ਸ੍ਰੀ ਮਦ ਭਾਗਵਤ ਪੁਰਾਣ ਦਾ ਦਸਮ ਸਕੰਧ ਹੈ। ਦਸਮ ਸਕੰਧ ਵਿਚ ਵਰਣਿਤ ਲਗਭਗ ਸਾਰੇ ਦਾਰਸ਼ਨਿਕ ਪ੍ਰਸੰਗਾਂ ਨੂੰ 'ਕ੍ਰਿਸ਼ਨਾਵਤਾਰ' ਦੇ ਕਵੀ ਨੇ ਛਡ ਦਿੱਤਾ ਹੈ ਅਤੇ ਸਾਰਾ ਵਿਵਰਣ ਵਿਵਹਾਰਿਕ ਢੰਗ ਨਾਲ ਪੇਸ਼ ਕੀਤਾ ਹੈ।

'ਕ੍ਰਿਸ਼ਨਾਵਤਾਰ' ਦੀ ਸਭ ਤੋਂ ਮਹੱਤਵ-ਪੂਰਣ ਉਦਭਾਵਨਾ ਇਸ ਵਿਚਲੇ 'ਯੁੱਧ ਪ੍ਰਬੰਧ' ਦੀ ਯੋਜਨਾ ਹੈ। ਇਸ ਵਿਚ ਸੰਦੇਹ ਨਹੀਂ ਕਿ ਦਸਮ ਸਕੰਧ ਦੇ ੫੦ਵੇਂ ਅਧਿਆਇ ਵਿਚ ਜਰਾਸੰਧ ਨਾਲ ਕ੍ਰਿਸ਼ਨ ਦਾ ਸੰਖਿਪਤ ਜੇਹਾ ਯੁੱਧ ਵੱਰ-ਣਿਤ ਹੈ, ਪਰ ਉਹ ਕੇਵਲ ਨਾਂ ਮਾਤ੍ਰ ਹੈ। ਜਿਨ੍ਹਾਂ ਯੋਧਿਆਂ ਦਾ ਉਲੇਖ 'ਯੁੱਧ ਪ੍ਰਬੰਧ' ਵਿਚ ਹੋਇਆ ਹੈ, ਉਨ੍ਹਾਂ ਬਾਰੇ ਦਸਮ ਸਕੰਧ ਵਿਚ ਕਿਤੇ ਕੋਈ ਸੰਕੇਤ ਨਹੀਂ ਮਿਲਦਾ। ਸੰਗਰੂਰ ਦੀਵਾਨਖਾਨੇ ਅਤੇ ਪਟਨਾ ਤਖ਼ਤ ਦੇ ਤੋਸ਼ਾਖਾਨੇ ਵਿਚ ਸੁਰਖਿਅਤ ਪਈਆਂ 'ਦਸਮ ਗ੍ਰੰਥ' ਦੀਆਂ ਪੁਰਾਤਨ ਬੀੜਾਂ ਵਿਚ 'ਯੁੱਧ ਪ੍ਰਬੰਧ' ਕ੍ਰਿਸ਼ਨਾਵਤਾਰ ਦੇ ਅੰਤਰਗਤ ਇਕ ਸੁਤੰਤ੍ਰ ਰਚਨਾ ਹੈ। ਭਾਗਵਤ ਪੁਰਾਣ ਵਿਚ ਕ੍ਰਿਸ਼ਨ ਬ੍ਰਹਮ ਹਨ, ਅਵਤਾਰ ਹਨ, ਪਰ 'ਕ੍ਰਿਸ਼ਨਾਵਤਾਰ' ਵਿਚ ਵੀਰ, ਅਭਿਆਸ-ਸ਼ੀਲ ਅਤੇ ਕੁਸ਼ਲ ਯੋਧਾ ਹਨ, ਆਪਣੇ ਪਰੰਪਰਾਗਤ ਅਤੇ ਪੌਰਾਣਿਕ ਸਰੂਪ ਤੋਂ ਬਿਲਕੁਲ ਭਿੰਨ ਹਨ। ਇਹ ਸਰੂਪ-ਪਰਿਵਰਤਨ ਸਮੇਂ ਦੀ ਆਵਸ਼ਕਤਾ ਅਨੁਸਾਰ ਹੈ।

ਕੰਸ ਦੇ ਮਾਰੇ ਜਾਣ ਤੋਂ ਬਾਦ ਉਸ ਦੀ ਪਤਨੀ ਆਪਣੇ ਪਿਤਾ ਜਰਾਸੰਧ ਪਾਸ ਗਈ ਅਤੇ ਆਪਣਾ ਦੁਖ ਦਸਿਆ। ਕ੍ਰੋਧ ਵਿਚ ਆ ਕੇ ਜਰਾਸੰਧ ਨੇ ਕ੍ਰਿਸ਼ਨ ਅਤੇ ਬਲਦੇਵ ਦੋਹਾਂ ਭਰਾਵਾਂ ਨੂੰ ਮਾਰਨ ਦਾ ਵਿਸ਼ਵਾਸ ਦਿਵਾਇਆ। ਮੰਤਰੀਆਂ ਦੀ ਸਲਾਹ ਨਾਲ ੨੩ ਅਛੋਣੀ ਸੈਨਾ ਇਕੱਠੀ ਕਰ ਕੇ ਉਹ ਮਥੁਰਾ ਤੇ ਚੜ੍ਹ ਆਇਆ। ਆਕ੍ਰਮਣ ਦੀ ਸੂਚਨਾ ਮਿਲਣ ਤੇ ਰਾਜਾ ਉਗ੍ਰਸੇਨ ਨੇ ਸਭਾ ਬੁਲਾਈ ਜਿਸ ਵਿਚ ਕ੍ਰਿਸ਼ਨ ਅਤੇ ਬਲਦੇਵ ਨੇ ਜਰਾਸੰਧ ਨੂੰ ਨਾਸ਼ ਕਰਨ ਦੀ ਪ੍ਰਤਿਗਿਆ ਕੀਤੀ। ਆਪਣੀ ਸੈਨਾ ਇਕੱਠੀ ਕਰ ਕੇ ਦੋਵੇਂ ਭਰਾ ਜਰਾਸੰਧ ਉਤੇ ਜਾ

ਚੜ੍ਹੇ ਅਤੇ ਘੋਰ ਯੁੱਧ ਕਰ ਕੇ ਵੈਰੀ ਦਲ ਵਿਚ ਤੜਫਾਟ ਮਚਾ ਦਿੱਤੀ। ਜਰਾਸੰਧ ਨੇ ਆਪਣੇ ਸੈਨਾ ਨਾਇਕਾਂ ਨੂੰ ਉਤਸਾਹਿਤ ਕੀਤਾ ਅਤੇ ਉਨ੍ਹਾਂ ਦਾ ਕ੍ਰਿਸ਼ਨ ਨਾਲ ਘਮਸਾਨ ਯੁੱਧ ਹੋਇਆ।

ਜਰਾਸੰਧ ਨੇ ਆਪਣੇ ਪੰਜ ਨਾਮੀ ਸੂਰਵੀਰਾਂ—ਨਰ ਸਿੰਘ, ਗਜ ਸਿੰਘ, ਧਨ ਸਿੰਘ, ਹਰਿ ਸਿੰਘ ਅਤੇ ਰਨ ਸਿੰਘ-ਨੂੰ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਘਲਿਆ। ਸਾਰਿਆਂ ਨੇ ਇਕ ਇਕ ਕਰ ਕੇ ਕ੍ਰਿਸ਼ਨ ਅਤੇ ਬਲਦੇਵ ਨਾਲ ਬੜਾ ਕਰੜਾ ਯੁੱਧ ਕੀਤਾ ਪਰ ਅੰਤ ਵਿਚ ਕ੍ਰਿਸ਼ਨ ਦੇ ਦਲ ਨੇ ਸਭ ਨੂੰ ਮਾਰ ਮੁਕਾਇਆ। ਉਨ੍ਹਾਂ ਦੀ ਮ੍ਰਿਤੂ ਦਾ ਸਮਾਚਾਰ ਸੁਣ ਕੇ ਜਰਾਸੰਧ ਨੇ ਪੰਜ ਹੋਰ ਸੂਰਵੀਰਾਂ—ਅਣਗ ਸਿੰਘ, ਅਚਲ ਸਿੰਘ. ਅਮਿਟ ਸਿੰਘ, ਅਮਰ ਸਿੰਘ ਅਤੇ ਅਨਘ ਸਿੰਘ ਨੂੰ ਯੁੱਧ ਲਈ ਭੇਜਿਆ। ਕ੍ਰਿਸ਼ਨ ਪੱਖ ਦੇ ਵੀਰਾਂ-ਊਧਵ, ਅਕ੍ਰੂਰ, ਵਰਮਾਕ੍ਰਿਤ, ਸਾਤਕ-ਨੇ ਸਭ ਤੋਂ ਪਹਿਲਾਂ ਅਣਗ ਸਿੰਘ ਨੂੰ ਮਾਰ ਦਿੱਤਾ ਅਤੇ ਫਿਰ ਬਾਕੀਆਂ ਨੂੰ ਵੀ ਮਾਰ ਦਿੱਤਾ। ਕ੍ਰਿਸ਼ਨ ਵਲੋਂ ਜਾਯਬ ਖਾਂ ਅਤੇ ਗ਼ੈਰਤ ਖਾਂ ਨਾਂ ਦੇ ਪਠਾਣ ਵੀ ਲੜੇ ਅਤੇ ਵੀਰਗਤਿ ਪ੍ਰਾਪਤ ਕੀਤੀ।

ਇਸ ਪਿਛੋਂ ਜਰਾਸੰਧ ਦੇ ਪੱਖ ਤੋਂ ਫਿਰ ਅੱਠ ਵੀਰ ਅਗੇ ਵਧੇ। ਕ੍ਰਿਸ਼ਨ ਦੀ ਸੈਨਾ ਨਾਲ ਉਨ੍ਹਾਂ ਦਾ ਬੜਾ ਭਿਆਵਨਾ ਯੁੱਧ ਹੋਇਆ ਅਤੇ ਅੰਤ ਵਿਚ ਸਾਰੇ ਧਰਾਸ਼ਾਈ ਹੋਏ। ਇਹ ਵੇਖ ਕੇ ਰਾਤ ਨੂੰ ਜਰਾਸੰਧ ਨੇ ਸਲਾਹ ਕੀਤੀ ਅਤੇ ਦੂਜੇ ਦਿਨ ਦੋ ਅਛੂਣੀ ਸੈਨਾ ਸਹਿਤ ਪੰਜ ਹੋਰ ਯੋਧੇ ਭੇਜੇ। ਕ੍ਰਿਸ਼ਨ ਨੇ ਉਨ੍ਹਾਂ ਸਾਰਿਆਂ ਨੂੰ ਇਕ ਇਕ ਕਰ ਕੇ ਦੋ ਅਛੋਣੀ ਸੈਨਾ ਸਹਿਤ ਮਾਰ ਦਿੱਤਾ।

ਫਿਰ ਜਰਾਸੰਧ ਵਲੋਂ ੧੨ ਬਹਾਦੁਰ ਰਾਜੇ ਯੁੱਧ ਲਈ ਅਗੇ ਵਧੇ। ਸਮਰ ਸਿੰਘ ਨੇ ਕ੍ਰਿਸ਼ਨ ਪੱਖ ਦੇ ਭਦ੍ਰ, ਵਾਸਦੇਵ, ਬੀਰ ਅਤੇ ਬਲ ਸਿੰਘ ਨਾਂ ਦੇ ਯੋਧਿਆਂ ਨੂੰ ਮਾਰ ਦਿੱਤਾ। ਇਸ ਪ੍ਰਕਾਰ ਕ੍ਰਿਸ਼ਨ ਪੱਖ ਨੇ ਇਕ ਇਕ ਕਰ ਕੇ ਸਾਰੇ ਵੀਰ ਰਾਜਿਆਂ ਨੂੰ ਮਾਰ ਦਿੱਤਾ। ਜਰਾਸੰਧ ਨੇ ਅਸਮ ਸਿੰਘ, ਜਸ ਸਿੰਘ, ਇੰਦਰ ਸਿੰਘ, ਅਭੈ ਸਿੰਘ ਅਤੇ ਇਛ ਸਿੰਘ ਨਾਂ ਦੇ ਪੰਜ ਹੋਰ ਯੋਧੇ ਭੇਜੇ ਅਤੇ ਯਾਦਵ ਸੈਨਾ ਦੇ ਸੁਭਟ ਸਿੰਘ ਨੇ ਸਭ ਨੂੰ ਮਾਰ ਦਿੱਤਾ। ਜਰਾਸੰਧ ਨੇ ੧੦ ਹੋਰ ਵੀਰ ਯੋਧੇ ਭੇਜੇ। ਉਨ੍ਹਾਂ ਵਿਚੋਂ ਉਗਰ ਸਿੰਘ ਨੇ ਯਾਦਵ ਸੈਨਾ ਦੇ ਨਾਇਕ ਸੁਭਟ ਸਿੰਘ ਨੂੰ ਮਾਰ ਦਿੱਤਾ। ਇਸ ਤੋਂ ਖੁਣਸਾ ਕੇ ਬਲਰਾਮ ਨੇ ਸਾਰਿਆਂ ਨੂੰ ਯੁੱਧ-ਭੂਮੀ ਵਿਚ ਮਾਰ ਦਿੱਤਾ। ਇਹ ਵੇਖ ਕੇ ਅਨੂਪ ਸਿੰਘ ਅਪੂਰਬ, ਕੰਚਨ, ਕੋਪ, ਕੋਟਿ, ਮੋਹ, ਕਟਕ, ਕ੍ਰਿਸ਼ਨ, ਕੋਮਲ, ਕਨਕਾਚਲ, ਇਸਰ ਸਿਘ ਨੂੰ ਨਾਲ ਲੈ ਕੇ ਯਾਦਵ ਸੈਨਾ ਤੇ ਟੁਟ ਪਿਆ, ਪਰ ਯਾਦਵ ਨਾਇਕ ਕ੍ਰਿਤਾਸਤ੍ਰ ਸਿੰਘ ਦੇ ਹੱਥੋਂ ਉਹ ਸਭਨਾਂ ਸਮੇਤ ਮਾਰਿਆ ਗਿਆ। ਜਰਾਸੰਧ ਨੇ ਫਿਰ ਕਰਮ ਸਿਘ, ਜਾਲਪ ਸਿੰਘ, ਗਜਾ ਸਿੰਘ, ਜਯ ਸਿੰਘ ਅਤੇ ਜਗਤ ਸਿਘ ਨੂੰ ਯੁੱਧ ਨਿਮਿਤ ਘਲਿਆ। ਉਹ ਸਾਰੇ ਵੀ ਮਾਰੇ ਗਏ।

**ਖੜਗ ਸਿੰਘ ਦਾ ਯੁੱਧ** : ਜਰਾਸੰਧ ਨੇ ਆਪਣੇ ਯੋਧਿਆਂ ਨੂੰ ਮਰੀਂਦਾ ਵੇਖ ਕੇ

ਯੁੱਧ ਵਿਚ ਨਿਪੁਣ ਆਪਣੇ ਮਿਤਰ ਰਾਜਾ ਖੜਗ ਸਿਘ ਨੂੰ ਚਾਰ ਸਾਥੀਆਂ ਸਹਿਤ ਯੁੱਧ-ਭੂਮੀ ਵਿਚ ਘਲਿਆ। ਵੈਰੀਆਂ ਨੇ ਚੌਹਾਂ ਸਾਥੀਆਂ ਨੂੰ ਮਾਰ ਦਿੱਤਾ। ਕ੍ਰਿਸ਼ਨ ਪੱਖ ਤੋਂ ਇਕ ਇਕ ਕਰ ਕੇ ਅਨੇਕ ਯੋਧਾ ਖੜਗ ਸਿੰਘ ਨੂੰ ਮਾਰਨ ਵਾਸਤੇ ਅਗੇ ਵਧਦੇ ਰਹੇ ਪਰ ਕਿਸੇ ਤੋਂ ਵੀ ਖੜਗ ਸਿੰਘ ਜਿਤਿਆ ਨ ਗਿਆ। ਫਿਰ ਕ੍ਰਿਸ਼ਨ ਨੇ ੫,੧੨,੨੦ ਦੀ ਗਿਣਤੀ ਵਿਚ ਅਪਣੇ ਯੋਧੇ ਭੇਜੇ ਪਰੰਤੂ ਖੜਗ ਸਿੰਘ ਨੇ ਸਾਰਿਆਂ ਨੂੰ ਰਣਭੂਮੀ ਵਿਚ ਲਿਟਾ ਦਿੱਤਾ। ਕ੍ਰਿਸ਼ਨ ਨੇ ਅਭਰ ਨਾਂ ਦੇ ਦੈਤ ਨੂੰ ਘਲਿਆ, ਉਹ ਵੀ ਮਾਰਿਆ ਗਿਆ ਅਤੇ ਹੋਰਨਾਂ ਸੈਨਿਕਾਂ ਦੀ ਵੀ ਬਹੁਤ ਹਾਨੀ ਹੋਈ। ਆਖ਼ੀਰ ਵਿਚ ਬਲਭਦ੍ਰ ਦੇ ਨਾਲ ਵਰਮਾਕ੍ਰਿਤ ਅਤੇ ਊਧੋ ਨੂੰ ਯੁੱਧ ਕਰਨ ਲਈ ਭੇਜਿਆ, ਪਰ ਖੜਗ ਸਿੰਘ ਨੇ ਸਭ ਨੂੰ ਕੁਟ ਕਢਿਆ।

ਅਜੇਹੀ ਸਥਿਤੀ ਨੂੰ ਵੇਖ ਕੇ ਕ੍ਰਿਸ਼ਨ ਨੇ ਆਪ ਸੈਨਾ ਲੈ ਕੇ ਚੜ੍ਹਾਈ ਕਰ ਦਿੱਤੀ। ਖੜਗ ਸਿੰਘ ਨੇ ਕ੍ਰਿਸ਼ਨ ਨੂੰ ਘਾਇਲ ਕਰ ਦਿੱਤਾ ਅਤੇ ਉਹ ਯੁੱਧ-ਭੂਮੀ ਤੋਂ ਨਸ ਗਿਆ। ਆਤਮ-ਗਿਲਾਨੀ ਕਰ ਕੇ ਕ੍ਰਿਸ਼ਨ ਫਿਰ ਯੁੱਧ ਲਈ ਮੁੜਿਆ ਅਤੇ ਰਾਖਸ਼-ਅਸਤ੍ਰ ਦੇ ਪ੍ਰਭਾਵ ਨੂੰ ਖ਼ਤਮ ਕਰ ਦਿੱਤਾ। ਫਿਰ ਕ੍ਰਿਸ਼ਨ ਨੇ ਕਾਲ-ਅਸਤ੍ਰ, ਯਮ-ਅਸਤ੍ਰ, ਯਕਸ਼-ਅਸਤ੍ਰ, ਰੁਦ੍ਰ-ਅਸਤ੍ਰ ਆਦਿ ਚਲਾਏ, ਪਰ ਖੜਗ ਸਿੰਘ ਨੇ ਸਭਨਾਂ ਦਾ ਪ੍ਰਭਾਵ ਨਸ਼ਟ ਕਰ ਦਿੱਤਾ। ਅੰਤ ਵਿਚ ਕ੍ਰਿਸ਼ਨ ਨੇ ਆਪ ਯੁੱਧ ਕੀਤਾ ਅਤੇ ਅਚੇਤ ਹੋ ਕੇ ਆਪਣੇ ਰਥ ਤੇ ਡਿਗ ਪਿਆ। ਬ੍ਰਹਮਾ ਨੇ ਆ ਕੇ ਕ੍ਰਿਸ਼ਨ ਦਾ ਦੁਖ ਹਰਿਆ ਅਤੇ ਯੁੱਧ ਜਿਤਣ ਦੀ ਯੁਕਤੀ ਦਸੀ ਪਰ ਖੜਗ ਸਿੰਘ ਨੇ ਉਸ ਯੁਕਤੀ ਨੂੰ ਵੀ ਨਿਸਫਲ ਬਣਾ ਦਿੱਤਾ।

ਬ੍ਰਹਮਾ ਦੇ ਕਹਿਣ ਤੇ ਕ੍ਰਿਸ਼ਨ ਬ੍ਰਹਮਾ ਨੂੰ ਨਾਲ ਲੈ ਕੇ ਖੜਗ ਸਿੰਘ ਤੋਂ 'ਤੇਤਾ' (ਰਖਿਆ) ਅਤੇ ਪਰਸੁਰਾਮ ਦੁਆਰਾ ਦਿੱਤੇ ਮੁਕਟ ਦੀ ਭਿਖਿਆ ਮੰਗਣ ਗਿਆ, ਕਿਉਂਕਿ ਉਨ੍ਹਾਂ ਦੇ ਖੁਸਣ ਤੇ ਹੀ ਖੜਗ ਸਿੰਘ ਦੀ ਮ੍ਰਿਤੂ ਸੰਭਵ ਸੀ। ਖੜਗ ਸਿੰਘ ਨੇ ਦੋਹਾਂ ਨੂੰ ਪਛਾਣ ਲਿਆ ਪਰ ਧਰਮ ਦੀ ਹਾਨੀ ਕਰ ਕੇ ਉਨ੍ਹਾਂ ਦੀ ਮੰਗ ਪੂਰੀ ਕਰ ਦਿੱਤੀ। ਕ੍ਰਿਸ਼ਨ ਨੇ ਤੁਰਤ ਸੈਨਾ ਇਕੱਠੀ ਕਰ ਕੇ ਖੜਗ ਸਿੰਘ ਉਤੇ ਹਮਲਾ ਕਰ ਦਿੱਤਾ। ਖੜਗ ਸਿੰਘ ਨਾਲ ਕ੍ਰਿਸ਼ਨ ਦਾ ਘੋਰ ਯੁੱਧ ਹੋਇਆ। ਕ੍ਰਿਸ਼ਨ ਦੀ ਸਹਾਇਤਾ ਲਈ ਪਾਂਡਵ ਆ ਗਏ। ਪਾਂਡਵਾਂ ਨਾਲ ਦੋ ਅਛੌਣੀ ਸੈਨਾ ਮਲੇਛਾਂ, ਮੁਸਲਮਾਨਾਂ, ਪਠਾਣਾਂ, ਸਈਦਾਂ ਆਦਿ ਦੀ ਵੀ ਸੀ, ਪਰ ਖੜਗ ਸਿੰਘ ਨਾਲ ਯੁੱਧ ਕਰਨ ਤੇ ਸਾਰੇ ਮਾਰੇ ਗਏ। ਪਾਂਡਵਾਂ ਨੇ ਖ਼ੁਦ ਵੀ ਯੁੱਧ ਕੀਤਾ ਪਰ ਖੜਗ ਸਿੰਘ ਨੇ ਸਭ ਨੂੰ ਨਸਾ ਦਿੱਤਾ। ਫਿਰ ਕ੍ਰਿਸ਼ਨ ਵਲੋਂ ਦੁਰਯੋਧਨ ਯੁੱਧ ਕਰਨ ਗਿਆ ਪਰ ਹਾਰ ਕੇ ਨਸ ਆਇਆ। ਆਖ਼ੀਰ ਵਿਚ ਸਾਰੀ ਯਾਦਵ ਸੈਨਾ ਇਕੱਠੀ ਹੋ ਕੇ ਵੈਰੀ ਦੀ ਸੈਨਾ ਤੇ ਟੁਟ ਪਈ। ਸਾਰਾ ਦਿਨ ਖੜਗ ਸਿੰਘ ਨਾਲ ਯੁੱਧ ਹੁੰਦਾ ਰਿਹਾ ਅਤੇ ਯੁੱਧ ਕਰ ਕਰ ਕੇ ਸੈਨਿਕ ਉਕਤਾ ਗਏ।

ਦੂਜੇ ਦਿਨ ਕ੍ਰਿਸ਼ਨ ਸ਼ਿਵ ਦੇ ਗਣਾਂ ਨੂੰ ਨਾਲ ਲੈ ਕੇ ਯੁੱਧ ਲਈ ਚਲਿਆ। ਸ਼ਿਵ ਨੇ ਇਕ ਨ ਮਰਨ ਵਾਲਾ ਪੁਤਲਾ ਬਣਾਇਆ, ਜਿਸ ਦਾ ਨਾਂ ਅਜੀਤ ਸਿੰਘ ਰਖਿਆ, ਪਰ ਖੜਗ ਸਿੰਘ ਨੇ ਉਸ ਨੂੰ ਵੀ ਮਾਰ ਮੁਕਾਇਆ। ਵਿਸ਼ਨੂੰ, ਬ੍ਰਹਮਾ ਅਤੇ ਸ਼ਿਵ ਨੇ

ਖੜਗ ਸਿੰਘ ਦੀ ਸ਼ਕਤੀ ਨੂੰ ਨਸ਼ਟ ਕਰਨ ਲਈ ਅਪਛਰਾਵਾਂ ਦਾ ਨਾਚ ਕਰਵਾਇਆ ਅਤੇ ਖੜਗ ਸਿੰਘ ਉਸ ਵਿਚ ਰੁਝ ਗਿਆ। ਕ੍ਰਿਸ਼ਨ ਨੇ ਮੌਕਾ ਤਾੜ ਕੇ ਤੀਰ ਮਾਰਿਆ ਅਤੇ ਖੜਗ ਸਿੰਘ ਨੂੰ ਅਚੇਤ ਕਰ ਦਿੱਤਾ। ਸੁਚੇਤ ਹੋਣ ਤੇ ਖੜਗ ਸਿੰਘ ਨੇ ਫਿਰ ਯੁੱਧ ਸ਼ੁਰੂ ਕੀਤਾ। ਬ੍ਰਹਮਾ ਨੇ ਖੜਗ ਸਿੰਘ ਨੂੰ ਯੁੱਧ ਛਡ ਕੇ ਸੁਅਰਗ ਜਾਣ ਲਈ ਕਿਹਾ। ਉਸ ਨੇ ਵਿਸ਼ਨੂੰ ਨਾਲ ਯੁੱਧ ਕਰਨ ਲਈ ਇਛਾ ਪ੍ਰਗਟ ਕੀਤੀ। ਅਵਸਰ ਪਾ ਕੇ ਕ੍ਰਿਸ਼ਨ ਨੇ ਖੜਗ ਸਿੰਘ ਦਾ ਸਿਰ ਲਾਹ ਦਿੱਤਾ। ਕਟਿਆ ਹੋਇਆ ਸਿਰ ਹੀ ਯੁੱਧ ਕਰਨ ਲਗ ਗਿਆ ਅਤੇ ਕ੍ਰਿਸ਼ਨ ਨੂੰ ਬੇਹੋਸ਼ ਕਰ ਦਿੱਤਾ। ਫਿਰ ਖੜਗ ਸਿੰਘ ਦਾ ਧੜ ਭਿਆਨਕ ਯੁੱਧ ਕਰਨ ਲਗਿਆ ਅਤੇ ਸਭ ਨੂੰ ਭ-ਭੀਤ ਕਰ ਦਿੱਤਾ। ਵਿਮਾਨ ਤੇ ਚੜ੍ਹ ਕੇ ਸੁਅਰਗ ਨੂੰ ਜਾ ਰਿਹਾ ਖੜਗ ਸਿੰਘ ਫਿਰ ਯੁੱਧ ਲਈ ਕੁਦ ਪਿਆ। ਅੰਤ ਵਿਚ ਕ੍ਰਿਸ਼ਨ ਪੱਖ ਵਲੋਂ ਬੜੇ ਤਰਲੇ ਕਰਨ ਤੇ ਖੜਗ ਸਿੰਘ ਨੇ ਸੁਅਰਗ ਨੂੰ ਪ੍ਰਸਥਾਨ ਕੀਤਾ।

ਜਰਾਸੰਧ ਨੇ ਖੜਗ ਸਿੰਘ ਦੇ ਮਾਰੇ ਜਾਣ ਤੋਂ ਬਾਦ ਸਭਾ ਬੁਲਾਈ ਅਤੇ ਦੂਜੇ ਦਿਨ ਆਪ ਯੁੱਧ ਲਈ ਚੜ੍ਹ ਤੁਰਿਆ। ਕ੍ਰਿਸ਼ਨ ਅਤੇ ਬਲਭਦ੍ਰ ਨੇ ਆਪਣੀ ਯੁੱਧ ਨਿਪੁਣਤਾ ਨਾਲ ਜਰਾਸੰਧ ਨੂੰ ਆਤੰਕਿਤ ਕਰ ਦਿੱਤਾ। ਕ੍ਰਿਸ਼ਨ ਨੇ ਉਸ ਦੇ ਸੈਨਿਕਾਂ ਨੂੰ ਨਸਾ ਦਿੱਤਾ। ਫਿਰ ਬਲਭਦ੍ਰ ਅਤੇ ਕ੍ਰਿਸ਼ਨ ਨੇ ਜਰਾਸੰਧ ਨਾਲ ਘੋਰ ਯੁੱਧ ਕੀਤਾ। ਜਰਾਸੰਧ ਹਾਰ ਤੋਂ ਲੱਜਾ ਕੇ, ਰਥ ਵਿਚ ਬੈਠ ਕੇ ਯੁੱਧ-ਭੂਮੀ ਤੋਂ ਖਿਸਕ ਗਿਆ। ਕ੍ਰਿਸ਼ਨ ਦਾ ਚੌਹਾਂ ਪਾਸੇ ਯਸ਼ਗਾਨ ਹੋਇਆ।

ਹਾਰੇ ਹੋਏ ਜਰਾਸੰਧ ਨੇ ਆਪਣੇ ਮਿਤਰ ਕਾਲ ਯਵਨ ਨੂੰ ਮਥੁਰਾ ਤੇ ਹਮਲਾ ਕਰਨ ਲਈ ਕਿਹਾ। ਉਸ ਨੇ ਆਪਣੇ ਸੈਨਾ ਨਾਇਕ ਕਾਲ ਨੇਮ ਨੂੰ ਦਲ-ਬਲ ਸਹਿਤ ਭੇਜਿਆ। ਕ੍ਰਿਸ਼ਨ ਅਤੇ ਬਲਭਦ੍ਰ ਨੇ ਮਿਲ ਕੇ ਕਾਲ ਨੇਮ ਦੀ ਸੈਨਾ ਦੇ ਯੋਧਿਆਂ–ਵਾਹਦ ਖਾਂ, ਫਰਲੁਹਿ ਖਾਂ, ਨਿਜ਼ਾਬਤ ਖਾਂ, ਜਾਹਦ ਖਾਂ, ਲਤਫੁਲਹਿ ਖਾਂ, ਹਿੰਮਤ ਖਾਂ ਅਤੇ ਜਾਫਿਰ ਖਾਂ–ਨੂੰ ਮਾਰ ਦਿੱਤਾ ਅਤੇ ਉਨ੍ਹਾਂ ਦੀ ਫੌਜ ਨਸ ਗਈ। ਅੰਤ ਵਿਚ ਕਾਲ ਯਵਨ ਆਪ ਆਇਆ ਅਤੇ ਕ੍ਰਿਸ਼ਨ ਨੇ ਉਸ ਨੂੰ ਆਪ ਕਤਲ ਨ ਕਰ ਕੇ ਮੁਚਕੁੰਡ ਤੋਂ ਭਸਮ ਕਰਵਾ ਦਿੱਤਾ।

ਸਾਰਾਂਸ਼ ਇਹ ਕਿ ਕਵੀ ਨੇ 'ਕ੍ਰਿਸ਼ਨਾਵਤਾਰ' ਵਿਚ ਆਧਾਰ ਕਥਾ ਤੋਂ ਸਭ ਤੋਂ ਵੱਡੀ ਵਿਭਿੰਨਤਾ ਇਸ ਵਿਚ 'ਯੁੱਧ ਪ੍ਰਬੰਧ' ਨੂੰ ਸ਼ਾਮਲ ਕਰਨ ਦੁਆਰਾ ਲਿਆਂਦੀ ਹੈ। ਇਹ ਬਿਲਕੁਲ ਨਵੀਨ ਕਲਪਨਾ ਹੈ ਅਤੇ ਕ੍ਰਿਸ਼ਨ ਨੂੰ ਆਪਣੇ ਪਰੰਪਰਾਗਤ ਰੂਪ ਤੋਂ ਭਿੰਨ ਇਕ ਬਲਬੀਰ ਯੋਧੇ ਦੇ ਰੂਪ ਵਿਚ ਚਿਤਰਿਤ ਕਰਦੀ ਹੈ। ਯੁੱਧ ਵਿਚ ਸਈਦਾਂ, ਪਠਾਣਾਂ ਅਤੇ ਮੁਸਲਮਾਨਾਂ ਨੂੰ ਸ਼ਾਮਲ ਕਰਨਾ ਸਾਮਿਅਕ ਸਮਸਿਆ ਦੇ ਫਲਸਰੂਪ ਹੈ ਕਿਉਂਕਿ ਉਦੋਂ ਇਨ੍ਹਾਂ ਨਾਲ ਹੀ ਯੁੱਧ ਕਰਨਾ ਵਿਸ਼ੇਸ਼ ਉਦੇਸ਼ ਸੀ।

**ਰਾਮਾਵਤਾਰ** : ੮੬੪ ਛੰਦਾਂ ਦੀ ਇਹ ਕ੍ਰਿਤੀ 'ਦਸਮ ਗ੍ਰੰਥ' ਦੀ ਦੂਜੀ ਮਹੱਤਵਪੂਰਣ ਪ੍ਰਬੰਧਾਤਮਕ ਰਚਨਾ ਹੈ। ਇਸ ਵਿਚ ਸ਼੍ਰੀ ਰਾਮ ਚੰਦਰ ਦਾ ਚਰਿਤ੍ਰ

ਵਰਣਿਤ ਹੈ । ਇਸ ਦਾ ਮੂਲ-ਆਧਾਰ ਗ੍ਰੰਥ 'ਬਾਲਮੀਕਿ ਰਾਮਾਇਣ' ਹੈ। ਰਾਮਾਇਣ ਦੀ ਵਿਸਤ੍ਰਿਤ ਕਥਾ ਨੂੰ ਬੜੇ ਸੰਖੇਪ ਨਾਲ ਇਥੇ ਦਸਿਆ ਗਿਆ ਹੈ। ਕਵੀ ਨੇ ਯੁੱਧ-ਵਰਣਨ ਵਿਚ ਹੀ ਆਪਣੀ ਰੁਚੀ ਵਿਖਾਈ ਹੈ। ਯੁੱਧ-ਵਰਣਨ ਕਰ ਕੇ ਕਵੀ ਨੇ ਬਹੁਤ ਸਾਰੇ ਪ੍ਰਸੰਗ ਜਾਂ ਛਡ ਦਿੱਤੇ ਹਨ ਜਾਂ ਉਨ੍ਹਾਂ ਦਾ ਕੇਵਲ ਚਲਦਾ ਸੰਕੇਤ ਕੀਤਾ ਹੈ, ਬਾਕੀ ਸਭ ਕੁਝ ਪਾਠਕ ਦੀ ਕਲਪਨਾ ਤੇ ਛਡ ਦਿੱਤਾ ਹੈ । ਯੁੱਧ-ਵਰਣਨ ਦੀ ਗੁੰਜਾਇਸ਼ ਕੱਢਣ ਲਈ ਸੰਖੇਪਤਾ ਦੀ ਪ੍ਰਵਿਰਤੀ ਇਤਨੀ ਪ੍ਰਬਲ ਹੈ ਕਿ ਰਾਮਾਇਣ ਦੇ 'ਕਿਸ਼ਕਿੰਧਾ ਕਾਂਡ' ਅਤੇ 'ਸੁੰਦਰ ਕਾਂਡ' ਦੀ ਵਿਸਤ੍ਰਿਤ ਕਥਾ ਲਗਭਗ ਢਾਈ ਛੰਦਾਂ (੩੯੪-੯੬ ਛੰਦ) ਵਿਚ ਕਹਿ ਦਿੱਤੀ ਗਈ ਹੈ । ਇਸ ਪ੍ਰਸੰਗ ਵਿਚ ਅੱਧੇ ਤੋਂ ਕਿਤੇ ਅਧਿਕ ਵਰਣਨ ਯੁੱਧ ਦਾ ਹੋਇਆ ਹੈ। ਰਾਮਾਇਣ ਦੀ ਕਥਾ ਦਸਣੀ 'ਰਾਮਾਵਤਾਰ' ਦੇ ਕਵੀ ਦਾ ਉਦੇਸ਼ ਨਹੀਂ, ਸਗੋਂ ਰਾਮ ਦੇ ਵੀਰ ਚਰਿਤ੍ਰ ਨੂੰ ਪੇਸ਼ ਕਰ ਕੇ ਅਰਿ-ਸੰਘਾਰ ਅਤੇ ਪਾਪੀ ਰਾਵਣ ਦਾ ਵਿਨਾਸ਼ ਦਸਣਾ ਹੈ । ਰਾਮਾਇਣ ਦੀ ਕਥਾ ਦਾ ਜੋ ਅੰਸ਼ ਇਥੇ ਆਇਆ ਹੈ, ਉਸ ਦਾ ਮੂਲ ਕਾਰਣ ਕੇਵਲ ਕਥਾ ਨਿਰਵਾਹ ਅਤੇ ਪ੍ਰਸੰਗ ਪੂਰਤੀ ਹੈ।

ਯੁੱਧ-ਵਰਣਨ ਵੀ ਰਾਮਾਇਣ ਦੇ 'ਯੁੱਧ ਕਾਂਡ' ਦੀ ਯੋਜਨਾ ਅਨੁਸਾਰ ਨਹੀਂ ਹੋਇਆ ; ਕੇਵਲ ਪਾਤਰ ਰਾਮਾਇਣ ਵਾਲੇ ਹਨ, ਪਰੰਤੂ ਯੁੱਧ ਦਾ ਵਿਧਾਨ, ਵਿਵਰਣ, ਵਰਣਨ ਅਤੇ ਸਰੂਪ ਸਾਮਿਅਕ ਪੱਧਤੀ ਅਨੁਸਾਰ ਹਨ । ਪ੍ਰਮੁਖ ਤੌਰ ਤੇ ਯੁੱਧ ਅਕਸ਼ੈ ਕੁਮਾਰ ਦੇ ਮਾਰੇ ਜਾਣ ਤੋਂ ਬਾਦ ਸ਼ੁਰੂ ਹੁੰਦਾ ਹੈ।

ਰਾਮ ਚੰਦਰ ਜੀ ਨੇ ਆਪਣੇ ਨਾਲ ਸੁਗ੍ਰੀਵ, ਲੱਛਮਣ, ਜਾਂਬਵਾਨ, ਸੁਖੇਣ, ਨੀਲ, ਹਨੂਮਾਨ, ਅੰਗਦ, ਕੇਸਰੀ ਆਦਿ ਸ੍ਰੇਸ਼ਠ ਸੈਨਿਕ ਲੈ ਕੇ ਯੁੱਧ ਲਈ ਪ੍ਰਸਥਾਨ ਕੀਤਾ। ਗੁਪਤਚਰ ਦੁਆਰਾ ਸੂਚਨਾ ਮਿਲਣ ਤੇ ਰਾਵਣ ਨੇ ਧੂਮ੍ਰਾਕਸ਼ ਅਤੇ ਜੰਬੁਮਾਲੀ ਨੂੰ ਦਲ-ਬਲ ਸਹਿਤ ਰਾਮ ਦਾ ਹਮਲਾ ਰੋਕਣ ਲਈ ਭੇਜਿਆ। ਹਨੂਮਾਨ ਨੇ ਜੰਬੁਮਾਲੀ ਅਤੇ ਇਕ ਹੋਰ ਸੈਨਾ-ਨਾਇਕ ਨੂੰ ਮਾਰ ਦਿੱਤਾ। ਰਾਵਣ ਨੇ ਫਿਰ ਅਕੰਪਨ ਨੂੰ ਰਾਮ ਨਾਲ ਯੁੱਧ ਕਰਨ ਲਈ ਭੇਜਿਆ । ਅੰਗਦ ਨਾਲ ਦੁਅੰਦ ਯੁੱਧ ਵਿਚ ਅਕੰਪਨ ਮਾਰਿਆ ਗਿਆ । ਅੰਗਦ ਦੀ ਪ੍ਰੇਰਣਾ ਦੇ ਫਲਸਰੂਪ ਵਿਭੀਸ਼ਣ ਰਾਮ ਨਾਲ ਆ ਮਿਲਿਆ ਅਤੇ ਸੋਚ ਵਿਚਾਰ ਕੇ ਰਾਮ ਨੇ ਲੰਕਾ ਤੇ ਹਮਲਾ ਕਰ ਦਿੱਤਾ । ਰਾਵਣ ਪੱਖ ਤੋਂ ਉਸ ਦੇ ਪੁੱਤਰ ਨਰਾਂਤਕ ਅਤੇ ਦੇਵਾਂਤਕ ਅਗੇ ਵਧੇ ਪਰ ਰਾਮ ਦੀ ਸੈਨਾ ਦੁਆਰਾ ਮਾਰੇ ਗਏ।

ਤਦ-ਉਪਰੰਤ ਰਾਵਣ ਨੇ ਆਪਣੇ ਸੈਨਾ ਨਾਇਕ ਪ੍ਰਹਸਤ ਨੂੰ ਯੁੱਧ-ਭੂਮੀ ਵਿਚ ਭੇਜਿਆ । ਵਿਭੀਸ਼ਣ ਨੇ ਰਾਮ ਨੂੰ ਮੇਘਨਾਦ, ਮਹਾਕਾਯ, ਮਹੋਦਰ, ਰਾਵਣ ਆਦਿ ਦਾ ਪਰਿਚਯ ਦਿੱਤਾ । ਘੋਰ ਯੁੱਧ ਹੋਇਆ । ਰਾਵਣ ਨੇ ਆਪਣੇ ਭਰਾ ਕੁੰਭਕਰਣ ਨੂੰ ਯੁੱਧ ਵਿਚ ਘਲਿਆ, ਜਿਸ ਨੂੰ ਅੰਗਦ ਨੇ ਘਾਇਲ ਕਰ ਦਿੱਤਾ ਅਤੇ ਰਾਮ ਦੇ ਬਾਣਾਂ ਨਾਲ ਮਾਰਿਆ ਗਿਆ। ਇਸ ਪਿਛੋਂ ਤ੍ਰਿਮੁੰਡ ਯੁੱਧ ਲਈ ਭੇਜਿਆ ਗਿਆ। ਹਨੂਮਾਨ

ਨਾਲ ਦੁਅੰਦ ਯੁੱਧ ਵਿਚ ਤ੍ਰਿਮੁੰਡ ਮਾਰਿਆ ਗਿਆ । ਮਹੋਦਰ ਅਗੇ ਵਧਿਆ; ਉਹ ਵੀ ਮਾਰਿਆ ਗਿਆ । ਫਿਰ ਇੰਦਰਜਿਤ (ਮੇਘਨਾਦ) ਨੇ ਬੜਾ ਭਿਆਨਕ ਯੁੱਧ ਕੀਤਾ । ਰਾਮ ਦੇ ਦਲ ਨੂੰ ਉਸ ਨੇ ਬਾਣਾਂ ਨਾਲ ਮੂਰਛਿਤ ਕਰ ਦਿੱਤਾ । ਰਾਵਣ ਨੇ ਤ੍ਰਿਜਟਾ ਰਾਹੀਂ ਸੀਤਾ ਨੂੰ ਯੁੱਧ-ਭੂਮੀ ਵਿਚ ਮੂਰਛਿਤ ਪਏ ਰਾਮ ਨੂੰ ਵਿਖਾਇਆ। ਸੀਤਾ ਨੇ ਮੰਤ੍ਰਾਂ ਦੇ ਬਲ ਨਾਲ ਰਾਮ ਅਤੇ ਲੱਛਮਣ ਦਾ ਨਾਗ-ਪਾਸ਼ ਕਟਿਆ । ਦੋਹਾਂ ਭਰਾਵਾਂ ਨੇ ਘੋਰ ਯੁੱਧ ਕੀਤਾ । ਇੰਦਰਜਿਤ ਘਬਰਾ ਕੇ ਵਰ ਯਾਚਨਾ ਲਈ ਨਿਕੁੰਭਲਾ ਦੇਵੀ ਦੇ ਮੰਦਿਰ ਵਿਚ ਚਲਾ ਗਿਆ । ਵਿਭੀਸ਼ਣ ਦੀ ਸਲਾਹ ਨਾਲ ਲੱਛਮਣ ਨੇ ਪੂਜਾ ਵਿਚ ਰੁਝੇ ਹੋਏ ਇੰਦਰਜਿਤ ਨੂੰ ਤੀਰ ਮਾਰ ਕੇ ਮਾਰ ਦਿੱਤਾ।

ਇੰਦਰਜਿਤ ਦੇ ਮਰਨ ਤੇ ਅਤਿਕਾਯ ਨੇ ਬਹੁਤ ਭਿਆਨਕ ਯੁੱਧ ਕੀਤਾ ਪਰ ਲੱਛਮਣ ਨੇ ਉਸ ਨੂੰ ਮਾਰ ਦਿੱਤਾ । ਇਸ ਪਿਛੋਂ ਮਕਰਾਕਸ਼, ਕੁੰਭ ਅਤੇ ਨਿਕੁੰਭ ਨਾਂ ਦੇ ਦੈਤਾਂ ਨੇ ਯੁੱਧ ਕੀਤਾ ਅਤੇ ਤਿੰਨੋ ਰਾਮ ਦੁਆਰਾ ਮਾਰੇ ਗਏ। ਅੰਤ ਵਿਚ ਰਾਵਣ ਨੇ ਆਪ ਯੁੱਧ ਕੀਤਾ । ਉਸ ਨੇ ਲੱਛਮਣ ਨੂੰ ਘਾਇਲ ਕਰ ਦਿੱਤਾ ਅਤੇ ਉਸ ਲਈ ਹਨੁਮਾਨ 'ਬਿਸਲਯਾ' ਨਾਂ ਦੀ ਬੂਟੀ ਲੈਣ ਹਿਮਾਲਾ ਪਰਬਤ ਤੇ ਗਿਆ। ਬੂਟੀ ਆਉਣ ਤੇ ਲੱਛਮਣ ਸਚੇਤ ਹੋਇਆ। ਰਾਮ ਨੇ ਤੀਰ ਮਾਰ ਕੇ ਰਾਵਣ ਨੂੰ ਮਾਰ ਦਿੱਤਾ ।

ਰਾਮ ਰਾਵਣ ਦੇ ਯੁੱਧ ਤੋਂ ਬਾਦ ਇਸ ਪ੍ਰਸੰਗ ਵਿਚ ਦੂਜਾ ਮਹੱਤਵ ਪੂਰਣ ਯੁੱਧ ਲਵ ਅਤੇ ਕੁਸ਼ ਦਾ ਰਾਮ ਦੀ ਸੈਨਾ ਨਾਲ ਹੈ ।

ਅਯੋਧਿਆ ਮੁੜਨ ਉਪਰੰਤ ਰਾਮ ਨੇ ਅਸ਼ਵਮੇਧ ਯੱਗ ਕਰਨ ਲਈ ਆਪਣੇ ਭਰਾ ਸ਼ਤਰੂਘਨ ਦੀ ਦੇਖ ਰੇਖ ਵਿਚ ਘੋੜਾ ਛਡਿਆ। ਜਦ ਉਹ ਘੋੜਾ ਬਾਲਮੀਕਿ ਦੇ ਆਸ਼੍ਰਮ ਕੋਲ ਪਹੁੰਚਿਆ ਤਾਂ ਬਾਲਕ ਲਵ ਅਤੇ ਕੁਸ਼ ਨੇ ਉਸ ਨੂੰ ਪਕੜ ਕੇ ਇਕ ਦਰਖ਼ਤ ਨਾਲ ਬੰਨ੍ਹ ਦਿੱਤਾ। ਫਿਰ ਬਾਲਕਾਂ ਅਤੇ ਸ਼ਤਰੂਘਨ ਦਾ ਯੁੱਧ ਹੋਇਆ । ਸ਼ਤਰੂਘਨ ਮਾਰਿਆ ਗਿਆ। ਫਿਰ ਰਾਮ ਨੇ ਲੱਛਮਣ ਨੂੰ ਯੁੱਧ ਲਈ ਭੇਜਿਆ, ਉਸ ਨੂੰ ਵੀ ਲਵ-ਕੁਸ਼ ਨੇ ਮਾਰ ਦਿੱਤਾ। ਇਸ ਪਿਛੋਂ ਭਰਤ ਆਪਣੇ ਨਾਲ ਸੁਗ੍ਰੀਵ, ਵਿਭੀਸ਼ਣ, ਹਨੁਮਾਨ, ਅੰਗਦ, ਜਾਂਭਵਾਨ ਆਦਿ ਨੂੰ ਲੈ ਕੇ ਆਇਆ। ਸਾਰਿਆਂ ਨੂੰ ਹੀ ਬਾਲਕਾਂ ਨੇ ਮਾਰ ਦਿੱਤਾ। ਅੰਤ ਵਿਚ ਰਾਮ ਆਪ ਯੁੱਧ ਲਈ ਆਏ। ਘੋਰ ਯੁੱਧ ਉਪਰੰਤ ਉਹ ਵੀ ਮਾਰੇ ਗਏ ਅਤੇ ਲਵ-ਕੁਸ਼ ਨੇ ਉਨ੍ਹਾਂ ਸਾਰਿਆਂ ਦੀ ਮ੍ਰਿਤੂ ਤੁਲ ਮੂਰਛਾ ਦੀ ਸੂਚਨਾ ਸੀਤਾ ਮਾਤਾ ਨੂੰ ਦਿੱਤੀ।

ਲਵ-ਕੁਸ਼ ਯੁੱਧ ਦਾ ਪ੍ਰਸੰਗ ਰਾਮਾਇਣ ਵਿਚ ਨਹੀਂ ਹੈ। ਇਸ ਦਾ ਕੁਝ ਉਲੇਖ ਪਦਮ ਪੁਰਾਣ (ਪਾਤਾਲ ਖੰਡ/੬੦-੬੪) ਅਤੇ 'ਉਤਰ ਰਾਮ ਚਰਿਤ' ਵਿਚ ਮਿਲਦਾ ਹੈ । ਕਦਾਚਿਤ ਉਥੋਂ ਹੀ ਘਟਨਾ ਸੂਤਰ ਲੈ ਕੇ 'ਰਾਮਾਵਤਾਰ' ਦੇ ਕਵੀ ਨੇ ਇਸ ਪ੍ਰਸੰਗ ਦਾ ਵਿਸਤਾਰ ਸਹਿਤ ਵਿਵਰਣ ਪ੍ਰਸਤੁਤ ਕੀਤਾ ਹੋਵੇ। ਅਸਲ ਵਿਚ, ਦਸਮ ਗੁਰੂ ਦੇ ਸਮੇਂ ਰਾਸ਼ਟਰ ਦੀ ਸੁਤੰਤ੍ਰਤਾ ਦੀ ਸਮਸਿਆ ਇਤਨੀ

ਵਿਕਣ ਹੋ ਗਈ ਸੀ ਕਿ ਉਸ ਲਈ ਕੇਵਲ ਪੁਰਸ਼ਾਂ ਦਾ ਮਿਲਵਰਤਨ ਹੀ ਕਾਫੀ ਨਹੀਂ ਸੀ, ਬਾਲਕਾਂ ਦਾ ਵੀ ਯੁੱਧ ਲਈ ਤਿਆਰ ਬਰ ਤਿਆਰ ਹੋਣਾ ਆਵਸ਼ਕ ਸੀ। ਗੁਰੂ-ਪੁੱਤਰਾਂ ਨੇ ਆਪ ਲਵ-ਕੁਸ਼ ਤੁਲ ਯੁੱਧ ਕਰ ਕੇ ਰਾਸ਼ਟਰੀ ਅੰਦੋਲਨ ਵਿਚ ਆਪਣੇ ਮਿਲਵਰਤਨ ਦੇ ਮਹੱਤਵ ਨੂੰ ਸਪੱਸ਼ਟ ਕਰ ਦਿੱਤਾ ਸੀ। ਨ ਕੇਵਲ ਬਾਲਕਾਂ ਸਗੋਂ ਇਸਤ੍ਰੀਆਂ ਦਾ ਵੀ ਤੇਜਸਵੀ ਹੋਣਾ ਪਰਮ ਆਵਸ਼ਕ ਸੀ। ਸੀਤਾ ਦੇ ਚਰਿਤ੍ਰ ਵਿਚ ਨਾਗ-ਪਾਸ਼ ਨੂੰ ਗੁੱਸੇ ਵਿਚ ਆ ਕੇ ਮੰਤ੍ਰ ਬਲ ਨਾਲ ਨਸ਼ਟ ਕਰਨ ਦੀ ਘਟਨਾ ਦਾ ਸ਼ਾਮਲ ਕਰਨਾ ਇਸੇ ਨਿਮਿਤ ਸੀ। ਮਾਈ ਭਾਗੋ ਵਰਗੀਆਂ ਵੀਰਾਂਗਨਾਵਾਂ ਦੇ ਚਰਿਤ੍ਰਾਂ ਵਿਚ ਸੀਤਾ ਦੇ ਤੇਜ ਦਾ ਆਭਾਸ ਮਿਲ ਜਾਂਦਾ ਹੈ।

**ਚੰਡੀ ਚਰਿਤ੍ਰ (ਉਕਤਿ ਬਿਲਾਸ) :** ਇਹ ਰਚਨਾ ਮਾਰਕੰਡੇ ਪੁਰਾਣ ਦੇ ਅੰਤਰਗਤ ਸੰਕਲਿਤ 'ਦੁਰਗਾ ਸਪਤਸ਼ਤੀ' ਤੇ ਆਧਾਰਿਤ ਹੈ। ਇਸ ਵਿਚ ਦੇਵੀ ਦੀ ਅਲੌਕਿਕ ਉਤਪੱਤੀ ਬਾਰੇ ਬਹੁਤ ਘਟ ਵਿਵਰਣ ਦਿੱਤਾ ਗਿਆ ਹੈ। ਦੇਵੀ ਦੀ ਰਣ-ਸੱਜਾ ਅਤੇ ਸੈਨਿਕ ਟੁਕੜੀਆਂ ਦੀ ਵੰਡ ਦਾ ਵਿਵਰਣ ਮੂਲ ਕਥਾ ਤੋਂ ਬਿਲਕੁਲ ਸੁਤੰਤ੍ਰ ਹੈ। ਯੁੱਧ ਪ੍ਰਣਾਲੀ ਵੀ ਨਵੀਨ ਢੰਗ ਦੀ ਹੈ। ਵਿਚਾਰਾਧੀਨ ਰਚਨਾ ਦੇ ਚਰਿਤ੍ਰ ਚਿਤ੍ਰਣ ਅਮਾਨਵੀ ਸ਼ਕਤੀਆਂ ਉਪਰ ਇਤਨੇ ਨਿਰਭਰ ਨਹੀਂ ਜਿਤਨੇ ਵਿਅਕਤੀਗਤ, ਨਿਜੀ ਅਤੇ ਮਾਨਵ ਸੁਲਭ ਸ਼ਕਤੀਆਂ ਤੇ ਨਿਰਭਰ ਹਨ। ਇਸ ਪ੍ਰਸੰਗ ਦੀ ਚੰਡੀ ਨ ਕੋਈ ਅਲੌਕਿਕ ਸ਼ਕਤੀ ਹੈ ਅਤੇ ਨ ਹੀ ਉਹ ਵੈਰੀ ਦਾ ਨਾਸ਼ ਕਿਸੇ ਚਮਤਕਾਰ ਪੂਰਣ ਢੰਗ ਨਾਲ ਕਰਦੀ ਹੈ। ਉਸ ਦਾ ਸਰੂਪ ਪੂਰਣ ਵੀਰਾਂਗਨਾ ਵਾਲਾ ਹੈ ਅਤੇ ਸਚਮੁਚ ਉਹ ਪ੍ਰਚੰਡ ਸ਼ਕਤੀ ਦੇ ਰੂਪ ਵਿਚ ਰੂਪਮਾਨ ਹੋਈ ਹੈ। ਮੂਲ ਕਥਾ ਵਿਚ ਯੁੱਧ ਦੇ ਅੰਤ ਤੋਂ ਬਾਦ ਦੇਵੀ ਦਾ ਧੰਨਵਾਦ, ਉਸ ਨੂੰ ਵਿਜਯ ਤਿਲਕ ਦੇਣਾ, ਉਸ ਦੇ ਮਹੱਤਵ ਦਾ ਪ੍ਰਤਿਪਾਦਨ, ਕਥਾ ਮਹਾਤਮ ਆਦਿ ਅਨੇਕ ਪ੍ਰਕਾਰ ਦਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ, ਪਰੰਤੂ ਚੰਡੀ ਚਰਿਤ੍ਰ ਦੇ ਕਵੀ ਦਾ ਇਨ੍ਹਾਂ ਗੱਲਾਂ ਵਲ ਕੋਈ ਰੁਝਾਨ ਨਹੀਂ ਹੈ। ਉਸ ਨੇ ਕੇਵਲ ਉਨ੍ਹਾਂ ਪ੍ਰਸੰਗਾਂ ਨੂੰ ਹੀ ਚਿਤਰਿਆ ਹੈ ਜਿਨ੍ਹਾਂ ਦਾ ਸੰਬੰਧ ਯੁੱਧ ਨਾਲ ਹੈ ਅਤੇ ਉਕਤੀ ਯੁਕਤੀ ਸਹਿਤ ਯੁੱਧ ਦੇ ਸਮਾਨਾਂਤਰ ਦ੍ਰਿਸ਼ ਪੇਸ਼ ਕਰ ਕੇ ਬੜਾ ਡੂੰਘਾ ਅਨੁਭਵ ਕਰਾਇਆ ਹੈ। ਨਾਲੇ, ਯੁੱਧ-ਸੰਬੰਧੀ ਵੀਰਾਂ ਦੇ ਸੰਕਲਪ ਵੀ ਬਦਲਣ ਦਾ ਯਤਨ ਕੀਤਾ ਹੈ।

**ਚੰਡੀ ਚਰਿਤ੍ਰ (੨) :** ਇਸ ਦੀ ਕਥਾ ਦਾ ਸਰੋਤ ਵੀ ਮਾਰਕੰਡੇ ਪੁਰਾਣ ਵਾਲੀ 'ਦੁਰਗਾ ਸਪਤਸ਼ਤੀ' ਹੈ। ਪਰ ਇਹ ਸਰੋਤ ਕਥਾ ਦੇ ਸੂਖਮ ਤੰਤੂ ਪ੍ਰਾਪਤ ਕਰਨ ਤਕ ਹੀ ਸੀਮਿਤ ਹੈ। ਇਸ ਵਿਚ ਯੁੱਧ ਵਰਣਨ ਪਹਿਲੇ 'ਚੰਡੀ ਚਰਿਤ੍ਰ' ਤੋਂ ਕਿਤੇ ਅਧਿਕ ਹੈ ਅਤੇ ਉਸ ਨੂੰ ਪ੍ਰਕ੍ਰਿਤ ਸ਼ੈਲੀ ਵਿਚ ਪੇਸ਼ ਕੀਤਾ ਗਿਆ ਹੈ। ਕਥਾ ਅੰਸ਼ ਦਾ ਇਸ ਵਿਚ ਲਗਭਗ ਅਭਾਵ ਹੈ। ਸੰਖੇਪ ਵਿਚ ਕਵੀ ਨੇ ਸਾਰਾ ਵਿਵਰਣ ਇਸ ਪ੍ਰਕਾਰ ਪੇਸ਼ ਕੀਤਾ ਹੈ—ਮਹਿਖਾਸੁਰ ਨੇ ਦੇਵਤਿਆਂ ਦਾ ਰਾਜ ਜਿਤ ਕੇ ਉਨ੍ਹਾਂ ਨੂੰ ਕੈਲਾਸ਼ ਪਰਬਤ

ਤੇ ਦੇਵੀ ਪਾਸ ਦੌੜਾ ਦਿੱਤਾ । ਦੇਵੀ ਦੇਵਤਿਆਂ ਦੀ ਸਹਾਇਤਾ ਲਈ ਆਈ । ਮਹਿਖਾਸੁਰ ਦੇ ਸੈਨਾ-ਨਾਇਕ ਚਾਮਰ, ਚਿਛੁਰ, ਬਿੜਲਾਛ ਆਦਿ ਇਕ ਇਕ ਕਰ ਕੇ ਦੇਵੀ ਨਾਲ ਲੜੇ ਅਤੇ ਅੰਤ ਵਿਚ ਮਾਰੇ ਗਏ । ਫਿਰ ਦੇਵੀ ਅਤੇ ਮਹਿਖਾਸੁਰ ਦਾ ਯੁੱਧ ਹੋਇਆ । ਦੇਵੀ ਦੇ ਮਸਤਕ ਤੋਂ ਕਾਲੀ ਪ੍ਰਗਟ ਹੋਈ, ਉਸ ਨੇ ਯੁੱਧ ਕਰ ਕੇ ਦੈਂਤਾਂ ਦੇ ਰਾਜੇ ਨੂੰ ਮਾਰ ਦਿੱਤਾ।

ਮਹਿਖਾਸੁਰ ਤੋਂ ਬਾਦ ਸ਼ੁੰਭ ਨਿਸ਼ੁੰਭ ਪੈਦਾ ਹੋ ਗਏ । ਉਨ੍ਹਾਂ ਨੇ ਵੀ ਦੇਵਤਿਆਂ ਨੂੰ ਨਸਾ ਦਿੱਤਾ । ਦੇਵੀ ਨੇ ਉਨ੍ਹਾਂ ਦੀ ਸਹਾਇਤਾ ਕੀਤੀ ਅਤੇ ਦੈਤ ਪੱਖ ਤੋਂ ਧੂਮ੍ਰ-ਲੋਚਨ ਨਾਲ ਦੁਰਗਾ ਅਤੇ ਕਾਲੀ ਦਾ ਯੁੱਧ ਹੋਇਆ । ਧੂਮ੍ਰਲੋਚਨ ਮਾਰਿਆ ਗਿਆ । ਤਦ-ਉਪਰੰਤ ਚੰਡ ਅਤੇ ਮੁੰਡ ਨਾਲ ਯੁੱਧ ਹੋਇਆ । ਉਨ੍ਹਾਂ ਨੂੰ ਵੀ ਦੇਵੀ ਨੇ ਮਾਰ ਦਿੱਤਾ । ਫਿਰ ਰਕਤਬੀਜ ਯੁੱਧ ਲਈ ਅਗੇ ਵਧਿਆ । ਕਾਲੀ ਦੀ ਸਹਾਇਤਾ ਨਾਲ ਦੇਵੀ ਨੇ ਰਕਤਬੀਜ ਨੂੰ ਵੀ ਮਾਰ ਮੁਕਾਇਆ । ਜਦੋਂ ਸਭ ਨੇਤਾ ਮਾਰੇ ਗਏ ਤਾਂ ਸ਼ੁੰਭ ਨਿਸ਼ੁੰਭ ਯੁੱਧ ਭੂਮੀ ਵਿਚ ਨਿਤਰੇ ਅਤੇ ਘੋਰ ਯੁੱਧ ਉਪਰੰਤ ਮਾਰੇ ਗਏ।

ਇਸ ਸਾਰੇ ਵਿਵਰਣ ਤੋਂ ਸਾਫ ਸਿੱਧ ਹੁੰਦਾ ਹੈ ਕਿ 'ਚੰਡੀ ਚਰਿਤ੍ਰ' ਦੇ ਕਵੀ ਦਾ ਮੂਲ ਉਦੇਸ਼ ਯੁੱਧ ਦਾ ਵਰਣਨ ਕਰਨਾ ਹੈ ਅਤੇ ਉਸੇ ਉਦੇਸ਼ ਦੀ ਪੂਰਤੀ ਲਈ ਉਹ ਇਕ ਪ੍ਰਸਿੱਧ ਪੌਰਾਣਿਕ ਵੀਰ ਚਰਿਤ੍ਰ ਨੂੰ ਪੇਸ਼ ਕਰ ਰਿਹਾ ਹੈ। ਪਰ ਚਰਿਤ੍ਰ ਚਿਤ੍ਰਣ ਸਮੇਂ ਬਿਲਕੁਲ ਨਵੀਨ ਯੁੱਧ ਪਰੰਪਰਾ ਅਤੇ ਵੀਰਤਾ ਪ੍ਰਦਰ-ਸ਼ਨ ਦੇ ਕਾਰਜਾਂ ਨੂੰ ਸਾਹਮਣੇ ਰਖਿਆ ਗਿਆ ਹੈ । ਪ੍ਰਮੁਖ ਘਟਨਾ-ਸੂਤਰ ਕੇਵਲ ਪ੍ਰਸੰਗ ਨਿਰਵਾਹ ਲਈ ਲਏ ਗਏ ਹਨ ।

**ਚੰਡੀ ਦੀ ਵਾਰ** : ਇਹ ਵਾਰ ਵੀ ਉਪਰੋਕਤ ਚੰਡੀ ਚਰਿਤ੍ਰਾਂ ਵਾਂਗ ਮਾਰਕੰਡੇ ਪੁਰਾਣ ਦੀ 'ਦੁਰਗਾ ਸਪਤਸ਼ਤੀ' ਤੇ ਆਧਾਰਿਤ ਹੈ । ਇਸ ਵਿਚ ਵੀ 'ਚੰਡੀ ਚਰਿਤ੍ਰ' (੨) ਵਾਂਗ ਆਧਾਰ ਕਥਾ ਤੋਂ ਕੇਵਲ ਯੁੱਧ ਦੇ ਪ੍ਰਸੰਗਾਂ ਨੂੰ ਜੋੜਨ ਲਈ ਪ੍ਰਮੁਖ ਘਟਨਾ-ਸੂਤਰ ਲਏ ਗਏ ਹਨ, ਜਿਵੇਂ—ਮਹਿਖਾਸੁਰ ਤੋਂ ਇੰਦਰ ਦਾ ਹਾਰਨਾ, ਇੰਦਰ ਦੀ ਦੁਰਗਾ ਪਾਸ ਸਹਾਇਤਾ ਲਈ ਪੁਕਾਰ, ਦੁਰਗਾ ਦਾ ਸਹਾਇਤਾ ਲਈ ਵਿਸ਼ਵਾਸ ਦਿਵਾਣਾ, ਮਹਿਖਾਸੁਰ ਦਾ ਮਾਰਿਆ ਜਾਣਾ, ਸ਼ੁੰਭ ਨਿਸ਼ੁੰਭ ਦੀ ਰਣ ਸੱਜਾ, ਧੂਮ੍ਰਲੋਚਨ ਦਾ ਦੇਵੀ ਨਾਲ ਯੁੱਧ ਅਤੇ ਉਸ ਦੀ ਮ੍ਰਿਤੂ, ਤਦਉਪਰੰਤ ਚੰਡ ਅਤੇ ਮੁੰਡ ਦਾ ਦੇਵੀ ਨਾਲ ਯੁੱਧ ਅਤੇ ਉਨ੍ਹਾਂ ਦੋਹਾਂ ਦਾ ਮਾਰਿਆ ਜਾਣਾ, ਫਿਰ ਰਕਤਬੀਜ ਦਾ ਦੇਵੀ ਨਾਲ ਲੜ ਕੇ ਮਰਨਾ ਅਤੇ ਅੰਤ ਵਿਚ ਸ਼ੁੰਭ ਨਿਸ਼ੁੰਭ ਦੀ ਦੇਵੀ ਨਾਲ ਲੜਾਈ ਅਤੇ ਦੋਹਾਂ ਦੈਤ-ਰਾਜਿਆਂ ਦੀ ਮ੍ਰਿਤੂ, ਸਿਟੇ ਵਜੋਂ ਦੈਤ ਪੱਖ ਦੀ ਹਾਰ । ਬਾਕੀ ਸਾਰਾ ਵਿਵਰਣ ਸਾਮਿਅਕ ਯੁੱਧ ਪ੍ਰਣਾਲੀ ਅਨੁਸਾਰ ਹੈ ਅਤੇ ਯੁੱਧ ਦੇ ਸੰਘਰਸ਼ ਪੱਖ ਦਾ ਚਿਤ੍ਰਣ ਹੋਇਆ ਹੈ । ਹਰ ਪਉੜੀ ਨਗਾਰਿਆਂ ਦੀ ਧੁਨੀ ਨਾਲ ਸ਼ੁਰੂ ਹੋ ਕੇ ਘੋਰ ਯੁੱਧ, ਆਕ੍ਰਮਣ ਅਤੇ ਪ੍ਰਤਿ ਆਕ੍ਰਮਨ ਦੇ ਵਰਣਨ ਨਾਲ ਸਮਾਪਤ ਹੁੰਦੀ ਹੈ । ਕਥਾ ਅੰਸ਼ ਇਸ ਵਿਚ ਵੀ ਗੌਣ ਹੈ ।

**ਨਿਹਕਲੰਕੀ ਅਵਤਾਰ :** ਇਹ ਵਿਸ਼ਨੂੰ ਦਾ ਭਵਿਸ਼ ਵਿਚ ਹੋਣ ਵਾਲਾ ਅਵਤਾਰ ਹੈ। ਪੁਰਾਣਾਂ ਵਿਚ ਇਸ ਸੰਬੰਧੀ ਅਨੇਕਾਂ ਪ੍ਰਸੰਗ ਮਿਲ ਜਾਂਦੇ ਹਨ। 'ਕਲਕੀ ਪੁਰਾਣ' ਤਾਂ ਵਿਸ਼ੇਸ਼ ਰੂਪ ਵਿਚ ਇਸੇ ਅਵਤਾਰ ਨਾਲ ਸੰਬੰਧਿਤ ਹੈ। ਪਰ 'ਦਸਮ ਗ੍ਰੰਥ' ਵਾਲੇ ਨਿਹਕਲੰਕੀ (ਕਲਕੀ) ਅਵਤਾਰ ਦਾ ਵਿਵਰਣ ਪੌਰਾਣਿਕ ਸਾਹਿਤ ਤੋਂ ਬਿਲਕੁਲ ਭਿੰਨ ਹੈ। ਇਸ ਵਿਚ ਅਧਿਕ ਪ੍ਰਸੰਗ ਕਲਕੀ ਦੇ ਯੁੱਧ ਕਰਨ ਸੰਬੰਧੀ ਹੈ। ਇਸ ਵਿਚ ਦਸਿਆ ਗਿਆ ਹੈ ਕਿ ਭੂਮੀ ਦਾ ਭਾਰ ਉਤਾਰਨ ਲਈ ਕਲਿਯੁਗ ਅਤੇ ਸਤਿਯੁਗ ਦੇ ਸੰਧੀਕਾਲ ਵਿਚ ਅਨਾਦਿ ਪੁਰਸ਼ ਅਵਤਾਰ ਧਾਰਣ ਕਰੇਗਾ ਅਤੇ ਦੀਨ ਦੁਨੀਆ ਲਈ ਉਹ ਪਰਾਂ ਵਾਲੇ ਤੁਰਕਿਸਤਾਨੀ ਘੋੜੇ ਉਤੇ ਸਵਾਰ ਹੋ ਕੇ ਖੜਗ ਨਾਲ ਪਾਪੀਆਂ ਦਾ ਨਾਸ਼ ਕਰੇਗਾ। ਸੰਭਲ ਵਿਚ ਉਸ ਦਾ ਅਵਤਾਰ ਹੋਵੇਗਾ।

ਸੰਭਲ ਦਾ ਸ਼ੂਦ੍ਰ ਰਾਜਾ ਇਕ ਬ੍ਰਾਹਮਣ ਨੂੰ ਉਸ ਦੀ ਦੁਰਾਚਾਰਿਣੀ ਪਤਨੀ ਦੀ ਸ਼ਕਾਇਤ ਤੇ ਪ੍ਰਾਣ ਦੰਡ ਦੇਵੇਗਾ। ਉਸ ਸਮੇਂ ਬ੍ਰਾਹਮਣ 'ਕਾਲ ਪੁਰਖ' ਦਾ ਧਿਆਨ ਕਰੇਗਾ। 'ਕਾਲ ਪੁਰਖ' ਉਸ ਨੂੰ ਦਰਸ਼ਨ ਦਿੰਦੇ ਹੋਇਆਂ ਉਸ ਦੇ ਸਾਰੇ ਵੈਰੀਆਂ ਨੂੰ ਨਾਸ਼ ਕਰਨ ਦੀ ਪ੍ਰਤਿਗਿਆ ਕਰਨਗੇ। ਉਸ ਸਮੇਂ ਇਕ ਧੁਨੀ ਹੋਵੇਗੀ ਅਤੇ ਕਲਕੀ ਅਵਤਰਿਤ ਹੋਵੇਗਾ। ਉਹ ਆਪਣੇ ਹੱਥ ਵਿਚ ਵੱਡਾ ਸਾਰਾ ਕੁਹਾੜਾ ਧਾਰਨ ਕਰ ਕੇ ਵੈਰੀਆਂ ਤੇ ਹਲਾ ਬੋਲੇਗਾ। ਲੰਮੇ ਘੋਰ ਸੰਗ੍ਰਾਮ ਵਿਚ ਸੰਭਲ ਦਾ ਰਾਜਾ ਅਤੇ ਉਸ ਦੇ ੨੦ ਲਖ ੧੪ ਹਜ਼ਾਰ ਸੈਨਿਕ ਮਾਰੇ ਜਾਣਗੇ। ਸੰਭਲ ਦੇ ਰਾਜਾ ਦੇ ਮਰਨ ਪਿਛੋਂ ਕਲਕੀ ਆਪਣਾ ਅਧਿਕਾਰ ਵਿਦੇਸ਼ਾਂ ਉਪਰ ਸਥਾਪਿਤ ਕਰਨਾ ਆਰੰਭ ਕਰੇਗਾ ਅਤੇ ਉਸ ਦਾ ਜੋਰਜੰਗ ਨਾਂ ਦੇ ਯੋਧਾ ਨਾਲ ਭਾਰੀ ਯੁੱਧ ਹੋਵੇਗਾ ਅੰਤ ਵਿਰ ਜੋਰਜੰਗ ਅਤੇ ਦੂਜੇ ਕਈ ਦੇਸ਼ਾਂ ਦੇ ਅਨੇਕਾਂ ਸੈਨਾ-ਨਾਇਕ ਮਾਰੇ ਜਾਣਗੇ।

ਇਸ ਪਿਛੋਂ ਕਲਕੀ ਖੁਰਾਸਾਨ ਨੂੰ ਜਿਤੇਗਾ। ਫਿਰ ਉਹ ਵਾਰੋ ਵਾਰੀ ਪੱਛਮ, ਦੱਖਣ, ਪੂਰਬ ਅਤੇ ਉਤਰ ਦਿਸ਼ਾਵਾਂ ਨੂੰ ਆਪਣੇ ਅਧਿਕਾਰ ਅਧੀਨ ਕਰੇਗਾ ਅਤੇ ਉਸ ਦਾ ਅਵਤਾਰ ਹੋਣਾ ਪ੍ਰਮਾਣਿਤ ਹੋ ਜਾਵੇਗਾ। ਕਲਕੀ ੧੦ ਲਖ ੨੦ ਵਰ੍ਹੇ ਰਾਜ ਕਰੇਗਾ। ਬਾਦ ਵਿਚ ਉਸ ਨੂੰ ਆਪਣੇ ਅਵਤਾਰ ਹੋਣ ਦਾ ਹੰਕਾਰ ਹੋ ਜਾਵੇਗਾ ਅਤੇ ਸਾਰੇ ਸੰਸਾਰ ਨੂੰ ਆਪਣਾ ਸੇਵਕ ਬਣਾ ਕੇ ਆਪਣਾ ਨਾਂ ਜਪਾਵੇਗਾ। ਉਸ ਦੇ ਅਜੇਹਾ ਕਰਨ ਤੇ 'ਕਾਲ ਪੁਰਖ' ਨਾਰਾਜ਼ ਹੋ ਜਾਣਗੇ ਅਤੇ ਮੀਰ ਮਹਿਦੀ ਨੂੰ ਪੈਦਾ ਕਰ ਕੇ ਉਸ ਨੂੰ ਮਰਵਾ ਦੇਣਗੇ।

'ਕਲਕੀ ਪੁਰਾਣ' ਵਿਚ ਇਸ ਅਵਤਾਰ ਦੀ ਕਥਾ 'ਨਿਹਕਲੰਕੀ ਅਵਤਾਰ' ਦੇ ਵਿਵਰਣ ਨਾਲ ਮੇਲ ਨਹੀਂ ਖਾਂਦੀ। ਉਥੇ ਕਲਕੀ ਦੇ ਜੀਵਨ ਕਾਲ ਦੀਆ ਪ੍ਰਧਾਨ ਘਟਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ—ਪ੍ਰਿਥਵੀ ਦਾ ਭਾਰ ਹਰਨ ਲਈ ਦੇਵਤਿਆਂ ਦੀ ਪ੍ਰਾਰਥਨਾ ਤੇ ਵਿਸ਼ਨੂੰ ਦਾ ਸ਼ੰਭਲ ਪਿੰਡ ਵਿਚ ਯਸ਼ਸ ਨਾਂ ਦੇ ਬ੍ਰਾਹਮਣ ਦੇ ਘਰ ਅਵਤਾਰ ਧਾਰਨ ਦੀ ਪ੍ਰਤਿਗਿਆ ਕਰਨਾ; ਕਲਕੀ ਦਾ ਅਵਤਾਰ ਧਾਰਨਾ; ਅਸ਼ਵ,

ਸੁਕ ਅਤੇ ਤਲਵਾਰ ਦੀ ਪ੍ਰਾਪਤੀ; ਪਦਮਾਵਤੀ ਨਾਲ ਵਿਆਹ; ਕਲਕੀ ਦਾ ਵਰਣ ਆਸ਼੍ਰਮ ਧਰਮ ਦਾ ਪ੍ਰਚਾਰ ਕਰਨਾ; ਸ਼ੰਭਲ ਪਿੰਡ ਨੂੰ ਪਦਮਾਵਤੀ ਸਹਿਤ ਵਾਪਸ ਆਣਾ; ਵਿਜਯ ਅਤੇ ਜਯ ਨਾਂ ਦੇ ਦੋ ਪੁੱਤਰਾਂ ਦਾ ਜਨਮ; ਤੀਰਥਾਂਕਰ (ਜਿਨ) ਨਾਲ ਲੜਾਈ; ਉਸ ਦੀ ਮ੍ਰਿਤੂ ਤੇ ਬੋਧੀਆਂ ਵਿਚ ਹਾਹਾਕਾਰ; ਦੈਤਾਂ ਦਾ ਸੰਘਾਰ ਕਰਨ ਲਈ ਰਿਸ਼ੀਆਂ ਦੀ ਪ੍ਰਾਰਥਨਾ ਸੁਣ ਕੇ ਕਲਕੀ ਦਾ ਹਿਮਾਲਾ ਪਰਬਤ ਨੂੰ ਜਾਣਾ; ਕਲਿ ਅਤੇ ਕਲਕੀ ਦੀਆਂ ਸੈਨਾਵਾਂ ਵਿਚਕਾਰ ਯੁੱਧ, ਸ਼ਸ਼ੀਧਜ ਰਾਜਾ ਦਾ ਕਲਕੀ ਨਾਲ ਯੁੱਧ; ਰਾਜਾ ਦਾ ਕਲਕੀ ਨੂੰ ਜਿਤ ਕੇ ਘਰ ਲੈ ਜਾਣਾ; ਬਾਦ ਵਿਚ ਰਾਜਾ ਦਾ ਕਲਕੀ ਦਾ ਅਨੁਯਾਈ ਬਣਨਾ ਅਤੇ ਅਪਰਾਧ ਦੀ ਖਿਮਾ ਲਈ ਅਪਣੀ ਲੜਕੀ ਕਲਕੀ ਨੂੰ ਦੇਣਾ; ਕਲਕੀ ਦੇ ਹੋਰ ਕਾਰਜ; ਸਾਰੇ ਸੰਸਾਰ ਦੀ ਜਿਤ, ਬੈਕੁੰਠ ਗਮਨ ਆਦਿ ।

ਉਤਰੋਕਤ ਵਿਵੇਚਨ ਤੋਂ ਸਪੱਸ਼ਟ ਹੈ ਕਿ 'ਨਿਹਕਲੰਕੀ ਅਵਤਾਰ' ਦੇ ਵਿਵਰਣ ਦਾ ਪਰੰਪਰਾਗਤ ਕਲਕੀ ਅਵਤਾਰ ਦੀ ਕਥਾ ਨਾਲ ਬਹੁਤ ਅੰਤਰ ਹੈ । ਕੇਵਲ ਤਿੰਨ ਪ੍ਰਧਾਨ ਘਟਨਾਵਾਂ ਦੀ ਸਮਾਨਤਾ ਹੈ—ਅਵਤਾਰ ਧਾਰਨ ਦੀ ਕਲਪਨਾ, ਸਾਰੇ ਸੰਸਾਰ ਦੀ ਜਿਤ ਅਤੇ ਧਰਮ ਪ੍ਰਚਾਰ । 'ਦਸਮ ਗ੍ਰੰਥ' ਵਾਲੇ ਪ੍ਰਸੰਗ ਵਿਚ ਕਵੀ ਨੇ ਕਲਕੀ ਦੇ ਚਰਿਤ੍ਰ ਵਿਚ ਦੋ ਮਹੱਤਵ-ਪੂਰਣ ਪਰਿਵਰਤਨ ਲਿਆਂਦੇ ਹਨ । ਇਕ ਤਾਂ ਇਹ ਕਿ ਉਹ ਬਲਵਾਨ ਯੋਧਾ ਅਤੇ ਅਦੁਤੀ ਵੀਰ ਹੈ ਜੋ ਚੌਕੁੰਟੀ ਜਿਤ ਦਾ ਨਗਾਰਾ ਵਜਾਂਦਾ ਹੈ । ਸਾਰਾ ਪ੍ਰਸੰਗ ਉਸ ਦੇ ਯੁੱਧ ਨਾਲ ਭਰਿਆ ਪਿਆ ਹੈ । ਇਹ ਪਰਿਵਰਤਨ ਸਾਮਿਅਕ ਆਵਸ਼ਕਤਾ ਅਨੁਸਾਰ ਹੈ । ਦੂਜਾ ਉਸ ਦੇ ਹੰਕਾਰੀ-ਪਣ ਨੂੰ ਨਸ਼ਟ ਕਰਨਾ ਹੈ । ਹੰਕਾਰ ਰਾਸ਼ਟਰ ਸੰਗਠਨ ਦੀ ਸਭ ਤੋਂ ਅਧਿਕ ਦੁਸਾਧਯ ਬੀਮਾਰੀ ਹੈ । 'ਦਸਮ ਗ੍ਰੰਥ' ਵਿਚ ਬਾਰ ਬਾਰ ਹੰਕਾਰ ਦੇ ਨਾਸ਼ ਲਈ ਪ੍ਰਭੂ ਵਲੋਂ ਦੰਡ-ਨਾਇਕ ਘਲੇ ਜਾਂਦੇ ਮਨੇ ਗਏ ਹਨ, ਤਾਂ ਜੋ ਸਰੋਤਿਆਂ ਅਤੇ ਪਾਠਕਾਂ ਦੇ ਮਨ ਤੋਂ ਹੰਕਾਰ ਦੀ ਪ੍ਰਵ੍ਰਿਤੀ ਨਿਕਲੇ ਅਤੇ ਉਹ ਇਕ ਜੱਥੇਬੰਦੀ ਅਧੀਨ ਹੋ ਕੇ ਅਨੁਸ਼ਾਸਿਤ ਰੂਪ ਵਿਚ ਅਪਾਰ ਸ਼ਕਤੀ ਸੰਚਿਤ ਕਰਨ ।

**ਦੱਤ ਅਵਤਾਰ :** ਇਸ ਕਥਾ ਦੇ ਸੂਤਰ ਸ੍ਰੀਮਦ ਭਾਗਵਤ ਪੁਰਾਣ (ਸਕੰਧ ੧੧/੭–੯) ਤੋਂ ਲਏ ਗਏ ਹਨ ਅਤੇ ਕਵੀ ਨੇ ਉਨ੍ਹਾਂ ਸੂਤਰਾਂ ਦੇ ਆਧਾਰ ਤੇ ਨਵੀਂ ਕਥਾ ਦਾ ਨਿਰਮਾਣ ਕੀਤਾ ਹੈ । ਇਸ ਵਿਚ ਰੁਦ੍ਰ ਨੂੰ ਆਪਣਾ ਅਭਿਮਾਨ ਅਤੇ ਹੰਕਾਰ ਨਿਵਾਰਨ ਲਈ ਅਤ੍ਰੀ ਮੁਨੀ ਦੀ ਪਤਨੀ ਅਨੁਸੂਯਾ ਦੇ ਹੱਥ ਤੋਂ ਅਯੋਨਿਜ ਦੱਤ ਰੂਪ ਵਿਚ ਪ੍ਰਗਟ ਹੋਣਾ ਪਿਆ । ਹੰਕਾਰ ਨਿਵਾਰਨ ਵਾਲੀ ਰਾਸ਼ਟਰੀ ਪ੍ਰਵ੍ਰਿਤੀ ਇਸ ਪ੍ਰਸੰਗ ਵਿਚ ਵੀ ਵਿਦਿਮਾਨ ਹੈ । ਦੂਜੇ, ਇਸ ਵਿਚ ਦੱਤ ਅਵਤਾਰ ਦੁਆਰਾ ੨੪ ਗੁਰੂਆਂ ਨੂੰ ਧਾਰਨ ਕਰਨ ਦਾ ਮੂਲ ਕਾਰਣ ਉਨ੍ਹਾਂ ਦੀ ਆਪਣੇ ਕਾਰਜ ਵਿਚ ਲੀਨਤਾ ਹੈ, ਕਿਉਂਕਿ ਕਾਰਜ-ਲੀਨਤਾ ਹੀ ਸਿੱਧੀ ਦਾ ਮੂਲ-ਆਧਾਰ ਹੈ । ਰਾਸ਼ਟਰੀ ਅਦੋਲਨ ਵਿਚ ਹਿੱਸਾ ਲੈਣ ਵਾਲਿਆਂ ਨੂੰ ਬਾਰ ਬਾਰ ਇਹ ਚੇਤਾਵਨੀ

ਕਰਾਈ ਗਈ ਹੈ ਕਿ ਜੇ ਮਨ, ਚਿਤ ਸਹਿਤ ਰਾਸ਼ਟਰ-ਸੰਗਠਨ ਦੇ ਉਦੇਸ਼ ਦੀ ਸਫਲਤਾ ਵਿਚ ਕਾਰਜ-ਲੀਨਤਾ ਨ ਰਹੀ, ਤਾਂ ਭਵਿਸ਼ ਧੁੰਧਲਾ ਹੈ ।

**ਪਾਰਸਨਾਥ ਅਵਤਾਰ** : ਇਹ ਰੁਦ੍ਰ ਦਾ ਦੂਜਾ ਅਵਤਾਰ ਹੈ । ਦੱਤ ਅਵਤਾਰ ਤੋਂ ਬਾਦ ਇਕ ਲਖ ਦਸ ਵਰ੍ਹੇ ਯੋਗ ਦਾ ਭੇਖ ਚਾਲੂ ਰਿਹਾ ਅਤੇ ਯਾਰ੍ਹਵੇਂ ਵਰ੍ਹੇ ਰੋਹ ਪ੍ਰਦੇਸ਼ ਵਿਚ ਪਾਰਸਨਾਥ ਦਾ ਅਵਤਾਰ ਹੋਇਆ । ਪਾਰਸਨਾਥ ਨੇ ਦੱਤ ਦੇ ਅਨੁਯਾਈਆਂ ਨੂੰ ਘੋਰ ਯੁੱਧ ਕਰਨ ਤੋਂ ਬਾਦ ਪਰਾਜਿਤ ਕਰ ਕੇ ਆਪਣੇ ਧਰਮ ਦਾ ਪ੍ਰਚਾਰ ਆਰੰਭ ਕੀਤਾ ।

ਇਸ ਸਾਰੇ ਪ੍ਰਸੰਗ ਵਿਚ ਇਕ ਪਾਸੇ ਪਾਰਸਨਾਥ ਦਾ ਦੱਤ ਦੇ ਅਨੁ-ਯਾਈਆਂ ਨਾਲ ਯੁੱਧ ਪੇਸ਼ ਕੀਤਾ ਗਿਆ ਹੈ ਅਤੇ ਦੂਜੇ ਪਾਸ ਚੰਦ੍ਰੋਦਯ ਨਾਟਕ ਦੀ ਪਰੰਪਰਾ ਵਿਚ ਮਨੋਵਿਕਾਰਾਂ ਅਤੇ ਮਨੋਭਾਵਾਂ ਦੀ ਬੜੀ ਸੁੰਦਰ ਅਤੇ ਮਨੋਹਾਰੀ ਸਾਜ-ਸੱਜਾ ਅਤੇ ਪਰਸਪਰ ਯੁੱਧ ਦਾ ਚਿਤ੍ਰਣ ਹੋਇਆ ਹੈ । ਅਵਿਵੇਕ ਮਨੋ-ਵਿਕਾਰ ਦੀ ਸੈਨਾ ਦੇ ਪ੍ਰਮੁਖ ਨਾਇਕ ਹਨ–ਕਾਮ, ਭਰਮ, ਕਲਹਿ, ਬੈਰ, ਆਲਸ, ਮਦ, ਕੁਵ੍ਰਿਤੀ, ਗੁਮਾਨ, ਅਪਮਾਨ, ਅਨਰਥ, ਨਿੰਦਾ, ਨਰਕ, ਦੁਸ਼ੀਲ, ਛੁਧਾ, ਤ੍ਰਿਸਨਾ, ਕਪਟ, ਲੋਭ, ਮੋਹ, ਕ੍ਰੋਧ, ਹੰਕਾਰ, ਦ੍ਰੋਹ, ਝੂਠ, ਦਰਿਦ੍ਰ, ਚਿੰਤਾ, ਮਿਥਿਆ, ਸ਼ੰਕਾ, ਅਸ਼ੋਭਾ, ਅਸੰਤੋਸ਼, ਹਿੰਸਾ, ਕੁਮੰਤ, ਅਲੱਜਾ, ਚੋਰੀ, ਈਰਖਾ, ਉਚਾਟ, ਆਪਦਾ, ਵਿਯੋਗ, ਅਪਰਾਧ, ਸੁਖੇਦ, ਗਿਲਾਨ, ਆਦਿ । ਵਿਵੇਕ ਮਨੋਭਾਵ ਦੀ ਸੈਨਾ ਦੇ ਵੱਡੇ ਯੋਧਾ ਇਹ ਹਨ–ਧੀਰਜ, ਬ੍ਰਤ, ਸੰਜਮ, ਪ੍ਰੇਮ, ਵਿਗਿਆਨ, ਇਸਨਾਨ, ਸੁਧੀਰ, ਵਿਦਿਆ, ਲਾਜ, ਸੰਜੋਗ, ਸੁਕ੍ਰਿਤ, ਅਮੋਹ, ਅਕਾਮ, ਸੁਲਜ, ਨਿਰ-ਹੰਕਾਰ, ਸੁਪਾਠ, ਸੁਜੱਗ, ਸੁਸਤਿ, ਉਦਮ, ਉਪਕਾਰ, ਸੁਵਿਚਾਰ, ਹੋਮ, ਸਤਸੰਗ, ਪ੍ਰੀਤਿ, ਹਰਿ-ਭਗਤੀ, ਪ੍ਰਬੋਧ ਆਦਿ ।

ਇਸ ਪ੍ਰਕਾਰ ਕਵੀ ਨੇ ਨ ਕੇਵਲ ਦੇਵਤਿਆਂ ਅਤੇ ਅਵਤਾਰਾਂ ਨੂੰ ਦੈਤਾਂ ਅਤੇ ਰਾਖਸ਼ਾਂ ਨਾਲ ਲੜਾਇਆ ਹੈ ਸਗੋਂ ਮਨੋਵਿਕਾਰਾਂ ਅਤੇ ਮਨੋਭਾਵਾਂ ਅਰਥਾਤ ਦੁਰ-ਵ੍ਰਿਤੀਆਂ ਅਤੇ ਸਦਵ੍ਰਿਤੀਆਂ ਦਾ ਮਾਨਵੀਕਰਣ ਕਰ ਕੇ ਉਨ੍ਹਾਂ ਦਾ ਪਰਸਪਰ ਘੋਰ ਸੰਘਰਸ਼ ਵਿਖਾਇਆ ਹੈ । ਫਲ-ਸਰੂਪ, ਉਸ ਸਮੇਂ ਦੀ ਮਹਾਨ ਸਮਸਿਆ ਦਾ ਸਮਾਧਾਨ ਕਰਨ ਲਈ ਸ਼ਰੀਰਿਕ ਅਤੇ ਮਾਨਸਿਕ ਦੋਹਾਂ ਖੇਤਰਾਂ ਵਿਚ ਯੁੱਧ ਵਿਖਾ ਕੇ ਸਤਿ ਪੱਖ ਦੀ ਸਥਾਪਨਾ ਕੀਤੀ ਹੈ ।

**ਬ੍ਰਹਮਾ ਅਵਤਾਰ** : ਇਹ ਪ੍ਰਸੰਗ ਕੁਝ ਕੁ ਛੋਟੀਆਂ ਕਥਾਵਾਂ ਦਾ ਸੰਗ੍ਰਹਿ ਹੈ । ਬ੍ਰਹਮਾ ਦੇ ਸੱਤ ਅਵਤਾਰਾਂ–ਬਾਲਮੀਕਿ, ਕਸ਼ਪ, ਸੁਕ੍ਰ, ਬ੍ਰਿਹਸਪਤੀ, ਸ਼ਾਸਤੋ-ਧਾਰਕ, ਕਾਲੀਦਾਸ—ਦੀ ਯੋਜਨਾ ਕਵੀ ਦੀ ਕਲਪਨਾ ਹੈ । ਇਨ੍ਹਾਂ ਅਵਤਾਰਾਂ ਵਿਚੋਂ ਵੀ ਅਧਿਕ ਵਿਵਰਣ ਵਿਆਸ ਅਵਤਾਰ (੩੦੦ ਛੰਦ) ਬਾਰੇ ਦਿੱਤਾ ਗਿਆ ਹੈ । ਇਸ ਪ੍ਰਸੰਗ ਵਿਚ ਰਾਜਿਆਂ ਦੇ ਵਿਵਰਣ ਵਿਚ ਯੁੱਧ ਦੇ ਅਨੇਕ ਪ੍ਰਸੰਗ ਆਏ ਹਨ ।

**ਚੌਬੀਸ ਅਵਤਾਰ** : 'ਚੌਬੀਸ ਅਵਤਾਰ' ਪ੍ਰਸੰਗ ਵਿਚੋਂ ਤਿਨ ਅਵਤਾਰਾਂ—

ਕ੍ਰਿਸ਼ਨਾਵਤਾਰ, ਰਾਮਾਵਤਾਰ ਅਤੇ ਨਿਹਕਲੰਕੀ ਅਵਤਾਰ–ਦਾ ਪਿਛੇ ਉਲੇਖ ਹੋ ਚੁਕਿਆ ਹੈ, ਬਾਕੀ ਅਵਤਾਰਾਂ ਵਿਚੋਂ ਯੁੱਧ ਸੰਬੰਧੀ ਉਤਸਾਹ ਵਧਾਉਣ ਵਾਲਿਆਂ ਦਾ ਵਿਵਰਣ ਇਥੇ ਦਿੱਤਾ ਜਾ ਰਿਹਾ ਹੈ। ਮੱਛ (ਮਤਸਜ) ਅਵਤਾਰ ਵਿਚ ਕਥਾ ਨੂੰ ਬੜੇ ਸੰਖੇਪ ਵਿਚ ਕਿਹਾ ਗਿਆ ਹੈ, ਬਾਕੀ ਸਭ ਮੱਛ ਦੇ ਯੁੱਧ ਦਾ ਵਰਣਨ ਹੈ। ਇਥੇ ਮੱਛ ਦਾ ਮਾਨਵੀਕਰਣ ਕਰ ਕੇ ਕਵੀ ਨੇ ਉਸ ਨੂੰ ਬਲਬੀਰ ਯੋਧਾ ਵਿਖਾਇਆ ਹੈ। ਮੂਲਾਧਾਰ ਕਥਾ ਵਿਚ ਯੁੱਧ ਦਾ ਉਲੇਖ ਨਹੀਂ ਹੈ। 'ਨਰ-ਨਾਰਾਇਣ' (੩ ਅਤੇ ੪ ਅਵਤਾਰ) ਪ੍ਰਸੰਗ ਵਿਚ ਦੈਤਾਂ ਅਤੇ ਦੇਵਤਿਆਂ ਦੇ ਪਰਸਪਰ ਯੁੱਧ ਦੁਆਰਾ ਵੀਰ ਭਾਵਨਾ ਨੂੰ ਉਜਾਗਰ ਕੀਤਾ ਗਿਆ ਹੈ। 'ਵਾਰਾਹ' (ਬੈਰਾਹ) ਅਵਤਾਰ ਪ੍ਰਸੰਗ ਵਿਚ ਇਸ ਅਵਤਾਰ ਦਾ ਹਿਣਯਾਕਸ਼ ਨਾਲ ਵੇਦਾਂ ਦੇ ਉਧਾਰ ਲਈ ਯੁੱਧ ਹੁੰਦਾ ਹੈ। 'ਨਰ ਸਿੰਘ' ਅਵਤਾਰ ਪ੍ਰਸੰਗ ਵਿਚ ਬੜਾ ਸੁੰਦਰ ਅਤੇ ਸਾਮਿਅਕ ਪਰਿਸਥਿਤੀ ਅਨੁਕੂਲ ਯੁੱਧ ਵਰਣਨ ਹੋਇਆ ਹੈ। 'ਰੁਦ੍ਰ ਅਵਤਾਰ' ਦੀ ਕਥਾ ਦਾ ਆਧਾਰ ਸ਼ਿਵ ਪੁਰਾਣ ਹੈ। ਇਸ ਪ੍ਰਸੰਗ ਅਨੁਸਾਰ 'ਕਾਲ ਪੁਰਖ' ਭੂਮੀ ਦਾ ਭਾਰ ਹਰਨ ਲਈ ਵਿਸ਼ਨੂੰ ਨੂੰ ਰੁਦ੍ਰ ਰੂਪ ਵਿਚ ਅਵਤਾਰ ਧਾਰਨ ਲਈ ਕਹਿੰਦੇ ਹਨ। ਸ਼ਿਵ ਤ੍ਰਿਪੁਰ ਦਾ ਨਾਸ਼ ਕਰਦਾ ਹੈ। ਅੰਧਕ ਨੂੰ ਯੁੱਧ ਵਿਚ ਮਾਰਦਾ ਹੈ, ਵੀਰ-ਭਦ੍ਰ ਨੂੰ ਪੈਦਾ ਕਰ ਕੇ ਦਕਸ਼ ਦੇ ਯੱਗ ਦਾ ਨਾਸ਼ ਕਰਦਾ ਹੈ ਅਤੇ 'ਕਾਮ' ਨੂੰ ਸਾੜਦਾ ਹੈ। ਇਸ ਪ੍ਰਸੰਗ ਵਿਚ ਯੁੱਧ ਦਾ ਵਿਸਤਾਰ ਸਹਿਤ ਵਰਣਨ ਹੈ।

ਚੌਦਵਾਂ ਅਵਤਾਰ ਸ਼ੇਸ਼ਸ਼ੱਯਾ ਉਤੇ ਸੁਤਾ ਵਿਸ਼ਨੂੰ ਆਪ ਹੀ ਹੈ ਜਿਸ ਨੇ ਮਧੁ ਅਤੇ ਕੈਟਭ ਰਾਖਸ਼ਾਂ ਨਾਲ ੫੦੩੦ ਵਰੇ ਯੁੱਧ ਕਰ ਕੇ ਉਨ੍ਹਾਂ ਨੂੰ ਕਤਲ ਕਰ ਦਿੱਤਾ।

'ਸੂਰਜ ਅਵਤਾਰ' ਪ੍ਰਸੰਗ ਵਿਚ ਲਿਖਿਆ ਹੈ ਕਿ ਦੈਤਾਂ ਦੀ ਪ੍ਰਭੁਤਾ ਨੂੰ ਤੋੜਨ ਲਈ ਮਹਾਕਾਲ ਨੇ ਵਿਸ਼ਨੂੰ ਨੂੰ ਸੂਰਜ ਰੂਪ ਵਿਚ ਅਵਤਾਰ ਧਾਰਨ ਲਈ ਕਿਹਾ। ਸੂਰਜ ਨੇ ਦੈਤਾਂ ਨੂੰ ਮਾਰ ਕੇ ਪ੍ਰਜਾ ਨੂੰ ਸ਼ਾਂਤ ਕੀਤਾ। ਫਿਰ ਦੀਰਘ ਕਾਯ ਨਾਂ ਦਾ ਦੈਤ ਪੈਦਾ ਹੋ ਗਿਆ ਜਿਸ ਨੇ ਰਾਤ ਦਿਨ ਬ੍ਰਾਹਮਣਾਂ ਅਤੇ ਦੇਵਤਿਆਂ ਨੂੰ ਪਰੇਸ਼ਾਨ ਕਰਨਾ ਸ਼ੁਰੂ ਕੀਤਾ। ਉਸ ਨੇ ਸੂਰਜ ਦਾ ਰਥ ਵੀ ਰੋਕ ਦਿੱਤਾ। ਅੰਤ ਵਿਚ ਦੋਹਾਂ ਦਾ ਬੜੇ ਘਮਸਾਨ ਦਾ ਯੁੱਧ ਹੋਇਆ ਅਤੇ ਦੈਤ ਮਾਰਿਆ ਗਿਆ। ਇਸ ਪ੍ਰਸੰਗ ਦਾ ਯੁੱਧ-ਵਰਣਨ ਬੜਾ ਸਜੀਵ ਹੈ ਅਤੇ ਵੀਰ ਰਸ ਦਾ ਵੀ ਸੁੰਦਰ ਪਰਿਪਾਕ ਹੋਇਆ ਹੈ।

'ਨਰ ਅਵਤਾਰ' ਅਰਜੁਨ ਰੂਪ ਵਿਚ ਹੋਇਆ ਜਿਸ ਨੇ ਸੰਸਾਰ ਭਰ ਦੇ ਸਾਰੇ ਯੋਧੇ ਜਿਤ ਲਏ। ਪਹਿਲਾਂ ਨਿਵਾਤ ਕਵਚ ਨੂੰ ਮਾਰਿਆ, ਫਿਰ ਸ਼ਿਵ ਨਾਲ ਯੁੱਧ ਕੀਤਾ, ਗੰਧਰਬ ਰਾਜੇ ਨੂੰ ਜਾ ਦਬਲਿਆ, ਇੰਦਰ ਦਾ ਖਾਂਡਵ ਬਨ ਸਾੜਿਆ, ਕੌਰਵਾਂ ਨੂੰ ਜਿਤਿਆ, ਭੀਸ਼ਣ ਅਤੇ ਕਰਨ ਨੂੰ ਮਾਰਿਆ, ਦੁਰਯੋਧਨ ਨੂੰ ਜਿਤਿਆ ਅਤੇ ਸਾਰੇ ਭਾਰਤ ਉਤੇ ਆਪਣਾ ਡੰਕਾ ਵਜਾਇਆ। ਇਸ ਪ੍ਰਸੰਗ ਵਿਚ ਅਰਜੁਨ ਨੂੰ ਇਕ ਮਹਾਨ ਬਲਵਾਨ ਅਤੇ ਤੇਜਸਵੀ ਯੋਧਾ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਜਿਸ ਦੇ ਬਲ ਅਤੇ ਵਿਕ੍ਰਮ ਤੋਂ ਬੜੀ ਪ੍ਰੇਰੇਣਾ ਅਤੇ ਉਤਸਾਹ ਮਿਲਦੇ ਹਨ।

ਸਾਰਾਂਸ਼ ਇਹ ਕਿ 'ਚੌਬੀਸ ਅਵਤਾਰ' ਪ੍ਰਸੰਗ ਦੀਆਂ ਲਗਭਗ ਸਾਰੀਆਂ ਅਵਤਾਰ ਕਥਾਵਾਂ ਯੁੱਧ ਪ੍ਰਸੰਗਾਂ ਨਾਲ ਭਰੀਆਂ ਪਈਆਂ ਹਨ। ਇਹ ਸਾਰੇ ਯੁੱਧ ਸਾਮਿਅਕ ਪ੍ਰਣਾਲੀ ਅਨੁਸਾਰ ਹੋਏ ਹਨ। ਵੀਰ ਰਸ ਦਾ ਸਰਬਤ੍ਰ ਸੰਚਾਰ ਹੈ। ਸਾਮਿਅਕ ਸਮਸਿਆ ਦੇ ਸਮਾਧਾਨ ਲਈ ਇਹ ਕਥਾਵਾਂ ਅਤਿਅੰਤ ਉਤਸਾਹ ਵਰਧਕ ਹਨ। ਕਥਾ ਅੰਸ਼ ਤਾਂ ਕੇਵਲ ਸੰਬੰਧ ਜੋੜਨ ਲਈ ਆਏ ਹਨ, ਬਾਕੀ ਸਭ ਘੋਰ ਅਤੇ ਭਿਆਨਕ ਯੁੱਧ ਵਰਣਨ ਹੈ। ਜੇਹੜੇ ਯੋਧੇ ਮੂਲ-ਆਧਾਰ ਕਥਾਵਾਂ ਵਿਚ ਹਥਿਆਰ ਨਹੀਂ ਚੁਕਦੇ ਜਾਂ ਜਿਥੇ ਯੁੱਧ ਨਹੀਂ ਹੁੰਦਾ, ਉਥੇ ਇਨ੍ਹਾਂ ਪ੍ਰਸੰਗਾਂ ਵਿਚ ਸਾਰੇ ਅਵਤਾਰ ਯੁੱਧੇ ਹਨ! ਉਹ ਸ਼ਸਤ੍ਰ ਸਜਿਤ ਹੋ ਕੇ ਬੜਾ ਭਿਆਵਨਾ ਅਤੇ ਰੁਦ੍ਰ ਯੁੱਧ ਕਰਦੇ ਹਨ। ਇਹ ਉਦਭਾਵਨਾਵਾਂ ਯੁੱਗ ਦੀ ਰਾਸ਼ਟਰੀ ਚੇਤਨਾ ਦੇ ਫਲਸਰੂਪ ਹਨ।

**ਚਰਿਤ੍ਰੋਪਾਖਿਆਨ :** ਇਸ ਰਚਨਾ ਵਿਚ ਵੀ ਲਗਭਗ ਦੋ ਦਰਜਨ ਅਜੇਹੇ ਚਰਿਤ੍ਰ ਮਿਲ ਜਾਂਦੇ ਹਨ ਜਿਨ੍ਹਾਂ ਵਿਚ ਇਸਤ੍ਰੀਆਂ ਵਲੋਂ ਵੀਰਤਾ ਦੇ ਅਦੁਤੀ ਪ੍ਰਦਰਸ਼ਨ ਕਰਵਾਏ ਗਏ ਹਨ। ਇਸਤ੍ਰੀਆਂ ਦੇ ਚਰਿਤ੍ਰਾਂ ਵਿਚ ਵੀਰਤਾ ਦੀ ਭਾਵਨਾ ਨੂੰ ਸ਼ਾਮਲ ਕਰਨਾ ਉਸ ਸਮੇਂ ਦੀ ਆਵਸ਼ਕਤਾ ਸੀ। ਉਸ ਸਮੇਂ ਦੀ ਗੰਭੀਰ ਰਾਸ਼ਟਰੀ ਅਧੋਗਤੀ ਤਦੇ ਸੁਧਰ ਸਕਦੀ ਸੀ ਜੇ ਸਮਾਜ ਦਾ ਹਰ ਇਕ ਅੰਗ ਉਸ ਨੂੰ ਦੂਰ ਕਰਨ ਲਈ ਤਿਆਰ ਹੋ ਜਾਵੇ। ਤ੍ਰਿਆ ਚਰਿਤ੍ਰਾਂ ਵਿਚ ਵੀਰਤਾ ਦੀ ਭਾਵਨਾ ਦਾ ਸੰਚਾਰ ਕਰਨਾ ਉਸੇ ਨਿਮਿਤ ਹੈ। ਇਨ੍ਹਾਂ ਪ੍ਰਸੰਗਾਂ ਦਾ ਕੁਝ ਵਿਸਤਾਰ ਸਹਿਤ ਵਰਣਨ ਕਰ ਲੈਣਾ ਆਵਸ਼ਕ ਹੋਵੇਗਾ।

ਚਰਿਤ੍ਰ ੫੨ ਵਿਚ ਸੂਰਜ ਬੰਸੀ ਰਾਜਾ ਬਿਜੈ ਸਿੰਘ ਦੀ ਪੁੱਤਰੀ ਦਾ ਆਪਣੇ ਪ੍ਰੀਤਮ ਰਾਜਾ ਸੁਭਟ ਸਿੰਘ ਅਤੇ ਉਸ ਦੇ ਪ੍ਰਤਿਦੁਅੰਦੀ ਰਾਜਿਆਂ ਨਾਲ ਯੁੱਧ ਵਰਣਿਤ ਹੈ। ਰਾਜਾ ਬਿਜੈ ਸਿੰਘ ਦੀ ਪੁੱਤਰੀ ਨੇ ਸੁਅੰਬਰ ਵਿਚ ਸੁਭਟ ਸਿੰਘ ਨੂੰ ਵਰਨ ਦਾ ਫੈਸਲਾ ਕੀਤਾ, ਪਰ ਪਹਿਲਾਂ ਵਿਆਹੇ ਹੋਏ ਹੋਣ ਕਰ ਕੇ ਸਭਟ ਸਿੰਘ ਨੇ ਵੇਦ ਰੀਤੀ ਅਨੁਸਾਰ ਵਿਆਹ ਕਰਨੋਂ ਇਨਕਾਰ ਕਰ ਦਿੱਤਾ। ਤਦ ਕੁਮਾਰੀ ਨੇ ਘੋਸ਼ਣਾ ਕੀਤੀ ਕਿ ਜੋ ਉਸ ਨੂੰ ਯੁੱਧ ਵਿਚ ਜਿਤੇਗਾ, ਉਸ ਨੂੰ ਉਹ ਵਰੇਗੀ। ਸਾਰੇ ਰਾਜੇ ਯੁੱਧ ਦਾ ਸਾਜ ਬਣਾ ਕੇ ਗੰਗਾ ਦੇ ਕੰਢੇ ਆ ਗਏ। ਕੁਮਾਰੀ ਵੀ ਰਥ ਤੇ ਸਵਾਰ ਹੋਈ। ਤੁਮੁਲ ਯੁੱਧ ਸ਼ੁਰੂ ਹੋਇਆ। ਕੁਮਾਰੀ ਨੇ ਅਨੇਕਾਂ ਰਾਜਿਆਂ ਨੂੰ ਯੁੱਧ ਭੂਮੀ ਭੋਂ ਮਾਰ ਕਢਿਆ। ਅੰਤ ਵਿਚ ਆਪਣੇ ਪ੍ਰੀਤਮ ਸੁਭਟ ਸਿੰਘ ਨੂੰ ਜਿਤ ਕੇ ਉਸ ਨਾਲ ਵੇਦ ਰੀਤੀ ਅਨੁਸਾਰ ਵਿਆਹ ਕੀਤਾ। ਕੁਮਾਰੀ ਦੇ ਸੁੰਦਰ ਯੁੱਧ ਦਾ ਨਮੂਨਾ ਵੇਖੋ—

ਕਾਢਿ ਕ੍ਰਿਪਾਨ ਮਹਾਂ ਕੁਪਿ ਕੈ ਭਟ ਕੂਦਿ ਪਰੇ ਸਰਦਾਰ ਕਰੋਰੇ।
ਬਾਲ ਹਨੇ ਬਲਵਾਨ ਘਨੇ ਇਕ ਫਾਂਸਿਨ ਸੌ ਗਹਿ ਕੈ ਝਕਝੋਰੇ।
ਸਾਜ ਪਰੇ ਕਹੂੰ ਤਾਜ ਜਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ।
ਲੂਟੇ ਰਥੀ ਰਥ ਫੂਟੇ ਕਹੂੰ ਬਿਨੁ ਸ੍ਵਾਰ ਫਿਰੈ ਹਿਹਨਾਵਤ ਘੋਰੇ। ੬੯।

ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੇ ਕਰਵਾਰਿ ਉਘਾਰੇ ।
ਪਟਿਸ ਲੋਹ ਹਥੀ ਪਰਸੇ ਅਮਿਤਾਯੁਧ ਲੈ ਕਰਿ ਕੋਪ ਪ੍ਰਹਾਰੇ ।
ਨਾਰਿ ਸੰਭਾਰਿ ਹਥਯਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ ।
ਖੇਲਿ ਬਸੰਤ ਬਡੇ ਖਿਲਾਵਰ ਮਨੋ ਮਦ ਚਾਖਿ ਗਿਰੇ ਮਤਵਾਰੇ । ੭੯ ।

ਚਰਿਤ੍ਰ ੬੫ ਵਿਚ ਬਟਮਾਰ ਮਿਤ੍ਰ ਸਿੰਘ ਦੀ ਪਤਨੀ ਦਾ ਆਪਣੇ ਪਤੀ ਨੂੰ ਵੈਰੀਆਂ ਤੋਂ ਮੁਕਤ ਕਰਾਣਾ ਦਸਿਆ ਗਿਆ ਹੈ । ਵੈਰੀਆਂ ਦੁਆਰਾ ਬੰਨ੍ਹੇ ਹੋਏ ਪਤੀ ਨੂੰ ਬਾਹੋਂ ਫੜ ਕੇ ਉਹ ਘੋੜੇ ਤੇ ਚੜ੍ਹਾ ਲੈਂਦੀ ਹੈ ਅਤੇ ਰੋਕਣ ਵਾਲਿਆਂ ਨੂੰ ਮਾਰ ਮੁਕਾਂਦੀ ਹੈ—

ਝਟਕਿ ਬਾਂਹ ਤੇ ਨਿਜੁ ਪਤਿਹ ਹੈ ਪਰ ਲਿਯੋ ਚਰਾਇ ।
ਤਾਹੀ ਕੋ ਅਸਿ ਛੀਨਿ ਕੈ ਤਾਂਹਿ ਚੰਡਾਰਹਿ ਘਾਇ । ੬ ।
ਜਵਨ ਸ੍ਵਾਰ ਪਹੁੰਚਯੋ ਤਿਹ ਮਾਰਯੋ ।
ਏਕੈ ਬਾਨ ਮਾਰਿ ਹੀ ਡਾਰਯੋ ।
ਕਾਹੂ ਤੇ ਚਿਤ ਡਰਤ ਨ ਭਈ ।
ਨਿਜੁਪਤਿ ਲੈ ਪੁਰ ਵਾਕਹ ਗਈ । ੭ ।

ਚਰਿਤ੍ਰ ੯੬ ਵਿਚ ਮਰਗ ਜੌਹੜ ਦੇ ਨਿਵਾਸੀ ਪਠਾਣ ਬੈਰਮ ਖਾਂ ਦੀ ਪਤਨੀ ਗੌਹਰ ਬੇਗਮ ਦੀ ਵੀਰਤਾ ਦਾ ਪ੍ਰਸੰਗ ਹੈ । ਵੈਰੀਆਂ ਦੇ ਚੜ੍ਹ ਆਣ ਤੇ ਬੈਰਮ ਖਾਂ ਨਸਣ ਦੀ ਸੋਚਦਾ ਹੈ ਤਾਂ ਉਸ ਦੀ ਬਹਾਦੁਰ ਪਠਾਣੀ ਕਹਿੰਦੀ ਹੈ—

ਤੋਰ ਪਿਤਾ ਐਸੋ ਹੁਤੋ ਜਾਕੇ ਜਗ ਮੈਂ ਨਾਮ ।
ਤੂ ਕਾਤਰ ਐਸੋ ਭਯੋ ਛਾਡਿ ਚਲਯੋ ਸੰਗ੍ਰਾਮ । ੬ ।
ਆਪਨੀ ਪਗਿਯਾ ਮੋਕਹ ਦੀਜੈ ।
ਮੇਰੀ ਪਹਿਰ ਇਜਾਰਹਿ ਲੀਜੈ ।
ਜਬ ਮੈਂ ਸਸਤ੍ਰ ਤਿਹਾਰੇ ਧਰਿਹੌਂ ।
ਟੂਕ ਟੂਕ ਬੈਰਨਿ ਕੇ ਕਰਿਹੌਂ । ੭ ।

ਇਹ ਕਹਿ ਕੇ ਉਸ ਨੇ ਪਤੀ ਨੂੰ ਭੋਰੇ ਵਿਚ ਸੁਟ ਦਿੱਤਾ ਅਤੇ ਆਪ ਸ਼ਸਤ੍ਰ ਧਾਰ ਕੇ ਰਣ ਠਾਨਣ ਲਈ ਤਿਆਰ ਹੋ ਗਈ ਅਤੇ ਘੋਰ ਯੁੱਧ ਕੀਤਾ—

ਸੂਰ ਗਏ ਕਟਿ ਕੇ ਝਟ ਦੈ,
ਤਬ ਬਾਲ ਕੁਪੀ ਹਥਿਯਾਰ ਸੰਭਾਰੇ ।
ਪਟਿਸ ਲੋਹ ਹਥੀ ਪਰਸੇ,
ਇਕ ਬਾਰ ਹੀ ਬੈਰਨਿ ਕੇ ਤਨ ਝਾਰੇ ।.. ੩੦ ।

ਚਰਿਤ੍ਰ ੧੨੨ ਵਿਚ ਕਹਲੂਰ ਦੇ ਰਾਜਾ ਅਭੈ ਸਾਂਡ ਦਾ ਯੁੱਧ ਪਠਾਣਾਂ ਨਾਲ ਹੁੰਦਾ ਹੈ । ਰਾਜਾ ਯੁੱਧ ਵਿਚ ਮਾਰਿਆ ਜਾਂਦਾ । ਉਸ ਦੀ ਮ੍ਰਿਤੂ ਤੋਂ ਬਾਦ ਉਸ ਦੀਆਂ ਰਾਣੀਆਂ— ਕੁੰਕਮ ਦੇਵੀ ਅਤੇ ਘਨਸਰ ਦੇਵੀ—ਵੈਰੀਆਂ ਨਾਲ ਅਨੂਪਮ

ਯੁੱਧ ਕਰ ਕੇ ਵੀਰਗਤਿ ਪ੍ਰਾਪਤ ਕਰਦੀਆਂ ਹਨ—

ਸਸਤ੍ਰਨ ਸੋਂ ਬਾਲਾ ਲਰੀ ਪ੍ਰੀਤਿ ਪਿਯਾ ਕੀ ਮਾਨਿ ।
ਨਿਜੁ ਪਤਿ ਕੋ ਪਾਵਤ ਭਈ ਸੁਰ ਪੁਰ ਕਿਯੋ ਪਯਾਨ । ੨੦ ।
ਪ੍ਰੀਤਿ ਪਿਯਾ ਕੀ ਜੋ ਲਰੀ ਧੰਨਿ ਧੰਨਿ ਤੇ ਨਾਰਿ ।
ਪੂਰਿ ਰਹਯੋ ਜਸੁ ਜਗਤ ਮੈਂ ਸੁਰਪੁਰ ਬਸੀ ਸੁਧਾਰਿ । ੨੧ ।

ਚਰਿਤ੍ਰ ੧੨੬ ਵਿਚ ਤਪੀਸਾ ਦੇ ਦੇਸ਼ ਦੀ ਸਿਨਸਿਨੀ ਗੜ੍ਹੀ ਉਪਰ ਅਬਦੁਲ ਨਬੀ ਦੇ ਆਕ੍ਰਮਣ ਦਾ ਪ੍ਰਸੰਗ ਹੈ । ਉਸ ਦੀ ਪਤਨੀ ਨੇ ਪਤੀ ਦੀ ਯੁੱਧ ਵਿਚ ਖੂਬ ਸਹਾਇਤਾ ਕੀਤੀ ਅਤੇ ਨਬੀ ਖਾਂ ਨੂੰ ਬੰਦੂਕ ਮਾਰ ਕੇ ਮਾਰ ਦਿੱਤਾ—

ਭਰਿ ਬੰਦੂਕ ਤ੍ਰਿਯਾ ਸਿਸਤ ਬਨ੍ਹਾਈ ।
ਖਾਨ ਨਬੀ ਕੇ ਹ੍ਰਿਦੈ ਲਗਾਈ ।
ਲਾਗਤ ਘਾਇ ਹਾਇ ਨਹਿ ਭਾਖਯੋ ।
ਮਾਰਿ ਪਾਲਕੀ ਭੀਤਰਿ ਰਾਖਯੋ । ੫ ।
ਨਬੀ ਤੁਪਕ ਕੇ ਸੰਗ ਹਨਯੋ ਉਤੈ ਜੁਧ ਅਤਿ ਹੋਇ ।
ਇਤ ਭ੍ਰਿਤਪਤਿ ਲੈ ਘਰ ਗਏ ਉਤੈ ਨ ਜਾਨਤ ਕੋਇ । ੬ ।

ਚਰਿਤ੍ਰ ੧੨੮ ਵਿਚ ਮਾਰਵਾਰ ਦੇਸ਼ ਦੇ ਉਗ੍ਰ ਦੱਤ ਨਾਂ ਦੇ ਰਾਜਾ ਤੇ ਵੈਰੀ ਆਕ੍ਰਮਣ ਕਰਦਾ ਹੈ। ਯੁੱਧ-ਭੂਮੀ ਵਿਚ ਰਾਜਾ ਘਾਇਲ ਹੋ ਕੇ ਡਿਗ ਪੈਂਦਾ ਹੈ ਅਤੇ ਭੈ-ਭੀਤ ਸੈਨਿਕ ਰਾਣੀ ਮਾਨਵਤੀ ਨੂੰ ਸੂਚਨਾ ਦਿੰਦੇ ਹਨ—

ਭਾਰੇ ਭਾਰੇ ਸੂਰਮਾ ਪੁਕਾਰੇ ਕੈ ਕੈ ਮਹਾ ਨਾਦ,
ਰਾਨੀ ਹਮ ਮਾਰੇ ਰਾਜਾ ਜਿਯ ਤੇ ਸੰਘਾਰੇ ਹੈਂ ।
ਕੇਤੇ ਰਥ ਟੂਟੇ ਕੇਤੇ ਸੂਰਨ ਕੇ ਸੀਸ ਫੂਟੇ,
ਕੇਤੇ ਹਥ ਛੂਟੇ ਕੇਤੇ ਹਯ ਹੂੰ ਪ੍ਰਹਾਰੇ ਹੈਂ ।
ਕੇਤੇ ਕਰੀ ਮਾਰੇ ਕੇਤੇ ਕਰਹਿ ਬਿਦਾਰੇ,
ਕੇਤੇ ਜੁਧ ਤੇ ਨਿਵਾਰੇ ਕੇਤੇ ਪੈਦਲ ਲਤਾਰੇ ਹੈਂ ।
ਲੋਹ ਕੇ ਕਰਾਰੇ ਕੇਤੇ ਅਸ੍ਵ ਹੂੰ ਉਤਾਰੇ ਕੇਤੇ,
ਖੰਡੇ ਜਿਨ ਖੰਡ ਤੇ ਅਖੰਡ ਖੰਡ ਡਾਰੇ ਹੈਂ । ੧੪ ।

ਇਹ ਸੁਣਦੇ ਹੀ ਰਾਣੀ ਨੇ ਸਭਾ ਬੁਲਾਈ ਅਤੇ ਆਪ ਪੁਰਸ਼ ਰੂਪ ਵਿਚ ਯੁੱਧ ਕਰਨ ਲਈ ਰਣ-ਭੂਮੀ ਨੂੰ ਪ੍ਰਸਥਾਨ ਕੀਤਾ—

ਜੋਰਿ ਮਹਾਂ ਦਲ ਕੋਰਿ ਕਈ ਭਟ,
ਭੂਖਨ ਅੰਗ ਸੁਰੰਗ ਸੁਹਾਇ ।
ਬਾਂਧਿ ਕ੍ਰਿਪਾਨ ਪ੍ਰਚੰਡ ਚੜ੍ਹੀ,
ਰਥ ਦੇਵ ਅਦੇਵ ਸਭੈ ਬਿਰਮਾਏ ।
ਬੀਰੀ ਚਬਾਤ ਕਛੂ ਮੁਸਕਾਤ,

ਸੁ ਮੋਹਿਨ ਹਾਰ ਹਿਯੇ ਉਰਝਾਏ ।
ਅਗ ਦੁਕੂਲ ਫਬੈ ਸਿਰ ਫੂਲ,
ਬਿਲੋਕਿ ਪ੍ਰਭਾ ਦਿਵ ਨਾਥ ਲਜਾਏ । ੧੮ ।

ਯੁੱਧ-ਭੂਮੀ ਵਿਚ ਪਹੁੰਚਦਿਆਂ ਹੀ ਰਾਣੀ ਘੋਰ ਯੁੱਧ ਵਿਚ ਰੁਝ ਜਾਂਦੀ ਹੈ ਅਤੇ ਉਸ ਦੇ ਤੀਰ ਵੈਰੀ ਦਲ ਦੇ ਬਦਲ ਨੂੰ ਹਵਾ ਵਾਂਗ ਉਡਾ ਲੈ ਜਾਂਦੇ ਹਨ—

ਆਵਤ ਹੀ ਅਤਿ ਜੁਧ ਕਰਯੋ,
ਤਿਨ ਬਾਜ ਕਰੀ ਰਥ ਕ੍ਰੋਰਿਨ ਕੂਟੇ ।
ਪਾਂਸਨ ਪਾਸਿ ਲਏ ਅਰਿ ਕੇਤਿਕ,
ਸੂਰਨ ਕੇ ਸਿਰ ਕੇਤਿਕ ਟੂਟੇ ।
ਹੇਰਿ ਟਰੇ ਕੋਊ ਆਨਿ ਅਰੇ,
ਇਕ ਜੂਝਿ ਪਰੇ ਰਨ ਪ੍ਰਾਨ ਨਿਖੂਟੇ ।
ਪੌਨ ਸਮਾਨ ਛੁਟੇ ਤ੍ਰਿਯਾ ਬਾਨ,
ਸਭੈ ਦਲ ਬਾਦਲ ਸੇ ਚਲਿ ਫੂਟੇ । ੨੦ ।

ਇਸ ਪ੍ਰਕਾਰ ਅਤਿਅੰਤ ਭਿਆਨਕ ਯੁੱਧ ਕਰ ਕੇ ਮਾਨਵਤੀ ਵੈਰੀ ਨੂੰ ਪਰਾਜਿਤ ਕਰਦੀ ਹੈ ਅਤੇ ਯੁੱਧ-ਭੂਮੀ ਵਿਚੋਂ ਆਪਣੇ ਘਾਇਲ ਪਤੀ ਨੂੰ ਸੁਰਖਿਅਤ ਕੱਢ ਲਿਆਂਦੀ ਹੈ ।

ਚਰਿਤ੍ਰ ੧੩੭ ਵਿਚ ਦ੍ਰੋਪਦੀ ਨੂੰ ਭੇਖਧਾਰੀ ਯੋਗੀ ਪਾਂਡਵ ਜਿਤ ਲੈਂਦੇ ਹਨ ਅਤੇ ਕੌਰਵ ਇਹ ਵੇਖ ਕੇ ਸੜਬਲ ਜਾਂਦੇ ਹਨ। ਉਹ ਸਾਰੇ ਮਿਲ ਕੇ ਯੋਗੀ ਭਰਾਵਾਂ ਤੇ ਹਮਲਾ ਕਰ ਦਿੰਦੇ ਹਨ। ਅਰਜੁਨ ਅਤੇ ਭੀਮ ਬਹੁਤ ਅਧਿਕ ਵੀਰਤਾ ਸਹਿਤ ਲੜਦੇ ਹਨ ਪਰ ਕਰਣ ਦਾ ਇਕ ਤੀਰ ਅਰਜੁਨ ਨੂੰ ਘਾਇਲ ਕਰ ਕੇ ਮੂਰਛਿਤ ਕਰ ਦਿੰਦਾ ਹੈ ਅਰਜੁਨ ਦੇ ਮੂਰਛਿਤ ਹੋਣ ਤੇ ਦ੍ਰੋਪਦੀ ਆਪ ਧਨੁਖ ਬਾਣ ਸੰਭਾਲਦੀ ਹੈ ਅਤੇ ਵੈਰੀ ਦਲ ਉਤੇ ਟੁਟ ਪੈਂਦੀ ਹੈ—

ਏਕ ਬਿਸਿਖ ਭਾਨੁਜ ਕੇ ਉਰ ਮੈ ਮਾਰਿਯੋ ।
ਦੁਤਿਯਾ ਬਾਨ ਜੋ ਦੁਰਜੋਧਨਹ ਪ੍ਰਹਾਰਿਯੋ ।
ਭੀਖਮ ਭੂਰ ਸ੍ਰਵਾਹਿ ਦ੍ਰੋਨ ਘਾਇਲ ਕਰਯੋ ।
ਹੋ ਦ੍ਰੋਣਜ ਕ੍ਰਿਪਾ ਦੁਸਾਸਨ ਕੋ ਸਯੰਦਨ ਹਰਯੋ । ੩੩ ।

ਇਸ ਤਰ੍ਹਾਂ ਉਸ ਨੇ ਇਕ ਪਹਿਰ ਤਕ ਵੈਰੀਆਂ ਨੂੰ ਰੋਕੀ ਰਖਿਆ । ਇਤਨੇ ਤਕ ਅਰਜੁਨ ਨੂੰ ਹੋਸ਼ ਆ ਗਈ ਅਤੇ ਉਸ ਦੇ ਧਨੁਖ ਪਕੜਨ ਤੇ ਕੌਰਵ ਸੈਨਾ ਲੜਾਈ ਦਾ ਮੈਦਾਨ ਛਡ ਕੇ ਦੌੜ ਗਈ ।

ਚਰਿਤ੍ਰ ੧੪੭ ਵਿਚ ਫਤਹ ਖਾਂ ਨਾਂ ਦੇ ਬਿਲੋਚ ਦੀਆਂ ਦੋ ਪਤਨੀਆਂ—ਖੈਰੀ ਅਤੇ ਸੰਮੀ—ਦੁਆਰਾ ਆਪਣੇ ਪਤੀ ਨੂੰ ਸੈਦ ਖਾਂ ਦੀ ਕੈਦ ਤੋਂ ਮੁਕਤ ਕਰਾਉਣ ਦਾ ਵੀਰਤਾ ਪੂਰਣ ਉਲੇਖ ਹੈ । ਜਦੋਂ ਬਿਲੋਚਣਾਂ ਨੂੰ ਪਤੀ ਦੇ ਕੈਦ ਕੀਤੇ ਜਾਣ ਦਾ ਸਮਾਚਾਰ

ਮਿਲਦਾ ਹੈ ਤਾਂ ਉਹ ਤੁਰਤ ਮਰਦਾਵਾਂ ਭੇਸ ਧਾਰ ਕੇ ਸੈਦ ਖਾਂ ਦੀ ਫੌਜ ਉਤੇ ਆਪਣੇ ਫੌਜੀਆਂ ਸਹਿਤ ਟੁਟ ਪੈਂਦੀਆਂ ਹਨ। ਉਨ੍ਹਾਂ ਨੇ ਇਤਨਾ ਘਮਸਾਨ ਯੁੱਧ ਕੀਤਾ ਕਿ ਹਰ ਪਾਸੇ ਲਾਸ਼ਾਂ ਦੇ ਢੇਰ ਲਗ ਜਾਂਦੇ ਹਨ—

ਖਗ ਪਰੇ ਕਹੂੰ ਖੋਲ ਝਰੇ ਕਹੂੰ,
ਟੂਕ ਗਿਰੇ ਛਿਤ ਤਾਜਨ ਕੇ।
ਅਰੁ ਬਾਨ ਕਹੂੰ ਬਰਛੀ ਕਤ ਹੂੰ,
ਕਹੂੰ ਅੰਗ ਕਟੇ ਬਰ ਬਾਜਨ ਕੇ।
ਕਹੂੰ ਬੀਰ ਪਰੈ ਕਹੂੰ ਚੀਰ ਦਿਪੈ,
ਕਹੂੰ ਸੂੰਡ ਗਿਰੇ ਗਜਰਾਜਨ ਕੇ।
ਅਤਿ ਮਾਰਿ ਪਰੀ ਨ ਸੰਭਾਰਿ ਰਹੀ,
ਸਭ ਭਾਜਿ ਚਲੇ ਸੁਤ ਰਾਜਨ ਕੇ। ੯।

ਅੰਤ ਵਿਚ ਸੰਮੀ ਨੇ ਸੈਹਥੀ ਨਾਲ ਸੈਦ ਖਾਂ ਤੇ ਸਿਧਾ ਹਮਲਾ ਕੀਤਾ—

ਤਬ ਸੰਮੀ ਸੈਹਥੀ ਸੰਭਾਰੀ।
ਮਹਾਂ ਸਤ੍ਰ ਕੇ ਉਰ ਮੈਂ ਮਾਰੀ।
ਬਰਛਾ ਭਏ ਪਰੋਇ ਉਤਾਰਯੋ।
ਸਭਨ ਦਿਖਾਇ ਭੂਮ ਪਰ ਮਾਰਯੋ। ੧੩।

ਇਸ ਤਰ੍ਹਾਂ ਉਨ੍ਹਾਂ ਦੋਹਾਂ ਨੇ ਵੈਰੀ ਨੂੰ ਪਰਾਜਿਤ ਕਰ ਕੇ ਆਪਣੇ ਪਤੀ ਨੂੰ ਮੁਕਤ ਕਰਵਾਇਆ।

ਚਰਿਤ੍ਰ ੧੫੧ ਵਿਚ ਰਾਜੌਰੀ ਦੇ ਰਾਜੇ ਕੁਪਿਤ ਸਿੰਘ ਦੀ ਪਤਨੀ ਗੁਮਾਨਮਤੀ ਯੁੱਧ-ਭੂਮੀ ਵਿਚ ਆਪਣੇ ਪਤੀ ਦੇ ਨਾਲ ਨਾਲ ਰਹਿ ਕੇ ਯੁੱਧ ਕਰਦੀ ਹੈ। ਰਾਣੀ ਦੀ ਤੀਰ ਅੰਦਾਜ਼ੀ ਕਮਾਲ ਦੀ ਹੈ। ਕਵੀ ਲਿਖਦਾ ਹੈ ਕਿ—

ਰਾਨੀ ਜਾਤਨ ਬਿਸਿਖ ਪ੍ਰਹਾਰੈ ਕੋਪ ਕਰਿ।
ਤਾ ਛਿਨ ਮ੍ਰਿਤਕ ਹ੍ਵੈ ਪਰਈ ਸੂਰ ਸੁ ਭੂਮਿ ਪਰ।
ਫੂਲ ਦਏ ਬਰਖਾਇ ਗਗਨ ਤੇ ਦੇਵਤਨ।
ਹੋ ਰਾਨੀ ਕੌ ਰਨ ਹੇਰ ਉਚਾਰੈ ਧੰਨਜ ਧੰਨਿ। ੧੧।

ਅਤੇ ਜਦ ਤੁਫੰਗ ਲਗਣ ਨਾਲ ਯੁੱਧ ਕਰਦੇ ਰਾਜੇ ਦਾ ਦੇਹਾਂਤ ਹੋ ਜਾਂਦਾ ਹੈ ਤਾਂ ਉਸ ਦੀ ਲੋਥ ਨੂੰ ਅੰਬਾਰੀ ਵਿਚ ਬੰਨ੍ਹ ਕੇ ਰਾਣੀ ਆਪਣੀ ਸੈਨਾ ਦਾ ਉਤਸਾਹ ਵਧਾਂਦੀ ਹੈ ਅਤੇ ਯੁੱਧ ਜਿਤ ਲੈਂਦੀ ਹੈ।

ਚਰਿਤ੍ਰ ੧੭੬ ਵਿਚ ਜਗਬੰਦਨ ਸ਼ਾਹ ਦੀ ਪਤਨੀ ਸੁਬੀਰਮਤੀ ਦਾ ਡਾਕੂਆਂ ਨਾਲ ਯੁੱਧ ਵਰਣਿਤ ਹੈ। ਆਪਣੇ ਧਨ ਸਹਿਤ ਜਦੋਂ ਸੁਬੀਰਮਤੀ ਪਤੀ ਦੇ ਪਾਸ ਜਾ ਰਹੀ ਸੀ, ਤਾਂ ਚੰਦ੍ਰ ਭਾਨ ਡਾਕੂ ਨੇ ਉਸ ਤੋਂ ਸਾਰਾ ਧਨ ਲੁਟ ਲਿਆ। ਸੁਬੀਰਮਤੀ ਨੇ ਪੁਰਸ਼ ਦਾ ਬਾਣਾ ਧਾਰ ਕੇ ਉਸ ਤੇ ਹਮਲਾ ਕਰ ਦਿੱਤਾ ਅਤੇ ਘੋਰ ਯੁੱਧ ਕੀਤਾ। ਉਸ

ਦੇ ਤੀਰਾਂ ਦਾ ਪ੍ਰਹਾਰ ਵੇਖੋ—

ਬਹੁਰਿ ਕ੍ਰੋਧ ਕਰਿ ਬਾਲ ਇਕ ਬਾਨ ਪ੍ਰਹਾਰਿਯੋ।
ਬੀਸ ਬਾਜ ਬਿਚ ਕਰਿ ਹ੍ਵੈ ਬਾਨ ਪਧਾਰਿਯੋ।
ਤਰਫਰਾਇ ਛਿਤ ਮਾਂਝ ਸੁਭਟ ਬਿਨੁ ਸੁਧਿ ਭਏ।
ਹੋ ਆਏ ਜਗਤ ਨ ਮਾਂਝ ਨ ਨਿਜੁ ਜਨਨੀ ਜਏ। ੧੬।

ਅੰਤ ਵਿਚ ਸੁਬੀਰਮਤੀ ਨੇ ਡਾਕੂਆਂ ਨੂੰ ਪਰਾਜਿਤ ਕਰ ਕੇ ਉਨ੍ਹਾਂ ਤੋਂ ਆਪਣਾ ਸਾਰਾ ਧਨ ਵਾਪਸ ਲੈ ਲਿਆ ਅਤੇ ਆਪਣੇ ਪਤੀ ਨੂੰ ਜਾ ਮਿਲੀ।

ਚਰਿਤ੍ਰ ੧੯੫ ਵਿਚ ਮਾਰਵਾਰ ਦੇ ਰਾਜਾ ਜਸਵੰਤ ਸਿੰਘ ਦੀ ਮ੍ਰਿਤੂ ਤੇ ਉਸ ਦੀਆਂ ਰਾਣੀਆਂ—ਮਾਨਮਤੀ ਅਤੇ ਬਿਤਨ ਪ੍ਰਭਾ—ਅਤੇ ਔਰੰਗਜ਼ੇਬ ਦੀ ਸੈਨਾ ਵਿਚਾਲੇ ਬੜਾ ਭਿਆਨਕ ਯੁੱਧ ਹੋਇਆ। ਰਾਣੀਆਂ ਦੇ ਸਹਾਇਕ ਰੂਪ ਵਿਚ ਰਘੂਨਾਥ ਨਾਂ ਦਾ ਰਾਜਪੂਤ ਵੀ ਖੂਬ ਲੜਿਆ। ਰਾਣੀਆਂ ਦੇ ਅਨੂਪਮ ਯੁੱਧ ਨੂੰ ਕਵੀ ਨੇ ਇਸ ਪ੍ਰਕਾਰ ਵਰਣਿਤ ਕੀਤਾ ਹੈ—

ਜਾਕੇ ਅੰਗ ਸਰੋਹੀ ਬਹੀ।
ਤਾਕੀ ਗ੍ਰੀਵ ਸੰਗ ਨਹਿ ਰਹੀ।
ਜਾ ਕੇ ਲਗਯੋ ਕੁਹਕਤੋ ਬਾਨਾ।
ਪਲਕ ਏਕ ਮੈ ਤਜੇ ਪਰਾਨਾ। ੨੫।
ਜਾਕੇ ਆਇ ਗੁਰਜ ਕੋ ਲਾਗਯੋ।
ਤਾਕੋ ਪ੍ਰਾਨ ਦੇਹ ਤਜਿ ਭਾਗਯੋ।
ਹਾਹਾਕਾਰ ਪਖਰਿਯਾ ਕਰਹੀ।
ਰਾਠੌਰਨ ਕੇ ਪਾਲੇ ਪਰਹੀ। ੨੬।

ਚਰਿਤ੍ਰ ੨੦੪ ਵਿਚ ਕਮਛ ਦੇ ਰਾਜਾ ਬੀਰ ਸਿੰਘ ਜੀ ਪਤਨੀ ਕੈਲਾਸ਼ਮਤੀ ਦਾ ਦਿਲੀ ਦੇ ਬਾਦਸ਼ਾਹ ਸ਼ਾਹਜਹਾਨ ਨਾਲ ਹੋਇਆ ਯੁੱਧ ਵਰਣਿਤ ਹੈ। ਰਾਣੀ ਨੇ ਬੜੀ ਬਹਾਦੁਰੀ ਨਾਲ ਸ਼ਾਹਜਹਾਨ ਦੀ ਫੌਜ ਦੇ ਛਕੇ ਛੁੜਾਏ। ਰਾਣੀ ਦੇ ਪੰਜਵੇਂ ਦਿਨ ਦੇ ਯੁੱਧ ਦਾ ਵਰਣਨ ਕਵੀ ਨੇ ਇਸ ਪ੍ਰਕਾਰ ਕੀਤਾ ਹੈ—

ਦਿਵਸ ਪਾਂਚਏ ਅਪਨੀ ਅਨੀ ਸੁਧਾਰਿਕੈ।
ਮਧਿ ਸੈਨ ਕੇ ਪਰੀ ਮਸਾਲੈ ਜਾਰਿਕੈ।
ਮਾਰਿ ਕੂਟਿ ਨ੍ਰਿਪ ਸੈਨ ਨਿਕਸਿ ਆਪੁਨ ਗਈ।
ਹੋ ਪਿਤਾ ਪੂਤ ਸਿਰ ਤੇਗ ਪੂਤ ਪਿਤ ਕੇ ਦਈ। ੧੫।

ਚਰਿਤ੍ਰ ੨੦੭ ਵਿਚ ਕੌਚ ਬਿਹਾਰ ਦੇ ਰਾਜਾ ਬੀਰ ਦੱਤ ਦੀ ਰਾਣੀ ਮੁਸਕਮਤੀ ਦੇ ਦਿਲੀ ਦੇ ਬਾਦਸ਼ਾਹ ਅਕਬਰ ਦੀ ਸੈਨਾ ਨਾਲ ਹੋਏ ਯੁੱਧ ਦਾ ਵਰਣਨ ਹੈ। ਰਾਣੀ ਨੇ ਬੜੀ ਬੁੱਧੀਮਤਾ ਪੂਰਵਕ ਮੁਗ਼ਲ ਸੈਨਾ ਨੂੰ ਮਾਰ ਕਢਿਆ। ਉਸ ਦੇ ਯੁੱਧ ਦਾ ਕਵੀ ਨੇ ਬੜਾ ਸੁੰਦਰ ਚਿਤਰ ਖਿਚਿਆ ਹੈ—

ਜਬ ਨ੍ਰਿਪ ਕੇ ਸ੍ਰਵਨਨ ਯੌ ਪਰਿਯੋ ।
ਭਾਜਿ ਚਲਤ ਭਯੋ ਧੀਰ ਨ ਧਰਿਯੋ ।
ਮੁਸਕਮਤੀ ਜਬ ਹੀ ਸੁਨਿ ਪਾਈ ।
ਬਾਂਧਿ ਨ੍ਰਿਪਹਿ ਦੁੰਦਭੀ ਬਜਾਈ । ੭ ।
ਭਾਂਤਿ ਭਾਂਤਿ ਤੇ ਸੈਨਿ ਸੰਘਾਰੀ ।
ਮਾਰੇ ਸੂਰਬੀਰ ਹੰਕਾਰੀ ।
ਰਾਜਾ ਕਿਤੇ ਬਾਂਧਿ ਕਰਿ ਲੀਨੇ ।
ਜਾਇ ਭਵਾਨੀ ਕੇ ਬਲ ਦੀਨੇ । ੮ ।

ਚਰਿਤ੍ਰ ੩੩੯ ਵਿਚ ਸ਼ਰਣਾਗਤ ਬੀਰਮਦੇਵ ਦੀ ਰਖਿਆ ਲਈ ਕਾਂਘਲ ਦੇਵੀ ਨੇ ਅਲਾਉਦੀਨ ਦੀ ਸੈਨਾ ਨਾਲ ਯੁੱਧ ਕੀਤਾ ਅਤੇ ਆਪਣੇ ਪੁੱਤਰਾਂ ਸਹਿਤ ਵੀਰਗਤਿ ਪ੍ਰਾਪਤ ਕੀਤੀ। ਜੋ ਰਾਣੀ ਨੇ ਉਸ ਅਵਸਰ ਤੇ ਯੁੱਧ ਕੀਤਾ, ਕਵੀ ਅਨੁਸਾਰ ਉਹ ਬੇਮਿਸਾਲ ਹੈ—

ਐਸਾ ਕਰਾ ਬਾਲ ਤਹ ਜੁਧਾ ।
ਰਹੀ ਨ ਭਟ ਕਾਹੂ ਮਹਿ ਸੁਧਾ ।
ਮਾਰੇ ਪਰੇ ਬੀਰ ਬਿਕਰਾਰਾ ।
ਗੋਮੁਖ ਝਾਂਝਰ ਬਜਤ ਨਗਾਰਾ । ੩੭ ।
ਜਾ ਪਰ ਸਿਮਟਿ ਸਰੋਹੀ ਮਾਰਤਿ ।
ਤਾਕੋ ਕਾਟਿ ਭੂਮਿ ਸਿਰ ਡਾਰਤਿ ।
ਜਾ ਕੇ ਹਨੈ ਤਰੁਨਿ ਤਨ ਬਾਨਾ ।
ਕਰੈ ਸੁਭਟ ਮ੍ਰਿਤ ਲੋਕ ਪਯਾਨਾ । ੩੮ ।

ਚਰਿਤ੍ਰ ੪੦੫ ਵਿਚ ਮਹਾਕਾਲ ਦਾ ਦੀਰਘਦਾੜ੍ਹ ਅਤੇ ਤੁਰਕਾਂ, ਪਠਾਣਾਂ, ਸਈਦਾਂ ਨਾਲ ਯੁੱਧ ਵਰਣਿਤ ਹੈ । ਉਸੇ ਪ੍ਰਸੰਗ ਵਿਚ ਦੂਲਹ ਦੇਈ ਦੀ ਉਤਪੱਤੀ ਦਾ ਉਲੇਖ ਵੀ ਹੈ। ਦੂਲਹ ਦੇਈ ਬੜੀ ਵੀਰਤਾ ਨਾਲ ਸਵਾਸਬੀਜ ਨਾਲ ਯੁੱਧ ਕਰਦੀ ਹੈ । ਉਸ ਦੀ ਚੜ੍ਹਾਈ ਅਤੇ ਯੁੱਧ ਦੀ ਵੰਨਗੀ ਵੇਖੋ—

ਇਤ ਦਿਸਿ ਦੂਲਹ ਦੇਈ ਕੁਮਾਰੀ ।
ਸਸਤ੍ਰ ਸਾਜਿ ਰਥਿ ਕਰੀ ਸਵਾਰੀ ।
ਸਸਤ੍ਰਨ ਕਰਿ ਪ੍ਰਨਾਮ ਤਿਹ ਕਾਲਾ ।
ਛਾਡਤ ਭੀ ਰਨ ਬਿਸਿਖ ਕਰਾਲਾ । ੪੧ ।
ਲਗੇ ਬਿਸਿਖ ਜਬ ਅੰਗ ਕਰਾਰੇ ।
ਦਾਨਵ ਭਰੇ ਕੋਪ ਤਬ ਭਾਰੇ ।
ਮੁਖ ਤੇ ਸ੍ਵਾਸ ਸ੍ਰਮਿਤ ਹ੍ਵੈ ਕਾਢੇ ।
ਤਿਨ ਤੇ ਅਮਿਤ ਅਸੁਰ ਰਨ ਬਾਢੇ । ੪੨ ।

ਉਪਰੋਕਤ ਚਰਿਤ੍ਰਾਂ ਤੋਂ ਇਲਾਵਾ ਕਈ ਹੋਰ ਚਰਿਤ੍ਰ ਵੀ ਹਨ ਜਿਨ੍ਹਾਂ ਵਿਚ ਯੁੱਧ ਦਾ ਵਰਣਨ ਮਿਲਦਾ ਹੈ। ਇਸ ਪ੍ਰਕਾਰ ਇਸਤ੍ਰੀਆਂ ਦੇ ਚਰਿਤ੍ਰਾਂ ਵਿਚ ਵੀਰਤਾ ਦਾ ਸਮਾਵੇਸ਼ ਕਰ ਕੇ ਨਵੇਂ ਅੰਦੋਲਨ ਨਾਲ ਸੰਬੰਧਿਤ ਇਸਤ੍ਰੀਆਂ ਦੇ ਮਨਾਂ ਵਿਚ ਵੀ ਯੁੱਧ ਲਈ ਅਨੁਰਾਗ ਦੀ ਭਾਵਨਾ ਭਰੀ ਗਈ ਹੈ।

ਸਾਰਾਂਸ਼ ਇਹ ਕਿ 'ਦਸਮ ਗ੍ਰੰਥ' ਵਿਚ ਪੌਰਾਣਿਕ ਕਥਾਵਾਂ ਜਾਂ ਹੋਰ ਕਈ ਪ੍ਰਕਾਰ ਦੀਆਂ ਇਤਿਹਾਸਿਕ ਜਾਂ ਸਮਾਜਿਕ ਘਟਨਾਵਾਂ ਨੂੰ ਲੈ ਕੇ ਉਨ੍ਹਾਂ ਦੇ ਵੀਰਤਾ ਪੂਰਣ ਪੱਖਾਂ ਨੂੰ ਉਜਾਗਰ ਕੀਤਾ ਗਿਆ ਹੈ। ਪੁਰਾਣਾਂ ਵਿਚ ਜਿਥੇ ਪੁਰਾਣਕਾਰਾਂ ਨੂੰ ਚਰਿਤ੍ਰ-ਨਾਇਕਾਂ ਦੇ ਕੇਵਲ ਉਧਾਰਕ ਜਾਂ ਅਧਿਆਤਮਿਕ ਪੱਖ ਨੂੰ ਉਜਾਗਰ ਕੀਤਾ ਹੈ ਉਥੇ 'ਦਸਮ ਗ੍ਰੰਥ' ਵਿਚ ਉਨ੍ਹਾਂ ਦੇ ਵੀਰ ਪੱਖ ਨੂੰ ਅਧਿਕ ਵਿਸਤਾਰ ਸਹਿਤ ਚਿਤ-ਰਿਆ ਗਿਆ ਹੈ, ਕਿਉਂਕਿ ਉਦੋਂ ਸਾਮਿਅਕ ਆਵਸ਼ਕਤਾ ਅਨੁਸਾਰ ਦੇਸ਼ ਵਾਸੀਆਂ ਵਿਚ ਰਾਸ਼ਟਰ ਕਲਿਆਣ ਲਈ ਵੀਰ ਭਾਵਨਾ ਦਾ ਸੰਚਾਰ ਕਰਨਾ ਸੀ, ਡਰਪੋਕਾਂ ਨੂੰ ਵੀਰ ਬਣਾਉਣਾ ਸੀ, ਜਿਨ੍ਹਾਂ ਨੇ ਤਲਵਾਰ ਨੂੰ ਕਦੇ ਛੋਹਿਆ ਤਕ ਨਹੀਂ ਸੀ, ਉਨ੍ਹਾਂ ਨੂੰ ਯੁੱਧ ਨਾਇਕ ਦੇ ਰੂਪ ਵਿਚ ਸਜਾਣਾ ਸੀ। ਇਸ ਲਈ ਦਸਮ ਗੁਰੂ ਦੇ ਵਸਾਏ ਆਨੰਦਪੁਰ ਅਤੇ ਪਾਂਵਟੇ ਦਾ ਸਾਰਾ ਵਾਤਾਵਰਣ ਹੀ ਯੁੱਧ ਦੇ ਨਗਾੜਿਆਂ ਦੀਆਂ ਧੁਨੀਆਂ ਅਤੇ ਕਵਿਤਾਵਾਂ ਨਾਲ ਗੂੰਜ ਉਠਿਆ ਅਤੇ ਚਿਰਾਂ ਤੋਂ ਪਦ-ਦਲਿਤਾਂ ਦੇ ਮਨ ਵਿਚ ਆਪਣੀ ਸੁਰਖਿਆ ਦੀ ਚਾਹ ਪੈਦਾ ਹੋਈ, ਉਹ ਪੁੱਤਰਾਂ ਤੋਂ ਸੁਪੁੱਤਰ ਬਣੇ ਅਤੇ ਸੰਗਠਿਤ ਹੋ ਕੇ ਉਨ੍ਹਾਂ ਨੇ ਸਦਾ ਲਈ ਮਾਤ੍ਰਿ-ਭੂਮੀ ਦਾ ਕਲੇਸ਼ ਦੂਰ ਕਰ ਦਿੱਤਾ। ਸਚਮੁਚ ਪੌਰਾਣਿਕ ਕਥਾਵਾਂ ਨੇ ਮੁਰਦਿਆਂ ਨੂੰ ਜ਼ਿੰਦਾ ਕਰ ਦਿੱਤਾ, ਅਪਮਾਨਿਤਾਂ ਨੂੰ ਸਨਮਾਨਿਤ ਕਰ ਦਿੱਤਾ। ਰਾਸ਼ਟਰ ਦੇ ਨਵ ਨਿਰਮਾਣ ਅਤੇ ਸੁਤੰਤ੍ਰਤਾ ਦੀ ਪ੍ਰਾਪਤੀ ਵਿਚ ਗੁਰੂ ਜੀ ਦੀ ਬਾਣੀ ਅਤੇ ਉਨ੍ਹਾਂ ਦੇ ਕਵੀਆਂ ਦੇ ਸਾਹਿਤ ਨੇ ਅਪੂਰਵ ਯੋਗ ਦਿੱਤਾ।

# ਵੀਰ ਭਾਵਨਾ

ਨ ਡਰੋ ਅਰਿ ਸੋ ਜਬ ਜਾਇ ਲਰੋ,
ਨਿਸਚੈ ਕਰ ਅਪਨੀ ਜੀਤ ਕਰੋ ।
(ਚੰਡੀ ਚਰਿਤ੍ਰ)

ਸਾਰੇ 'ਦਸਮ ਗ੍ਰੰਥ' ਦੀ ਮੂਲ ਭਾਵਨਾ ਵੀਰ ਰਸ ਨਾਲ ਓਤਪ੍ਰੋਤ ਹੈ । ਉਦੋਂ ਸਭ ਤੋਂ ਵੱਡੀ ਸਮਸਿਆ ਸ਼ਿਥਲ ਜਾਤੀ ਨੂੰ ਵੀਰ ਭਾਵਨਾ ਦੁਆਰਾ ਉਤਸਾਹਿਤ ਕਰਨਾ ਸੀ । ਇਸ ਲਈ 'ਦਸਮ ਗ੍ਰੰਥ' ਵੀਰ ਸਾਹਿਤ ਦਾ ਵਡ-ਮੁਲਾ ਅਤੇ ਅਦੁਤੀ ਗ੍ਰੰਥ ਹੈ । ਪਰ ਇਸ ਗ੍ਰੰਥ ਦੇ ਸਾਰੇ ਆਧਾਰ ਸਾਹਿਤ (ਪੁਰਾਣ ਸਾਹਿਤ) ਦੀ ਮੂਲ ਭਾਵਨਾ ਪੁਜਾਰੀਪਣ ਤੋਂ ਪ੍ਰਭਾਵਿਤ ਹੈ । ਇਸ ਪ੍ਰਤਖ ਵਿਰੋਧ ਨੂੰ ਵੇਖ ਕੇ ਕਈ ਪ੍ਰਕਾਰ ਦੀ ਜਿਗਿਆਸਾ ਪੈਦਾ ਹੁੰਦੀ ਹੈ । ਵਾਸਤਵ ਵਿਚ, ਪੁਰਾਣ ਸਾਹਿਤ ਦੀ ਮੂਲ ਭਾਵਨਾ ਪੁਜਾਰੀਪਣ ਵਾਲੀ ਨਹੀਂ, ਵੀਰਤਾ ਪੂਰਣ ਸੀ । ਯੁਗ ਦੀਆਂ ਪਰਿਸਥਿਤੀਆਂ ਦੇ ਪ੍ਰਭਾਵ ਕਰ ਕੇ ਉਸ ਦਾ ਸਰੂਪ ਵਿਕ੍ਰਿਤ ਹੁੰਦਾ ਰਿਹਾ ਹੈ । ਪਰ ਦਸਮ ਗੁਰੂ ਜੀ ਪੁਰਾਣ ਸਾਹਿਤ ਦੇ ਰਚੇ ਜਾਣ ਦੇ ਮੂਲ ਉਦੇਸ਼ ਤੋਂ ਅਨਜਾਣ ਨਹੀਂ ਸਨ । ਉਨ੍ਹਾਂ ਨੇ ਆਪ ਅਤੇ ਆਪਣੇ ਦਰਬਾਰੀ ਕਵੀਆਂ ਤੋਂ ਪੁਰਾਣ ਸਾਹਿਤ ਦੀ ਉਸੇ ਆਦਿ ਪ੍ਰਵ੍ਰਿਤੀ ਦੀ ਨਵੀਂ ਅਤੇ ਸਮ-ਸਾਮਿਅਕ ਅਭਿਵਿਅਕਤੀ ਕਰਵਾ ਕੇ ਜਨ-ਜੀਵਨ ਵਿਚ ਫਿਰ ਤੋਂ ਉਸਾਰੀ ਵਾਲੀਆਂ ਰੁਚੀਆਂ ਪੈਦਾ ਕੀਤੀਆਂ ਸਨ ।

**ਆਧਾਰ ਕਥਾਵਾਂ ਦੀ ਮੂਲ ਭਾਵਨਾ** : ਪੁਰਾਣਾਂ ਨੂੰ ਰਚਣ ਵਾਲੇ ਸੂਤ ਸਨ । ਪੁਰਾਣ ਪਰੰਪਰਾ ਨੂੰ ਅਗੇ ਚਲਾਣਾ ਅਤੇ ਉਸ ਦੀ ਰਖਿਆ ਕਰਨਾ ਸੂਤਾਂ ਦੀ ਸਭ ਤੋਂ ਵੱਡੀ ਜ਼ਿਮੇਵਾਰੀ ਸੀ । ਸੂਤ ਇਕ ਵਰਣ ਸੰਕ੍ਰਿਤ ਜਾਤੀ ਸੀ । ਪੁਰਾਤਨ ਕਾਲ ਵਿਚ ਰਾਜ ਘਰਾਣਿਆਂ ਅਦਰ ਉਨ੍ਹਾਂ ਨੂੰ ਮਹੱਤਵ ਪੂਰਣ ਕੰਮਾਂ ਤੇ ਲਗਾਇਆ ਜਾਂਦਾ ਸੀ । ਬ੍ਰਾਹਮਣ ਗ੍ਰੰਥਾਂ ਵਿਚ ਉਨ੍ਹਾਂ ਨੂੰ ਰਾਜਸੀ ਦੂਤ, ਭਟ ਅਤੇ ਘੋੜਿਆਂ ਦਾ ਸੁਆਮੀ ਮੰਨਿਆ ਗਿਆ ਹੈ । ਨਾਲੇ, ਉਨ੍ਹਾਂ ਦੀ ਗਿਣਤੀ ਰਾਜ ਦੇ ਮੁੱਖ ਅਧਿਕਾਰੀਆਂ ਵਿਚ ਹੁੰਦੀ ਸੀ । ਉਹ ਰਾਜਦੂਤ ਦਾ ਕੰਮ ਨਿਭਾਉਣ ਵਿਚ ਨਿਪੁਣ ਸਮਝੇ ਜਾਂਦੇ ਸਨ । ਰਾਮਾਇਣ (ਯੁੱਧ ਕਾਂਡ/੭੮/੮) ਵਿਚ ਉਨ੍ਹਾਂ ਨੂੰ ਰਥ-ਵਾਹਕ ਦੇ ਰੂਪ ਵਿਚ ਚਿਤਰਿਆ ਗਿਆ ਹੈ । ਮਹਾਭਾਰਤ (ਅਨੁਸ਼ਾਸਨ ਪਰਵ/੪੮) ਵਿਚ ਉਨ੍ਹਾਂ ਦਾ ਪ੍ਰਮੁਖ ਕਿੱਤਾ ਰਾਜਿਆਂ ਦੀ ਉਸਤਤ ਕਰਨਾ ਹੈ । ਪੁਰਾਣਾਂ ਅਨੁਸਾਰ ਸੂਤ ਜਾਤਿ ਨੂੰ

ਦੇਵਤਿਆਂ, ਰਿਸ਼ੀਆਂ ਅਤੇ ਰਾਜਕੁਮਾਰਾਂ ਦੇ ਯਸ਼ਗਾਨ ਲਈ ਪੈਦਾ ਕੀਤਾ ਗਿਆ ਸੀ ਅਤੇ ਉਸ ਦੀ ਨਿਯੁਕਤੀ ਇਤਿਹਾਸਿਕ ਅਤੇ ਉਪਾਖਿਆਨਕ ਪਰੰਪਰਾਵਾਂ ਦੀ ਰਖਿਆ ਦੇ ਕੰਮ ਤੇ ਕੀਤੀ ਗਈ ਸੀ। ਉਹ ਵੇਦ ਬਾਣੀ ਨੂੰ ਛਡ ਕੇ ਬਾਕੀ ਸਾਰੇ ਸ਼ਾਸਤ੍ਰਾਂ ਦੇ ਪਾਰਦਰਸ਼ੀ ਵਿਦਵਾਨ ਸਨ। ਇਸ ਪ੍ਰਕਾਰ ਸਿੱਧ ਹੁੰਦਾ ਹੈ ਕਿ ਸਮਾਜ ਵਿਚ ਕਸ਼ਤ੍ਰੀ ਤੇਜ ਨੂੰ ਕਾਇਮ ਰਖਣਾ ਅਤੇ ਇਤਿਹਾਸਿਕ ਪਰੰਪਰਾ ਨੂੰ ਜਾਰੀ ਰਖਣਾ ਸੂਤਾਂ ਦਾ ਪ੍ਰਮੁਖ ਅਤੇ ਵਿਵਸਾਇਕ ਉਦੇਸ਼ ਸੀ। ਪਰ ਸਮੇਂ ਦੇ ਪਰਿਵਰਤਨ ਦੇ ਨਾਲ ਨਾਲ ਸੂਤਾਂ ਦਾ ਵੀ ਗੌਰਵ ਘਟਦਾ ਗਿਆ। ਅਤੇ, ਹੌਲੇ ਹੌਲੇ ਪੁਜਾਰੀ ਭਾਵਨਾ ਵਧਦੀ ਗਈ। ਫਲਸਰੂਪ, ਸਮਾਜ ਦਾ ਕਸ਼ਤ੍ਰੀ ਤੇਜ ਅਤੇ ਤ੍ਰਾਣ ਘਟਦੇ ਗਏ। ਕੇਂਦਰੀ ਹਿੰਦੂ ਰਾਜ ਨਸ਼ਟ ਹੋ ਗਿਆ। ਪੁਰਾਣ ਸੂਤਾਂ ਤੋਂ ਨਿਕਲ ਕੇ ਮੰਦਿਰਾਂ ਅਤੇ ਤੀਰਥਾਂ ਤੇ ਰਹਿਣ ਵਾਲੇ ਪਰੋਹਿਤਾਂ ਅਤੇ ਬ੍ਰਾਹਮਣਾਂ ਪਾਸ ਪਹੁੰਚ ਗਏ। ਪੁਜਾਰੀਪਣ ਦੀਆਂ ਪ੍ਰਵ੍ਰਿਤੀਆਂ ਅਤੇ ਤੀਰਥ ਯਾਤ੍ਰਾ ਦੇ ਪ੍ਰਸੰਗਾਂ ਨਾਲ ਇਹ ਭਰੇ ਜਾਣ ਲਗ ਪਏ। ਰਾਜਕੁਮਾਰਾਂ ਦੀ ਵੰਸ਼ ਪਰੰਪਰਾ ਸੰਬੰਧੀ ਸਾਮਗ੍ਰੀ ਇਨ੍ਹਾਂ ਵਿਚ ਲੁਪਤ ਹੋਣ ਲਗ ਗਈ। ਫਲਸਰੂਪ, ਪੁਰਾਣ ਪ੍ਰਾਚੀਨ ਰਾਜਿਆਂ ਦੇ ਵੰਸ਼ ਵਰਣਨ ਅਤੇ ਉਨ੍ਹਾਂ ਦੀ ਸੂਰਵੀਰਤਾ ਦੇ ਪ੍ਰਸੰਗਾਂ ਦੇ ਸੰਗ੍ਰਹਿ ਨ ਰਹੇ, ਉਹ ਆਪਣੀ ਮੂਲ ਭਾਵਨਾ ਦੇ ਰੂਪ ਨੂੰ ਗੰਵਾ ਬੈਠੇ। ਦਸਮ ਗੁਰੂ ਅਤੇ ਉਨ੍ਹਾਂ ਦੇ ਦਰਬਾਰੀ ਕਵੀਆਂ ਦੁਆਰਾ ਪੁਰਾਣ ਕਥਾਵਾਂ ਦਾ ਪੁਨਰ ਨਿਰਮਾਣ ਉਨ੍ਹਾਂ ਦੀ ਉਪਲਬਧ ਭਾਵਨਾ ਅਨੁਸਾਰ ਨਹੀਂ ਹੋਇਆ, ਸਗੋਂ ਵੀਰਤਾ ਦੀ ਮੂਲ ਪ੍ਰਵਿਤੀ ਦੇ ਅਨੁਕੂਲ ਹੋਇਆ ਹੈ।

**ਦਸਮ ਗ੍ਰੰਥ ਦੀ ਮੂਲ ਭਾਵਨਾ :** 'ਦਸਮ ਗ੍ਰੰਥ ਦੀਆਂ ਲਗਭਗ ਸਾਰੀਆਂ ਰਚਨਾਵਾਂ ਦੀ ਮੂਲ ਭਾਵਨਾ ਵੀਰਤਾਪੂਰਣ ਹੈ ਕਿਉਂਕਿ ਇਨ੍ਹਾਂ ਵਿਚ ਅਧਿਕਤਰ ਯੁੱਧ ਵਰਣਨ ਹੈ ਅਤੇ ਉਸ ਵਿਚੋਂ ਵੀ ਸੰਘਰਸ਼ ਅਤੇ ਸਮਾਧਾਨ ਪੱਖਾਂ ਦਾ ਵਰਣਨ ਅਧਿਕ ਹੈ। ਇਹ ਸਾਰੀ ਪ੍ਰਵ੍ਰਿਤੀ ਕਸ਼ਤ੍ਰੀ ਤੇਜ ਦੇ ਅਨੁਕੂਲ ਹੈ। ਕਵੀਵਰ ਦਾ ਦਾਅਵਾ ਵੀ ਅਜੇਹਾ ਹੀ ਹੈ। ਉਹ ਆਪਣੇ ਆਪ ਨੂੰ ਛਤ੍ਰੀ ਦਾ ਪੁੱਤਰ ਮੰਨਦਾ ਹੈ, ਬ੍ਰਾਹਮਣ ਦਾ ਨਹੀਂ। ਉਹ ਤਪ ਆਦਿ ਇਸ ਕਰ ਕੇ ਨਹੀਂ ਕਰਦਾ ਕਿਉਂਕਿ ਉਸ ਨੂੰ ਉਨ੍ਹਾਂ ਦੇ ਕਰਨ ਦੀ ਵਿਧੀ ਨਹੀਂ ਆਉਂਦੀ। ਅਤੇ, ਆਪਣੇ ਇਸ਼ਟ ਨੂੰ ਤਿਆਗ ਕੇ ਘਰ ਦੇ ਕੰਮਾਂ ਵਿਚ ਰੁਚੀ ਰਖਣਾ ਵੀ ਉਸ ਦੇ ਵਸ ਦੀ ਗੱਲ ਨਹੀਂ ਹੈ। ਉਹ ਤਾਂ ਇਸ਼ਟਦੇਵ ਅਗੇ ਪ੍ਰਾਰਥਨਾ ਕਰਦਾ ਹੈ ਕਿ ਜਦੋਂ ਮੇਰਾ ਮਰਣ ਅਵਸਰ ਆ ਜਾਵੇ ਤਾਂ ਇਹੀ ਵਰ ਦਿਓ ਕਿ ਰਣ ਵਿਚ ਜੂਝ ਮਰਾਂ—

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ,
ਕੈ ਤਪੁ ਆਵਤ ਹੈ ਜੁ ਕਰੋ।
ਅਰੁ ਅਉਰ ਜੰਜਾਰ ਜਿਤੋ ਗ੍ਰਹ ਕੋ,
ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ।
ਅਬ ਰੀਝਕੈ ਦੇਹੁ ਵਹੈ ਹਮ ਕਉ,

ਅਉਰ ਸੁਨੋ ਕਛੁ ਜੋਗ ਬਿਖੈ,
ਕਹਿ ਕਉਨ ਇਤੋ ਤਪ ਕੈ ਤਨੁ ਤਾਵੈ ।
ਜੂਝ ਮਰੋ ਰਨ ਮੈ ਤਜਿ ਭੈ,
ਤੁਮ ਤੇ ਪ੍ਰਭ ਸਯਾਮ ਇਹੈ ਬਰੁ ਪਾਵੈ । ੧੯੦੧ ।
(ਦਸਮ ਗ੍ਰੰਥ, ਪੰਨਾ ੪੯੫)

(੩) ਦੇਹ ਸਿਵਾ ਬਰ ਮੋਹਿ ਇਹੈ,
ਸੁਭ ਕਰਮਨ ਤੇ ਕਬਹੂੰ ਨ ਟਰੋ ।
ਨ ਡਰੋ ਅਰਿ ਸੋ ਜਬ ਜਾਇ ਲਰੋ,
ਨਿਸਚੈ ਕਰ ਅਪਨੀ ਜੀਤ ਕਰੋ ।
ਅਰੁ ਸਿਖ ਹੋ ਆਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋ ।
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੋ । ੨੩੧ ।
(ਦਸਮ ਗ੍ਰੰਥ, ਪੰਨਾ ੯੯)

'ਦਸਮ ਗ੍ਰੰਥ' ਵਿਚ ਕੇਵਲ ਉਸ ਬੰਦੇ ਦੇ ਜੀਵਨ ਨੂੰ ਸ੍ਰੇਸ਼ਠ ਸਮਝਿਆ ਗਿਆ ਹੈ ਜਿਸ ਦੇ ਹਿਰਦੇ ਵਿਚ ਸਦਾ ਯੁੱਧ ਦੀ ਭਾਵਨਾ ਪ੍ਰਬਲ ਰੂਪ ਵਿਚ ਰਹਿੰਦੀ ਹੋਵੇ—

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ।
ਦੇਹ ਅਨਿਤ ਨ ਨਿਤ ਰਹੈ,
ਜਸੁ ਨਾਵ ਚੜੈ ਭਵਸਾਗਰ ਤਾਰੈ ।
ਧੀਰਜ ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉ ਉਜੀਆਰੈ ।
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ,
ਕਾਤਰਤਾ ਕੁਤਵਾਰ ਬੁਹਾਰੈ । ੨੪੯੨ ।
(ਦਸਮ ਗ੍ਰੰਥ, ਪੰਨਾ ੫੭੦)

ਸਾਰਾਂਸ਼ ਇਹ ਕਿ 'ਦਸਮ ਗ੍ਰੰਥ' ਦੀ ਮੂਲ ਭਾਵਨਾ ਵੀਰ ਭਾਵਨਾ ਹੈ । ਇਸ ਦੀ ਪੰਕਤੀ ਪੰਕਤੀ ਤੋਂ ਯੁੱਧ ਦੀ ਧੁਨੀ ਸੁਣੀਂਦੀ ਹੈ ਅਤੇ ਇਸ ਦਾ ਅੱਖਰ ਅੱਖਰ ਵੀਰ ਭਾਵਨਾ ਨਾਲ ਸਰਾਬੋਰ ਹੈ । ਹਰ ਇਕ ਰਚਨਾ ਵਿਚ ਕਵੀ ਦੀ ਕਲਾ ਦਾ ਸਿਖਰ ਹੀ ਉਥੇ ਹੈ ਜਿਥੇ ਉਹ ਵੀਰ ਭਾਵਨਾ ਨੂੰ ਪ੍ਰਗਟ ਕਰਦਾ ਹੋਇਆ ਯੁੱਧ ਦਾ ਵਰਣਨ ਕਰਦਾ ਹੈ । ਰਾਸ਼ਟਰ ਦੇ ਕਲਿਆਣ ਅਤੇ ਸੁਤੰਤ੍ਰਤਾ ਦੀ ਪ੍ਰਾਪਤੀ ਲਈ ਅਜੇਹੀ ਭਾਵਨਾ ਦਾ ਪ੍ਰਗਟਾਵਾ ਸਚਮੁਚ ਦੇਸ਼ ਦੇ ਹਿਤ ਲਈ ਅਪਾਰ ਸੂਝ ਰਖਣ ਵਾਲੇ ਕਿਸੇ ਮਹਾਨ ਮਸਤਕ ਦੀ

ਉਪਜ ਹੈ ਜਿਸ ਨੇ ਫਿਰ ਤੋਂ ਦੇਸ ਵਾਸੀਆਂ ਵਿਚ ਕਸ਼ਤ੍ਰੀ ਤੇਜ ਪ੍ਰਵਾਹਮਾਨ ਕਰ ਦਿੱਤਾ ਅਤੇ ਜਣੇ ਕਣੇ ਨੂੰ ਕ੍ਰਿਪਾਣ ਪਕੜਾ ਕੇ ਦੇਸ਼ ਦਾ ਅਮਰ ਸੈਨਾਨੀ ਬਣਾ ਦਿੱਤਾ।

**ਵੀਰ ਰਸ ਦਾ ਮਹੱਤਵ** : ਸਾਹਿਤ ਦੇ ਪ੍ਰਸਿੱਧ ਨੌਂ ਰਸਾਂ ਵਿਚੋਂ ਵੀਰ ਰਸ ਇਕ ਮਹੱਤਵ-ਪੂਰਣ ਰਸ ਹੈ। ਸਾਹਿਤ ਦਰਪਣਕਾਰ ਨੇ ਤਾਂ ਵੀਰ ਰਸ ਨੂੰ ਸ਼ਿਰੋਮਣੀ ਰਸ ਮੰਨਿਆ ਹੈ। ਇਸ ਦਾ ਕਾਰਣ ਇਹ ਪੇਸ਼ ਕੀਤਾ ਗਿਆ ਹੈ ਕਿ ਸ਼ਿੰਗਾਰ, ਹਾਸ੍ਯ ਆਦਿ ਰਸ ਸ਼ਾਂਤੀ ਜਾਂ ਵਿਹਲ ਦੇ ਸਮੇਂ ਦੇ ਰਸ ਹਨ। ਵੀਰ ਰਸ ਦਾ ਸਥਾਈ ਭਾਵ 'ਉਤਸਾਹ' ਹੈ। ਜਦ ਤਕ ਕਿਸੇ ਕਰਮ ਜਾਂ ਭਾਵ ਦੇ ਮੂਲ ਵਿਚ ਉਤਸਾਹ ਦੇ ਬੀਜ ਨਹੀਂ ਹਨ, ਤਦ ਤਕ ਉਸ ਦੀ ਉਚਿਤ ਢੰਗ ਨਾਲ ਸੰਪੂਰਣਤਾ ਸੰਭਵ ਨਹੀਂ। ਇਸ ਲਈ ਵੀਰ ਰਸ ਸਭ ਰਸਾਂ ਦਾ ਮੂਲ ਰਸ ਹੈ। ਵਿਯੋਗੀ ਹਰੀ ਨੇ ਸਚ ਹੀ ਕਿਹਾ ਹੈ ਕਿ ਮੈ ਸ਼ਿੰਗਾਰ ਰਸ ਦੀ ਕੋਮਲ ਅਤੇ ਮਨੋਹਰ ਮਧੁਰਤਾ ਨੂੰ ਕੀ ਕਰਾਂ ਜੋ ਤੇਜ ਤੋਂ ਸੁੰਨੀ ਹੈ, ਕਿਉਂਕਿ ਕਮਲ ਵਰਗੀਆਂ ਸੁੰਦਰ ਅੱਖਾਂ ਵੀ ਜੋਤੀ ਤੋਂ ਬਿਨਾ ਸੁਸ਼ੋਭਿਤ ਨਹੀਂ ਹੁੰਦੀਆਂ––

ਕਹਾਂ ਕਰੋ ਮਾਧੁਰਯ ਲੈ,
ਮ੍ਰਿਦੁਲ ਮੰਜੁ ਬਿਨੁ ਓਜ।
ਦਿਪੈਂ ਨ ਜ੍ਯੋਤਿ ਪ੍ਰਕਾਸ਼ ਬਿਨ,
ਸੁੰਦਰ ਨੈਨ ਸਰੋਜ। ੧੦। (ਵੀਰ ਸਤਸਈ)

'ਉਤਸਾਹ' ਉਹ ਸਾਹਸ ਹੈ ਜੇਹੜਾ ਮਨੁਖ ਨੂੰ ਔਖੇ ਤੋਂ ਔਖੇ ਕਾਰਜ, ਵਿਸ਼ੇਸ਼ ਤੌਰ ਤੇ ਲੋਕ ਕਲਿਆਣ ਦੇ ਕਾਰਜ, ਵਿਚ ਆਨੰਦ ਸਹਿਤ ਪ੍ਰਵ੍ਰਿਤ ਕਰਦਾ ਹੈ। ਇਸ ਉਤਸਾਹ ਦੇ ਪਿਛੇ ਲੋਕ ਕਲਿਆਣ ਲਈ ਆਤਮ-ਉਤਸਰਗ ਦੀ ਭਾਵਨਾ ਰਹਿੰਦੀ ਹੈ। 'ਦਸਮ ਗ੍ਰੰਥ' ਦੀ ਵੀ ਮੂਲ ਭਾਵਨਾ 'ਧਰਮ-ਯੁੱਧ' ਅਤੇ ਰਾਸ਼ਟਰੀ ਕਲਿਆਣ ਦੀ ਹੈ। ਕੁਝ ਵਿਦਵਾਨਾਂ ਨੇ ਵੀਰ ਰਸ ਦੇ ਤਿੰਨ ਅਤੇ ਕੁਝ ਨੇ ੪ ਭੇਦ ਮੰਨੇ ਹਨ––ਯੁੱਧ ਵੀਰ, ਧਰਮ ਵੀਰ, ਦਾਨ ਵੀਰ ਅਤੇ ਦਯਾ ਵੀਰ। ਇਨ੍ਹਾਂ ਸਾਰੇ ਭੇਦਾਂ ਵਿਚੋਂ ਯੁੱਧ ਵੀਰ ਸਰਬ ਪ੍ਰਮੁਖ ਹੈ। ਇਸ ਵਿਚ ਕਰਮ ਦੇ ਕਈ ਰੂਪ ਸਾਹਮਣੇ ਆਉਂਦੇ ਹਨ, ਪਰਿਸਥਿਤੀਆਂ ਦੀ ਅਧਿਕਤਾ ਅਤੇ ਵੀਰ ਰਸ ਦੇ ਸਾਰੇ ਅੰਗਾਂ ਉਪਾਂਗਾਂ ਅਤੇ ਸੰਚਾਰੀ ਭਾਵਾਂ ਦੇ ਇਸੇ ਰੂਪ ਵਿਚ ਦਰਸ਼ਨ ਹੁੰਦੇ ਹਨ। ਭਾਵ ਦੇ ਵਿਸਤਾਰ ਵਜੋਂ ਇਸ ਦਾ ਨਾਇਕ ਸ਼ਿੰਗਾਰ ਰਸ ਦੇ ਨਾਇਕ ਤੋਂ ਘਟ ਨਹੀਂ ਮੰਨਿਆ ਜਾ ਸਕਦਾ। ਯੁੱਧ ਵੀਰ ਵਿਚ ਲੜਨ ਦੀ ਪ੍ਰਵ੍ਰਿਤੀ ਹੁੰਦੀ ਹੈ। ਬਾਕੀ ਰਸਾਂ ਦੇ ਨਾਇਕ ਮ੍ਰਿਤੂ ਨੂੰ ਸਵੀਕਾਰ ਕਰਦੇ ਹਨ, ਯੁੱਧ ਵੀਰ ਮੌਤ ਨੂੰ ਜਿਤਣ ਵਿਚ ਆਪਣਾ ਉਤਸਾਹ ਵਿਖਾਂਦਾ ਹੈ। ਇਸੇ ਕਰ ਕੇ ਇਸ ਦਾ ਪ੍ਰਭਾਵ ਬਹੁਤ ਗੰਭੀਰ ਪੈਂਦਾ ਹੈ।

'ਜਿਤਣ ਵਾਲਾ ਵੀਰ ਯੋਧਾ' ਅਤੇ 'ਜਿਤਿਆ ਜਾਣ ਵਾਲਾ' (ਵੈਰੀ) ਵੀਰ ਰਸ ਦੇ ਕ੍ਰਮਵਾਰ ਆਸ਼੍ਰਯ ਅਤੇ ਆਲੰਬਨ ਹਨ। ਵੈਰੀ ਦੇ ਧਨ ਅਤੇ ਦੌਲਤ, ਉਸ ਦੀਆਂ ਸ਼ਕਤੀ-ਪਰਕ ਚੇਸ਼ਟਾਵਾਂ, ਗਰਵ-ਉਕਤੀਆਂ ਆਦਿ ਉੱਦੀਪਨ ਹਨ। ਯੋਧੇ

ਦੇ ਮੁਖੜੇ ਤੇ ਲਾਲੀ ਦਾ ਛਾ ਜਾਣਾ, ਅੱਖਾਂ ਦਾ ਲਾਲ ਹੋਣਾ, ਦੰਦਾਂ ਦਾ ਪੀਸਣਾ, ਹੋਠਾਂ ਦਾ ਚਬਾਣਾ, ਡੌਲਿਆਂ ਦਾ ਫਰਕਣਾ, ਆਸ਼ਯ ਦੀਆਂ ਉਕਤੀਆਂ ਆਦਿ ਇਸ ਰਸ ਦੇ ਅਨੁਭਾਵ ਹਨ। ਗਰਵ, ਉਲਾਸ, ਆਵੇਗ ਆਦਿ ਇਸ ਦੇ ਸੰਚਾਰੀ ਭਾਵ ਹਨ।

**ਧਰਮ ਵੀਰ** : 'ਦਸਮ ਗ੍ਰੰਥ' ਦਾ ਵੀਰਤਾ-ਪੂਰਣ ਸਾਹਿਤ ਇਕਦਮ ਯੁੱਧ ਅਤੇ ਖ਼ਾਸ ਤੌਰ ਤੇ ਘੋਰ ਯੁੱਧ ਨਾਲ ਭਰਪੂਰ ਸਾਹਿਤ ਹੈ। ਇਸ ਵਿਚ ਸਰਬਤ੍ਰ ਯੁੱਧ-ਵੀਰਾਂ ਦੇ ਅਪਾਰ ਉਤਸਾਹ ਅਤੇ ਅਦਮਜ ਸਾਹਸ ਦੇ ਦਰਸ਼ਨ ਹੁੰਦੇ ਹਨ। ਵੀਰ ਰਸ ਦੇ ਬਾਕੀ ਭੇਦਾਂ ਦਾ ਇਥੇ ਬਹੁਤ ਘਟ ਚਿਤ੍ਰਣ ਹੋਇਆ ਹੈ। ਧਰਮ ਲਈ ਆਪਣਾ ਸਰਵਸ੍ਵ ਵਾਰਨ ਵਾਲੇ ਧਰਮ ਵੀਰ ਮੰਨੇ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਦਾ ਆਪਣਾ 'ਉਦਾਹਰਣ ਧਰਮ ਵੀਰ ਦਾ ਪ੍ਰਮਾਣਿਕ ਉਦਾਹਰਣ ਹੈ। ਉਨ੍ਹਾਂ ਨੇ ਆਪਣਾ ਸਭ ਕੁਝ ਧਰਮ ਨਿਮਿਤ ਅਰਪਿਤ ਕਰ ਦਿੱਤਾ ਸੀ। ਤੀਜੇ ਅਧਿਆਇ ਵਿਚ ਇਸ ਸੰਬੰਧੀ ਵਿਸਤਾਰ ਸਾਹਿਤ ਚਾਨਣਾ ਪਾਇਆ ਜਾ ਚੁਕਿਆ ਹੈ। ਧਰਮ ਵੀਰ ਦਾ ਇਕ ਹੋਰ ਉਦਾਹਰਣ ਗੁਰੂ ਤੇਗ ਬਹਾਦੁਰ ਜੀ ਦੇ ਧਰਮ ਨਿਮਿਤ ਕੀਤੇ ਆਤਮ-ਉਤਸਰਗ ਤੋਂ ਸਹਿਜ ਹੀ ਪ੍ਰਾਪਤ ਹੋ ਸਕਦਾ ਹੈ। 'ਅਪਨੀ ਕਥਾ' ਵਿਚ ਲਿਖਿਆ ਹੈ—

ਤਿਲਕ ਜੰਞੂ ਰਾਖਾ ਪ੍ਰਭ ਤਾਕਾ।
ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ।
ਸੀਸੁ ਦੀਆ ਪਰੁ ਸੀ ਨ ਉਚਰੀ।੧੩।
**ਧਰਮ ਹੇਤ ਸਾਕਾ ਜਿਨਿ ਕੀਆ।**
**ਸੀਸੁ ਦੀਆ ਪਰੁ ਸਿਰਰੁ ਨ ਦੀਆ।...**
ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭਪੁਰ ਕੀਯਾ ਪਯਾਨ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।੧੫।
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ।੧੬

(ਦਸਮ ਗ੍ਰੰਥ, ਪੰਨਾ ੫੪)

**ਯੁੱਧ ਵੀਰ** : ਯੁੱਧ ਵੀਰ ਲਈ ਯੁੱਧ ਭੈ ਦਾ ਕਾਰਣ ਨਹੀਂ, ਖੇਡ ਅਤੇ ਤਮਾਸ਼ਾ ਹੈ, ਮੌਜ ਮੇਲਾ ਹੈ। ਰਾਸ਼ਟਰ ਅਤੇ ਸਮਾਜ ਵਿਚ ਤਦ ਸ਼ਿਥਲਤਾ ਅਤੇ ਨਿਰਾਸ਼ਾ ਪਸਰਦੀ ਹੈ, ਜਦੋਂ ਦੇਸ਼ ਦੇ ਵਾਸੀ ਯੁੱਧ-ਕਰਮ ਤੋਂ ਭੈਭੀਤ ਹੋ ਕੇ ਤਿਆਗੀ ਬਣ ਬਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇਸ਼ ਵਿਚ ਅਜੇਹੀ ਹੀ ਹਾਲਤ ਸੀ। ਦੇਸ਼ ਵਿਦੇਸ਼ੀ ਜ਼ਾਲਮਾਂ ਦੇ ਰਹਿਮ ਕਰਮ ਤੇ ਨਿਰਭਰ ਸੀ। ਜਨਤਾ ਦੁਖੀ ਸੀ ਅਤੇ ਉਸ ਦੀ ਰਖਿਆ ਕਰਨ ਵਾਲਾ ਕੋਈ ਦਿਸਦਾ ਨਹੀਂ ਸੀ। ਉਦੋਂ ਦਾਨ ਵੀਰ ਅਤੇ ਦਯਾ

ਵੀਰ ਦੀ ਇਤਨੀ ਆਵਸ਼ਕਤਾ ਨਹੀਂ ਸੀ, ਜਿਤਨੀ ਕਿ ਰਾਸ਼ਟਰ ਅਤੇ ਦੇਸ਼ ਦੀ ਸੁਤੰਤ੍ਰਤਾ ਅਤੇ ਧਰਮ ਦੀ ਰਖਿਆ ਲਈ ਧਰਮ ਵੀਰ ਅਤੇ ਯੁੱਧ ਵੀਰ ਦੀ। ਇਸ ਲਈ ਯੁੱਧ ਪ੍ਰਤਿ ਅਨੁਰਾਗ ਦੀ ਭਾਵਨਾ ਪੈਦਾ ਕਰਨਾ ਉਸ ਸਮੇਂ ਦੀ ਪਰਮ ਆਵਸ਼ਕਤਾ ਸੀ। ਲੋਕ ਨਿਰ-ਉਤਸਾਹੀ ਹੋ ਚੁਕੇ ਸਨ। ਜਦ ਤਕ ਜਨਤਾ ਦਾ ਮਨ ਉਤਸਾਹ ਨਾਲ ਨਹੀਂ ਭਰਦਾ ਤਦ ਤਕ ਯੁੱਧ ਵਿਚ ਨਿਤਰਨ ਅਤੇ ਉਸ ਪ੍ਰਤਿ ਮੋਹ ਰਖਣ ਦਾ ਪ੍ਰਸ਼ਨ ਹੀ ਨਹੀਂ ਉਠ ਸਕਦਾ। ਇਸ ਲਈ ਯੁੱਧ ਬਾਰੇ ਪ੍ਰਚਲਿਤ ਸੰਕਲਪ, ਜੋ ਭੈ ਉਤਪੰਨ ਕਰਨ ਵਾਲਾ ਸੀ, ਨੂੰ ਬਦਲਣਾ ਸੀ। ਜਨਤਾ ਨੂੰ ਦਸਣਾ ਸੀ ਕਿ ਯੁੱਧ ਭੈ-ਦਾਇਕ ਜਾਂ ਪੀੜਕ ਨਹੀਂ, ਇਕ ਖੇਡ ਹੈ, ਨਾਚ ਹੈ, ਮੈਖਾਨਾ ਹੈ। ਇਹ ਸੁਖਦ, ਮਨੋਰੰਜਕ ਅਤੇ ਆਕਰਸ਼ਕ ਕਾਰਜ ਹੈ। ਇਸ ਲਈ 'ਦਸਮ ਗ੍ਰੰਥ' ਵਿਚ ਉਪਮਾਵਾਂ, ਉਤਪ੍ਰੇਖਿਆਵਾਂ ਅਤੇ ਰੂਪਕਾਂ ਦੁਆਰਾ ਯੁੱਧ ਨੂੰ ਫਾਗ, ਵਿਆਹ, ਨਾਚ ਘਰ, ਮੈਖਾਨਾ, ਖੇਡ, ਵਰਸ਼ਾ, ਨਦੀ, ਸਾਗਰ ਆਦਿ ਦੇ ਰੂਪ ਵਿਚ ਚਿਤਰਿਆ ਗਿਆ ਹੈ। ਇਸ ਸੰਬੰਧੀ ਕੁਝਕੁ ਉਦਾ-ਹਰਣ ਇਹ ਹਨ—

**ਯੁੱਧ ਵਿਆਹ ਦੇ ਰੂਪ ਵਿਚ:**

(੧) ਰੰਗੇ ਸ੍ਰੋਣ ਐਸੇ।
ਚੜੇ ਬਜਾਹ ਜੈਸੇ। (ਪੰਨਾ ੧੯੫/ਛੰਦ ੮੬)

(੨) ਧੂਹਿ ਕਿਰਪਾਣਾਂ ਤਿਖੀਆਂ ਨਾਲ ਲੋਹੂ ਧੋਈਆਂ।
ਹੂਰਾਂ ਸ੍ਰਣਵਤਬੀਜ ਨੂੰ ਘਤਿ ਘੇਰਿ ਖਲੋਈਆਂ।
ਲਾੜਾ ਦੇਖਨ ਲਾੜੀਆਂ ਚਉਗਿਰਦੇ ਹੋਈਆਂ। (੧੨੫/੪੨)

**ਯੁੱਧ ਫਾਗ ਦੇ ਰੂਪ ਵਿਚ:**

(੧) ਤਜ ਤ੍ਰਾਸ ਕਰਤ ਪ੍ਰਹਾਰ।
ਜਨ ਖੇਲੇ ਭਾਗ ਧਮਾਰ।(੫੯੦/੩੦੬)

(੨) ਭਰੇ ਬਸਤ੍ਰ ਲੋਹੂ ਜਨੋ ਫਾਗ ਖੇਲੇ। (੧੯੫/੪੦)

ਹੇਠ ਲਿਖੇ ਰੂਪਕ ਵਿਚ ਯੁੱਧ ਦੀ ਕ੍ਰਿਆ ਅਤੇ ਫਾਗ ਦੀ ਕ੍ਰਿਆ ਦਾ ਸਮਨਵੈ ਕਰ ਦਿੱਤਾ ਗਿਆ ਹੈ—

ਬਾਨ ਚਲੈ ਤੇਈ ਕੰਕੁਮ ਮਾਨਹੁ,
ਮੂਠ ਗੁਲਾਲ ਕੀ ਸਾਂਗ ਪ੍ਰਹਾਰੀ।
ਢਾਲ ਮਨੋ ਡਫ ਮਾਲ ਬਨੀ,
ਹਥ ਨਾਲ ਬੰਦੂਕ ਛੁਟੇ ਪਿਚਕਾਰੀ।
ਸ੍ਰਉਨ ਭਰੇ ਪਟ ਬੀਰਨ ਕੇ,
ਉਪਮਾ ਜਨ ਘੋਰਕੈ ਕੇਸਰ ਡਾਰੀ।
ਖੇਲਤ ਫਾਗ ਕਿ ਬੀਰ ਲਰੈ,
ਨਵਲਾ ਸੀ ਲੀਏ ਕਰਵਾਰ ਕਟਾਰੀ। ੧੩੮੫।

(ਦਸਮ ਗ੍ਰੰਥ, ਪੰਨਾ ੪੩੫)

**ਯੁੱਧ ਨਾਚ-ਘਰ ਦੇ ਰੂਪ ਵਿਚ:**

ਮਾਰ ਹੀ ਮਾਰ ਅਲਾਪ ਉਚਾਰਤ,
ਦੁੰਦਭ ਢੋਲ ਮ੍ਰਿਦੰਗ ਅਪਾਰਾ ।
ਸਤ੍ਰਨ ਕੇ ਸਿਰ ਅਤ੍ਰ ਤਰਾਕ ਲਗੈ,
ਤਿਹਿ ਤਾਲਨ ਕੋ ਠਨਕਾਰਾ ।
ਜੂਝਿ ਗਿਰੇ ਧਰਿ ਰੀਝਕੈ ਦੇਤ ਹੈ,
ਪ੍ਰਾਨਨ ਦਾਨ ਬਡੇ ਰਿਝਵਾਰਾ ।
ਨਿਰਤ ਕਰੈ ਨਟ ਕੋਪ ਲਰੈ ਭਟ,
ਜੁਧ ਕੀ ਠਉਰ ਕਿ ਨਿਰਤ ਅਖਾਰਾ । (੪੩੬/੧੩੮੮)

**ਯੁੱਧ ਮੈਖਾਨੇ ਦੇ ਰੂਪ ਵਿਚ :**

ਜੰਗ ਭਯੋ ਜਿਹ ਠਉਰ ਨਿਸੰਗ,
ਸੁ ਛੂਟਤ ਭੇ ਦੁਹੂ ਓਰ ਤੇ ਭਾਲੇ ।
ਘਾਇਨ ਲਾਗ ਭਜੇ ਭਟ ਯੌ,
ਮਨੋ ਖਾਇ ਚਲੇ ਗ੍ਰਹ ਕੇ ਸੁਨਿਵਾਲੇ ।
ਬੀਰ ਫਿਰੈ ਅਤਿ ਘੂਮਤਿ ਹੀ,
ਸੁ ਮਨੋ ਅਤਿ ਪੀ ਮਦਰਾ ਮਤਵਾਲੇ ।
ਬਾਸਨ ਤੇ ਧਨ ਅਉਰ ਨਿਖੰਗ,
ਫਿਰੈ ਰਨ ਬੀਚ ਖਤੰਗ ਪਿਆਲੇ । ੨੨੯੨ ।
(ਦਸਮ ਗ੍ਰੰਥ, ਪੰਨਾ ੫੪੪)

**ਯੁੱਧ ਖੇਡ ਦੇ ਰੂਪ ਵਿਚ :**

ਇਹ ਭਾਂਤ ਕੋ ਜਧੁ ਕਰਿਓ ਸੁਨਿਕੈ,
ਕਵਲਾਸ ਮੈ ਧਿਆਨ ਛੁਟਿਓ ਹਰਿ ਕਾ ।
ਪੁਨਿ ਚੰਡ ਸੰਭਾਰ ਉਬਾਰ ਗਦਾ,
ਧੁਨਿ ਸੰਖ ਬਜਾਇ ਕਰਿਓ ਖਰਕਾ ।
ਸਿਰ ਸਤ੍ਰਨਿ ਕੇ ਪਰ ਚਕ੍ਰ ਪਰਿਓ,
ਛੁਟ ਐਸੇ ਬਹਿਓ ਕਰਿ ਕੇਬਰ ਕਾ ।
ਜਨ ਖੇਲਨ ਕੋ ਸਰਤਾ ਤਟ ਜਾਇ,
ਚਲਾਵਤ ਹੈ ਛਿਛਲੀ ਲਰਕਾ । (੭੮/੪੩)

**ਸੈਨਾ ਦਲ ਸਾਗਰ ਦੇ ਰੂਪ ਵਿਚ :**

ਨਗ ਮਾਨਹੁ ਨਾਗ ਬਡੇ ਤਿਹ ਮੈ,
ਮਛਰੀ ਪੁਨਿ ਪੈਦਲ ਕੀ ਬਲ ਜੇਤੀ ।
ਚਕ੍ਰ ਮਨੋ ਰਥ ਚਕ੍ਰ ਬਨੇ,

ਉਪਜੀ ਕਬਿ ਕੇ ਮਨ ਮੈ ਕਹੀ ਤੇਤੀ ।
ਹੈ ਭਏ ਬੋਚਨ ਤੁਲਿ ਮਨੋ,
ਲਹਰੈ ਬਹਰੈ ਬਰਛੀ ਦੁਤ ਸੇਤੀ ।
ਸਿੰਧ ਕਿਧੌ ਦਲ ਸਿੰਧ ਜਰਾ,
ਰਹਿਗੀ ਮਥੁਰਾ ਤਿਹ ਮਧ ਬਰੇਤੀ । ੧੦੩੬ ।

(ਦਸਮ ਗ੍ਰੰਥ, ਪੰਨਾ ੩੯੩)

**ਯੁੱਧ ਕੋਮਲ ਅਤੇ ਸੁਖਦ ਦ੍ਰਿਸ਼ ਦੇ ਰੂਪ ਵਿਚ** : ਯੁੱਧ ਨੂੰ ਆਕਰਸ਼ਕ ਬਣਾਉਣ ਲਈ ਉਸ ਨੂੰ ਕੇਵਲ ਫਾਗ, ਖੇਲ ਜਾਂ ਮੈਖਾਨੇ ਦੇ ਰੂਪ ਵਿਚ ਹੀ ਪੇਸ਼ ਨਹੀਂ ਕੀਤਾ ਗਿਆ, ਸਗੋਂ ਕਈ ਵਾਰ ਸੁੰਦਰ ਅਲੰਕਾਰਾਂ ਦੁਆਰਾ ਸਮਾਨਾਂਤਰ ਸੁਖਦ, ਸੁੰਦਰ ਅਤੇ ਕੋਮਲ ਦ੍ਰਿਸ਼ ਪੇਸ਼ ਕਰ ਕੇ ਯੁੱਧ ਦੀ ਵਿਕਰਾਲਤਾ ਨੂੰ ਘਟਾਇਆ ਗਿਆ ਹੈ ਅਤੇ ਯੁੱਧ ਪ੍ਰਤਿ ਯੋਧਿਆਂ ਦੀ ਭਾਵਨਾ ਰੋਮਾਂਚਿਕ ਜੇਹੀ ਬਣਾ ਦਿੱਤੀ ਗਈ ਹੈ। ਯੁੱਧ ਰੂਪੀ ਕਾਲੇ ਬਦਲਾਂ ਵਿਚ ਇਹ ਲਲਿਤ ਅਲੰਕਾਰ ਬਿਜਲੀ ਦੀ ਚਮਕ ਵਾਂਗ ਯੋਧਿਆਂ ਦੇ ਖਿਨ ਅਤੇ ਭੈਭੀਤ ਮਨ ਨੂੰ ਫਿਰ ਤੋਂ ਸੰਤੁਲਨ ਪ੍ਰਦਾਨ ਕਰਦੇ ਹਨ। ਇਸ ਸੰਬੰਧੀ ਕੁਝ ਉਦਾਹਰਣ ਇਸ ਪ੍ਰਕਾਰ ਹਨ—

(੧) ਚੰਡੀ ਚਰਿਤ੍ਰ (ਉਕਤਿ ਬਿਲਾਸ) ਪ੍ਰਸੰਗ ਵਿਚ ਦੈਤ ਰਾਜਾ ਨਿਸੁੰਭ ਚੰਡੀ ਨੂੰ ਜ਼ੋਰ ਨਾਲ ਬਰਛੀ ਮਾਰਦਾ ਹੈ ਜੋ ਉਸ ਦੇ ਮੁਖ ਵਿਚ ਲਗਦੀ ਹੈ ਅਤੇ ਲਹੂ ਦੀ ਧਾਰ ਵਹਿ ਨਿਕਲਦੀ ਹੈ, ਮਾਨੋ ਸੰਗਲਦੀਪ ਦੀ ਨਾਰ (ਪਦਮਨੀ) ਦੇ ਮੁਖ ਵਿਚ ਤਾਜ਼ੇ ਚਬੇ ਹੋਏ ਪਾਨ ਦੀ ਥੁਕ ਦਿਸ ਰਹੀ ਹੈ—

ਜਾਇ ਲਗੇ ਤਿਹ ਕੇ ਮੁਖ ਮੈ,
ਬਹਿ ਸ੍ਰਉਨ ਪਰਿਓ ਅਤਿ ਹੀ ਛਬਿ ਕੀਨੀ ।...
**ਮਾਨੋ ਸਿੰਗਲਦੀਪ ਕੀ ਨਾਰ,**
**ਗਰੇ ਮੈ ਤੰਬੋਰ ਕੀ ਪੀਕ ਨਵੀਨੀ ।** ੧੯੪ ।

(ਦਸਮ ਗ੍ਰੰਥ, ਪੰਨਾ ੯੪)

(੨) ਕਾਲੀ ਦੇ ਯੁੱਧ ਨਾਲ ਧਰਤੀ ਤੇ ਇਤਨਾ ਲਹੂ ਡੁਲ੍ਹਿਆ ਕਿ ਉਹ ਬਿਲਕੁਲ ਲਾਲ ਹੋ ਗਈ, ਮਾਨੋ ਧਰਤੀ ਰੂਪੀ ਸੁੰਦਰੀ ਨੇ ਸੂਹੇ ਰੰਗ ਦੀ ਸਾੜੀ ਪਾ ਲਈ ਹੈ—

ਸ੍ਰਉਨ ਸੋ ਲਾਲ ਭਈ ਧਰਨੀ,
**ਸੁ ਮਨੋ ਅੰਗ ਸੂਹੀ ਕੀ ਸਾਰੀ ਕਰੀ ਹੈ** । (ਪੰਨਾ ੯੪/੧੯੦)

(੩) ਰਕਤਬੀਜ ਅਤੇ ਦੁਰਗਾ ਦੇ ਯੁੱਧ ਵੇਲੇ ਜਦੋਂ ਕਾਲੀ ਪ੍ਰਗਟ ਹੁੰਦੀ ਹੈ ਤਾਂ ਯੁੱਧ ਅਧਿਕ ਜੰਮਦਾ ਹੈ, ਸੂਰਮੇਂ ਤਿਖੀਆਂ ਕ੍ਰਿਪਾਣਾਂ ਖਿਚ ਕੇ ਲਹੂ ਨਾਲ ਧੋ ਲੈਂਦੇ ਹਨ, ਮਾਨੋ ਸੁਅਰਗ ਦੀਆਂ ਪਰੀਆਂ ਰਕਤਬੀਜ ਨੂੰ ਘੇਰ ਕੇ ਖੜੋ ਗਈਆਂ ਹਨ ਜਾਂ ਲਾੜੇ ਨੂੰ ਵੇਖਣ ਵਾਸਤੇ ਮੁਟਿਆਰਾਂ ਚੌਗਿਰਦੇ ਖੜੀਆਂ ਹੋ ਗਈਆਂ ਹਨ—

ਧੂਹਿ ਕਿਰਪਾਣਾਂ ਤਿਖੀਆਂ ਨਾਲ ਲੋਹੂ ਧੋਈਆਂ।
**ਹੂਰਾਂ ਸ੍ਰਣਵਤਬੀਜ ਨੂੰ ਘਤਿ ਘੇਰ ਖਲੋਈਆਂ।**
**ਲਾੜਾ ਦੇਖਣ ਲਾੜੀਆਂ ਚਉਗਿਰਦੇ ਹੋਈਆਂ।** ੪੨।

(ਚੰਡੀ ਦੀ ਵਾਰ)

(੪) ਚੰਡੀ ਨੇ ਯੁੱਧ ਭੂਮੀ ਵਿਚ ਇਤਨੇ ਦੈਤਾਂ ਦੇ ਆਹੂ ਲਾਹੇ ਕਿ ਉਨ੍ਹਾਂ ਦੀਆਂ ਲਾਸ਼ਾਂ ਦੇ ਢੇਰ ਲਗ ਗਏ, ਮਾਨੋ ਯੁੱਧ ਭੂਮੀ ਵਿਚ ਸੁਅਰਗ ਲੋਕ ਦੀ ਸੀੜ੍ਹੀ ਬਣਾ ਦਿੱਤੀ ਗਈ ਹੈ—

ਦੀਰਘ ਜੁਧੁ ਬਿਲੋਕ ਕੈ ਬੁਧਿ,
ਕਬੀਸਰ ਕੇ ਮਨ ਮੈ ਇਹ ਆਈ।
ਲੋਥ ਪੈ ਲੋਥ ਗਈ ਪਰ ਇਉਂ,
**ਸੁ ਮਨੋ ਸੁਰਲੋਕ ਕੀ ਸੀਢੀ ਬਨਾਈ।** ੨੧੫।

(ਚੰਡੀ ਚਰਿਤ੍ਰ, ਉਕਤਿ ਬਿਲਾਸ)

(੫) ਮਹਿਖਾਸੁਰ ਨੇ ਯੁੱਧ-ਭੂਮੀ ਵਿਚ ਉਹ ਭੜਥੂ ਪਾਇਆ ਕਿ ਲਾਸ਼ਾਂ ਅਤੇ ਮਾਸ ਵੇਖ ਕੇ ਗਿਰਝਾਂ ਇਉਂ ਸ਼ੋਰ ਕਰਦੀਆਂ ਹਨ ਜਿਵੇਂ ਪਾਠ-ਸ਼ਾਲਾ ਵਿਚ ਲੜਕੇ ਸਬਕ ਯਾਦ ਕਰਦਿਆਂ ਸ਼ੋਰ ਪਾਂਦੇ ਹਨ—

ਮਾਸ ਨਿਹਾਰਕੈ ਗ੍ਰਿਝ ਰੜੈਂ,
**ਚਟਸਾਰ ਪੜੈਂ ਜਿਮੁ ਬਾਰਕ ਸੰਬਾ।** **੧੯।**

(ਚੰਡੀ ਚਰਿਤ੍ਰ, ਉਕਤਿ ਬਿਲਾਸ)

(੬) ਵੈਰੀ ਦਲ ਨੂੰ ਵੇਖ ਕੇ ਚੰਡੀ ਨੇ ਅੱਖੀਆਂ ਤ੍ਰੇੜ ਲਈਆਂ। ਤਲਵਾਰ ਲੈ ਕੇ ਉਸ ਨੇ ਵੈਰੀਆਂ ਨੂੰ ਇੰਜ ਕਟ ਦਿੱਤਾ ਜਿਵੇਂ ਗੁਲਾਬ ਦੀਆਂ ਪੰਖੜੀਆਂ ਨੂੰ ਕਟੀਂਦਾ ਹੈ। ਲਹੂ ਦੀ ਇਕ ਛਿਟ ਚੰਡੀ ਦੇ ਤਨ ਉਪਰ ਆ ਪਈ, ਮਾਨੋ ਸੋਨੇ ਦੇ ਮੰਦਿਰ ਵਿਚ ਜੜ੍ਹੀਏ ਨੇ ਲਾਲ ਮਣੀ ਫਬਾ ਕੇ ਰਖੀ ਹੈ—

ਪੇਖ ਦਸੋਦਿਸ ਤੇ ਬਹੁ ਦਾਨਵ,
ਚੰਡ ਪ੍ਰਚੰਡ ਤਚੀ ਅਖੀਆਂ।
**ਤਬ ਲੈਕੇ ਕ੍ਰਿਪਾਨ ਜੁ ਕਾਟ ਦਏ,**
**ਅਰਿ ਫੂਲ ਗੁਲਾਬ ਕੀ ਜਿਉਂ ਪਖੀਆਂ।**
ਸ੍ਰਉਨ ਕੀ ਛੀਟਿ ਪਰੀ ਤਨ ਚੰਡਕੈ,
ਸੋ ਉਪਮਾ ਕਵਿ ਨੇ ਲਖੀਆਂ।
**ਜਨੁ ਕੰਚਨ ਮੰਦਰ ਮੈ ਜਰੀਆ,**
**ਜਰਿ ਲਾਲ ਮਨੀ ਜੁ ਬਨਾ ਰਖੀਆਂ।** ੧੬੪।

(ਚੰਡੀ ਚਰਿਤ੍ਰ, ਉਕਤਿ ਬਿਲਾਸ)

(੭) ਸਾਂਬ ਨੇ ਧਨੁਖ ਲੈ ਕੇ ਵੈਰੀ ਦਲ ਤੇ ਘੋਰ ਆਕ੍ਰਮਣ ਕਰ ਦਿੱਤਾ ;

ਇਕਨਾਂ ਦੀਆਂ ਭੁਜਾਵਾਂ ਕਟ ਦਿੱਤੀਆਂ, ਇਕਨਾਂ ਦੇ ਹੱਥ ; ਇਕਨਾਂ ਨੂੰ ਅੱਧ ਵਿਚੋਂ ਕਟ ਦਿੱਤਾ, ਰਥਵਾਨਾਂ ਨੂੰ ਕਟ ਕੇ ਰਥਾਂ ਨੂੰ ਰਥਵਾਨ-ਹੀਨ ਕਰ ਦਿੱਤਾ । ਸਿਰ ਕਟਵਾ ਕੇ ਵੀ ਯੋਧੇ ਖੜੋਤੇ ਰਹੇ ਅਤੇ ਉਨ੍ਹਾਂ ਦੇ ਸ਼ਰੀਰ ਵਿਚੋਂ ਲਹੂ ਦੀਆਂ ਧਾਰਾਵਾਂ ਇੰਜ ਨਿਕਲ ਰਹੀਆਂ ਸਨ ਮਾਨੋ ਬਹਾਦਰਾਂ ਦੇ ਬਾਗ਼ ਵਿਚ ਅਨੇਕ ਫੱਵਾਰੇ ਛੁਟ ਰਹੇ ਹਨ—

ਸੀਸ ਕਟੇ ਭਟ ਠਾਢੇ ਰਹੇ ਇਕ,
ਸ੍ਰੋਣ ਉਠਿਓ ਛਬਿ ਸਗਾਮ ਉਚਾਰੇ ।
**ਬੀਰਨ ਕੋ ਮਨੋ ਬਾਗ ਬਿਬਖੇ,**
**ਜਨ ਛੂਟੇ ਹੈ ਸੁ ਅਨੇਕ ਫੁਹਾਰੇ** । ੨੨੯੪ । (ਕ੍ਰਿਸ਼ਨਾਵਤਾਰ)

ਇਸ ਸੰਬੰਧੀ ਕੁਝ ਹੋਰ ਉਦਾਹਰਣ ਵੇਖੋ—

(੧) ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ ।
ਡੁਬ ਰਤੂ ਨਾਲਹੁ ਨਿਕਲੀ ਬਰਛੀ ਦੁਧਾਰੀ ।
ਜਾਣ ਰਜਾਦੀ ਉਤਰੀ ਪੈਨਿ ਸੂਹੀ ਸਾਰੀ । ੫੩ ।
(ਚੰਡੀ ਦੀ ਵਾਰ)

(੨) ਰੁੰਡ ਗਿਰਜੋ ਜਨ ਪੇਡਿ ਗਿਰਜੋ ਇਮ,
ਮੁੰਡ ਪਰਜੋ ਜਨ ਡਾਰ ਤੇ ਖਟਾ । ੧੦੯ ।
(ਕ੍ਰਿਸ਼ਨਾਵਤਾਰ)

(੩) ਫੇਰਿ ਕੈ ਘੇਰਿ ਲਇਓ ਰਨ ਮਾਹਿ,
ਸੁ ਮੁੰਡ ਕੋ ਮੁੰਡ ਜੁਦਾ ਕਰਿ ਮਾਰਿਓ ।
ਐਸੇ ਪਰਿਓ ਧਰਿ ਊਪਰ ਜਾਇ,
ਜਿਉ ਬੇਲਹਿ ਤੇ ਕਦੂਆ ਕਟਿ ਡਾਰਿਓ । ੧੧੪ ।
(ਚੰਡੀ ਚਰਿਤ੍ਰ, ਉਕਤਿ ਬਿਲਾਸ)

(੪) ਸੋਹਨ ਸੰਜਾ ਬਾਗੜਾ,
ਜਣ ਲਗੇ ਫੁਲ ਅਨਾਰ ਕਉ । ੪੯ । (ਚੰਡੀ ਦੀ ਵਾਰ)

(੫) ਹਰਿ ਚੰਡ ਲਇਓ ਬਰਿ ਕੈ ਕਰਤੇ,
ਅਰੁ ਮੂੰਡ ਕਟਿਓ ਅਸੁਰੰ ਪੁਰਮਾ ।
ਮਾਨੋ ਆਂਧੀ ਬਹੇ ਧਰਨੀ ਪਰ ਛੂਟ,
ਖਜੂਰ ਤੇ ਟੂਟ ਪਰਿਓ ਖੁਰਮਾ । ੯੯ ।
(ਚਡੀ ਚਰਿਤ੍ਰ, ਉਕਤਿ ਬਿਲਾਸ)

**ਯੁੱਧ ਅਤੇ ਜਨ-ਜੀਵਨ** : 'ਦਸਮ ਗ੍ਰੰਥ' ਵਿਚ ਯੋਧਿਆਂ ਦੀ ਵੀਰ-ਭਾਵਨਾ ਵਿਚ ਸ਼ਰਧਾ ਕਾਇਮ ਰਖਣ ਅਤੇ ਯੁੱਧ ਨੂੰ ਮੋਹਿਕ, ਆਕਰਸ਼ਕ ਵਸਤ ਬਣਾਉਣ ਲਈ ਨ ਕੇਵਲ ਸੁਖਦ ਅਤੇ ਪ੍ਰਾਕ੍ਰਿਤਿਕ ਵਾਤਾਵਰਣ

ਤੋਂ ਹੀ ਉਪਮਾਨ ਲਏ ਗਏ ਹਨ, ਸਗੋਂ ਵੀਰ ਭਾਵਨਾ ਅਤੇ ਯੁੱਧ ਦਾ ਸੰਬੰਧ ਜਨ-ਜੀਵਨ ਅਤੇ ਵਿਸ਼ੇਸ਼ ਕਰ ਕੇ ਨੀਵੀਂਆਂ ਜਾਤੀਆਂ ਨਾਲ ਜੋੜਨ ਲਈ ਸਾਧਾਰਣ ਜੀਵਨ ਅਤੇ ਨੀਵੀਂਆਂ ਸ਼ਰੇਣੀਆਂ ਦੇ ਕਿੱਤਿਆਂ ਵਿਚੋਂ ਵੀ ਉਪਮਾਨ ਲਏ ਗਏ ਹਨ। ਗੁਰੂ ਗੋਬਿੰਦ ਸਿੰਘ ਜੀ ਨੀਵਿਆਂ ਨੂੰ ਉਚਾ ਚੁਕ ਕੇ, ਜਾਤ-ਪਾਤ ਦਾ ਭੇਦ ਮਿਟਾ ਕੇ, ਸਭ ਜਨ ਸਮੁਦਾਇ ਨੂੰ ਇਕ ਪਲੈਟਫਾਰਮ ਤੇ ਖੜਾ ਕਰ ਕੇ ਦੇਸ਼ ਵਾਸੀਆਂ ਵਿਚ ਇਕ ਨਵੀਂ ਸੰਸਕ੍ਰਿਤਿਕ ਚੇਤਨਾ ਦਾ ਉਦਘਾਟਨ ਕਰ ਰਹੇ ਸਨ। ਦਸਮ ਗੁਰੂ ਦੁਆਰਾ ਚਲਾਏ 'ਧਰਮ ਯੁੱਧ' ਦੇ ਅੰਦੋਲਨ ਵਿਚ ਸਭ ਤੋਂ ਅਧਿਕ ਮਿਲਵਰਤਨ ਸਾਧਾਰਣ ਜਨਤਾ ਅਤੇ ਪਛੜੀਆਂ ਹੋਈਆਂ ਜਾਤੀਆਂ ਵਲੋਂ ਹੀ ਪ੍ਰਾਪਤ ਹੋ ਰਿਹਾ ਸੀ। 'ਦਸਮ ਗ੍ਰੰਥ' ਦੀਆਂ ਪੌਰਾਣਿਕ ਕ੍ਰਿਤੀਆਂ ਦੇ ਮੂਲ-ਆਧਾਰ ਪ੍ਰਸੰਗਾਂ ਵਿਚ ਨੀਵੀਂਆਂ ਜਾਤੀਆਂ ਨਾਲ ਵੀਰਤਾ ਜਾਂ ਯੁੱਧ ਦਾ ਕਿਸੇ ਪ੍ਰਕਾਰ ਦਾ ਕੋਈ ਸੰਬੰਧ ਨਹੀਂ ਦਸਿਆ ਗਿਆ। ਗੁਰੂ ਜੀ ਦੇ ਸਮੇਂ ਵੀਰ ਰਸ ਦੀ ਕਵਿਤਾ ਦੇ ਸੁਆਦਨ ਅਤੇ ਯੁੱਧ ਕ੍ਰੀੜਾ ਦੇ ਵਾਸਤਵਿਕ ਅਨੁਭਵ ਲਈ ਇਹ ਆਵਸ਼ਕ ਹੋ ਗਿਆ ਸੀ ਕਿ ਕਵਿਤਾਵਾਂ ਲੋਕ ਬੁੱਧੀ ਦੇ ਨੇੜੇ ਹੋਣ। ਸ਼ਾਸਤ੍ਰੀ ਪਰੰਪਰਾ ਦੇ ਉਪਮਾਨ ਅਤੇ ਸ਼ਾਬਦਿਕ ਖਿਲਵਾੜ ਜਨ-ਸਾਧਾਰਣ ਅਤੇ ਸਾਹਿਤਿਕ ਖੇਤਰ ਤੋਂ ਯੁਗ ਯੁਗ ਤੋਂ ਅਣਭਿਜ ਨੀਵੀਂਆਂ ਜਾਤੀਆਂ ਦੀ ਸੂਝ ਤੋਂ ਪਰੇ ਦੀ ਗੱਲ ਸੀ। ਇਸ ਲਈ 'ਦਸਮ ਗ੍ਰੰਥ' ਵਿਚ ਸਰਵਤ੍ਰ ਇਸ ਗੱਲ ਦਾ ਧਿਆਨ ਰਖਿਆ ਗਿਆ ਹੈ ਕਿ ਕਿਤੇ ਵੀ ਸ਼੍ਰੋਤਾ ਜਾਂ ਪਾਠਕ ਨੂੰ ਅਰਥਗਤ, ਬੋਧਗਤ ਅਤੇ ਅਨੁਭਵਗਤ ਔਖਿਆਈ ਪੇਸ਼ ਨ ਆਵੇ। ਇਸ ਸੰਬੰਧੀ ਕੁਝ ਕੁ ਉਪਮਾਨਾਂ ਦੇ ਉਦਾਹਰਣ ਹੇਠਾਂ ਦਿੱਤੇ ਜਾਂਦੇ ਹਨ—

**ਨੀਵੇਂ ਵਰਗ ਨਾਲ ਸੰਬੰਧਿਤ ਉਪਮਾਨ :**

(੧) ਪੈਦਲ ਮੈਦਲ ਮੀਜ ਦਇਓ,
ਤਿਲ ਤੇ ਜਿਮੁ ਤੇਲ ਨਿਕਾਰਤ ਤੇਲੀ। ੧੫੭।
(ਚੰਡੀ ਚਰਿਤ੍ਰ, ਉਕਤਿ ਬਿਲਾਸ)

(੨) ਚੰਡ ਸੰਭਾਰ ਤਬੈ ਬਲੁ ਧਾਰਿ,
ਲਇਓ ਗਹਿ ਨਾਰਿ ਧਰਾ ਪਰ ਮਾਰਿਓ।
**ਜਿਉ ਧੁਬੀਆ ਸਰਿਤਾ ਤਟ ਜਾਇਕੈ,**
**ਲੈ ਪਟ ਕੋ ਪਟ ਸਾਥ ਪਛਾਰਿਓ। ੩੪।**
(ਚੰਡੀ ਚਰਿਤ੍ਰ, ਉਕਤਿ ਬਿਲਾਸ)

**ਸਾਧਾਰਣ ਜੀਵਨ ਨਾਲ ਸੰਬੰਧਿਤ ਉਪਮਾਨ :**

(੧) ਫੇਰਿ ਕੁਵੰਡਿ ਪ੍ਰਚੰਡਿ ਸੰਭਾਰਕੈ,
ਬਾਨ ਪ੍ਰਹਾਰ ਸਿੰਘਾਰ ਸੁਟੇਹੈ।
ਐਸੇ ਉਠੇ ਫਿਰ ਸ੍ਰਉਨ ਤੇ ਦੈਤ,
**ਸੁ ਮਾਨਹੁ ਸੀਤ ਤੇ ਰੋਮ ਉਠੇਹੈ। ੧੯੧।**

(੨) ਲੈ ਕੇ ਬਰਛੀ ਦੁਰਗਸਾਹ ਬਹੁ ਦਾਨਵ ਮਾਰੇ ।
ਚੜੇ ਰਥੀ ਗਜ ਘੋੜਿਈ ਮਾਰ ਭੁਇ ਤੇ ਡਾਰੇ ।
**ਜਾਣ ਹਲਵਾਈ ਸੀਖ ਨਾਲ ਵਿਨ ਵੜੇ ਉਤਾਰੇ** । ੫੨ ।
(ਚੰਡੀ ਦੀ ਵਾਰ)

ਸੰਖੇਪ ਵਿਚ, 'ਦਸਮ ਗ੍ਰੰਥ' ਵਿਚ ਯੁੱਧ ਨੂੰ ਫਾਗ, ਖੇਲ ਆਦਿ ਦੇ ਰੂਪ ਵਿਚ ਚਿਤਰ ਕੇ ਅਤੇ ਯੁੱਧ ਦਾ ਸੰਬੰਧ ਸਮਾਨਾਂਤਰ ਸੁਖਦ, ਪ੍ਰਾਕ੍ਰਿਤਿਕ ਵਾਤਾਵਰਣ ਨਾਲ ਸਥਾਪਿਤ ਕਰ ਕੇ ਅਤੇ ਸਾਰੇ ਵਿਵਰਣ ਨੂੰ ਲੋਕ ਬੁੱਧੀ ਅਤੇ ਪਛੜੇ ਹੋਏ ਵਰਗਾਂ ਦੀ ਚਿੰਤਨ-ਪੱਧਰ ਦੇ ਅਨੁਕੂਲ ਪੇਸ਼ ਕਰ ਕੇ ਯੁੱਧ ਪ੍ਰਤਿ ਆਕਰਸ਼ਣ ਪੈਦਾ ਕੀਤਾ ਗਿਆ ਹੈ, ਜੋ ਉਸ ਸਮੇਂ ਦੀ ਪ੍ਰਮੁਖ ਆਵਸ਼ਕਤਾ ਸੀ ।

**ਅਵਤਾਰਤ੍ਵ ਵਿਚ ਮਾਨਵਤਾ ਦਾ ਆਰੋਪ** : 'ਦਸਮ ਗ੍ਰੰਥ' ਵਿਚ ਵਰਣਿਤ ਵੀਰਾਂ ਦੇ ਵਿਅਕਤਿਤਵ ਨੂੰ ਸੁਤੰਤ੍ਰ ਜਾਂ ਕਥਾ ਦੇ ਪ੍ਰਵਾਹ ਤੋਂ ਹਟਾ ਕੇ ਬਹੁਤ ਘਟ ਚਿਤਰਿਆ ਗਿਆ ਹੈ । ਅਧਿਕਤਰ ਸ਼ੂਰਵੀਰਤਾ ਦੇ ਕਾਰਜ ਵਿਚ ਰੁਝੇ ਹੋਏ ਸੈਨਾ-ਨਾਇਕ ਦੇ ਹੀ ਚਿਤਰ ਪੇਸ਼ ਕੀਤੇ ਗਏ ਹਨ । ਅਵਤਾਰਾਂ ਨੂੰ ਵੀ ਜੇ ਇਨ੍ਹਾਂ ਪ੍ਰਸੰਗਾਂ ਵਿਚ ਲਿਆਂਦਾ ਗਿਆ ਹੈ ਤਾਂ ਉਹ ਵੀ ਕੋਈ ਅਲੌਕਿਕ ਸ਼ਕਤੀ ਸੰਪੰਨ ਅਸ਼ਰੀਰੀ ਸ਼ਕਤੀਆਂ ਨਹੀਂ, ਸਗੋਂ ਹਡ-ਮਾਸ ਦੇ ਪ੍ਰਾਣੀ ਹਨ । ਉਹ ਬਾਕੀਆਂ ਵਾਂਗ ਹੀ ਯੁੱਧ ਕਰਦੇ ਹਨ, ਹਥਿਆਰ ਚਲਾਂਦੇ ਹਨ, ਸਟਾਂ ਮਾਰਦੇ ਤੇ ਸਹਿੰਦੇ ਹਨ, ਮੂਛਿਤ ਹੁੰਦੇ ਹਨ, ਹਾਰਦੇ ਅਤੇ ਜਿਤਦੇ ਹਨ । ਗੱਲ ਕੀ ਉਹ ਪੂਰਣ ਯੋਧੇ ਹਨ ਅਤੇ ਉਨ੍ਹਾਂ ਦੇ ਯੁੱਧ-ਕਰਮ ਤੋਂ ਉਹੀ ਪ੍ਰਭਾਵ ਪੈਂਦਾ ਹੈ ਜੋ ਸੰਸਾਰਿਕ ਨਾਇਕਾਂ ਦੇ ਯੁੱਧਾਂ ਤੋਂ ਪੈਂਦਾ ਹੈ । ਮੇਘਨਾਦ ਆਪਣੇ ਪ੍ਰਚੰਡ ਬਲ-ਵਿਕ੍ਰਮ ਦੁਆਰਾ ਰਾਮ ਨੂੰ ਯੁੱਧ-ਭੂਮੀ ਵਿਚ ਮੂਰਛਿਤ ਕਰ ਦਿੰਦਾ ਹੈ—

ਸਬ ਸਸਤ੍ਰ ਅਸਤ੍ਰ ਬਿਦਿਆ ਪ੍ਰਬੀਨ ।
ਸਰ ਧਾਰ ਬਰਖ ਸਰਦਾਰ ਚੀਨ ।
ਰਘੁਰਾਜ ਆਦਿ ਮੋਹੇ ਸੁ ਬੀਰ ।
ਦਲ ਸਹਿਤ ਭੂਮਿ ਡਿਗੇ ਅਧੀਰ । ੪੭੪ ।
ਤਬ ਕਹੀ ਦੂਤ ਰਾਵਣਹਿ ਜਾਇ ।
ਕਪਿ ਕਟਕ ਆਜੁ ਜੀਤਯੋ ਬਨਾਇ ।
ਸੀਆ ਭਜਹੁ ਆਜੁ ਹੁਐ ਕੈ ਨਿਚਿੰਤ ।
ਸੰਘਰੇ ਰਾਮ ਰਣ ਇੰਦ੍ਰਜੀਤ । ੪੭੫ ।
(ਰਾਮਾਵਤਾਰ)

ਕ੍ਰਿਸ਼ਨਾਵਤਾਰ ਪ੍ਰਸੰਗ ਵਿਚ ਖੜਗ ਸਿੰਘ ਨਾਲ ਸ਼ਿਵ ਯੁੱਧ ਕਰਦਾ ਹੈ । ਸ਼ਿਵ ਇਥੇ ਪੂਰੀ ਤਰ੍ਹਾਂ ਇਕ ਮਨੁਖ ਨਾਇਕ ਹੈ, ਇਸ ਕਥਨ ਦੀ ਪੁਸ਼ਟੀ ਪ੍ਰਕਰਣ ਦੇ ਸਾਰੇ ਸਥਲਾਂ ਤੋਂ ਹੋ ਜਾਂਦੀ ਹੈ । ਸ਼ਿਵ ਖੜਗ ਸਿੰਘ ਨੂੰ ਕਹਿੰਦਾ ਹੈ ਕਿ ਤੂੰ ਇਤਨਾ ਗਰਵ ਕਿਉਂ ਕਰ ਰਿਹਾ ਹੈਂ, ਹੁਣੇ ਹੀ ਮੇਰਾ ਬਲ ਵੇਖ ਲਵੇਂਗਾ । ਜੇ ਤੇਰੇ ਵਿਚ

ਕੋਈ ਬਲ ਹੈ ਤਾਂ ਢਿਲ ਕਿਉਂ ਕਰ ਰਿਹਾ ਹੈਂ, ਤੀਰ ਕਮਾਨ ਫੜ। ਖੜਗ ਸਿੰਘ ਵੀ ਕੋਈ ਮਾਮੂਲੀ ਯੋਧਾ ਨਹੀਂ ਹੈ। ਉਹ ਤੁਰਤ ਕਹਿੰਦਾ ਹੈ—ਸ਼ਿਵ ! ਕਾਹਨੂੰ ਇਤਨਾ ਮਾਣ ਕਰਦਾ ਹੈਂ, ਜਦੋਂ ਮਾਰ ਮਚੇਗੀ, ਤੂੰ ਭਜ ਜਾਵੇਂਗਾ। ਇਕੋ ਹੀ ਬਾਣ ਨਾਲ ਮੈਂ ਤੇਰੀ ਸਾਰੀ ਸੈਨਾ ਬੰਦਰ ਵਾਂਗ ਨਚਾ ਦੇਵਾਂਗਾ। ਭੂਤਾਂ ਪ੍ਰੇਤਾਂ ਦੀ ਤੇਰੀ ਸਾਰੀ ਸੈਨਾ ਮਾਰ ਦਿੱਤੀ ਜਾਵੇਗੀ, ਉਸ ਵਿਚੋਂ ਇਕ ਵੀ ਬਾਕੀ ਨਹੀਂ ਬਚੇਗਾ। ਇਹ ਸੁਣਦੇ ਹੀ ਸ਼ਿਵ ਨੇ ਧਨੁਸ਼ ਬਾਣ ਲੈ ਕੇ ਹਮਲਾ ਕਰ ਦਿੱਤਾ—

ਸਿਵ ਯੋਂ ਸੁਨਿਕੈ ਧਨੁ ਬਾਨੁ ਲੀਯੋ।
ਕਸ ਕਾਨ ਪ੍ਰਮਾਨ ਲਉ ਛਾਡ ਦੀਯੋ।
ਨ੍ਰਿਪ ਕੇ ਮੁਖ ਲਾਗ ਬਿਰਾਜ ਰਹ੍ਯੋ।...੧੫੦੭।

ਇਸ ਹਮਲੇ ਦੇ ਉਤਰ ਵਿਚ ਖੜਗ ਸਿੰਘ ਆਪਣੀ ਕਾਰਵਾਈ ਕਰਦਾ ਹੈ—

ਬਰਛੀ ਤਬ ਭੂਪ ਚਲਾਇ ਦਈ।
ਸਿਵ ਕੇ ਉਰ ਮੈ ਲਗ ਕ੍ਰਾਂਤ ਭਈ।
ਉਪਮਾ ਕਬਿ ਨੇ ਇਹ ਭਾਂਤ ਕਹੀ।
ਰਵਿ ਕੀ ਕਿਰਨ ਕੰਜ ਪੈ ਮੰਡ ਰਹੀ। ੧੫੦੮।
ਬਹੁਰ ਨ੍ਰਿਪ ਮਯਾਨ ਤੇ ਖਗੁ ਨਿਕਾਰ੍ਯੋ।
ਕਰਿ ਕੈ ਬਲੁ ਕੌ ਸਿਵ ਊਪਰ ਡਾਰ੍ਯੋ। ੧੫੦੯।

ਤਲਵਾਰ ਦੇ ਆਘਾਤ ਨਾਲ ਸ਼ਿਵ ਯੁੱਧ-ਭੂਮੀ ਵਿਚ ਡਿਗ ਪੈਂਦਾ ਹੈ ਅਤੇ ਉਸ ਦੀ ਇਸ ਅਵਸਥਾ ਨੂੰ ਵੇਖ ਕੇ ਉਸ ਦਾ ਪੁੱਤਰ ਯੁੱਧ ਕਰਦਾ ਹੈ, ਪਰ ਜਿਉਂ ਹੀ ਸ਼ਿਵ ਨੂੰ ਹੋਸ਼ ਆਉਂਦੀ ਹੈ ਤਾਂ ਉਹ ਧਨੁਖ ਬਾਣ ਸੰਭਾਲ ਕੇ ਯੁੱਧ ਕਰਨ ਲਈ ਫਿਰ ਤਿਆਰ ਹੋ ਜਾਂਦਾ ਹੈ—

ਚੇਤ ਭਯੋ ਚਢਿ ਬਾਹਨਿ ਮੈ,
ਸਿਵ ਲੈ ਧਨੁ ਬਾਨ ਚਲਾਇ ਦਯੋ ਹੈ।
ਸੋ ਸਰ ਤੀਛਨ ਹੈ ਅਤਿ ਹੀ,
ਇਹ ਭੂਪਤਿ ਕੇ ਉਰ ਲਾਗ ਗਯੋ ਹੈ।
ਫੂਲ ਗਯੋ ਜੀਅ ਜਾਣ ਨਰੇਸ,
ਹਨ੍ਯੋ ਨਹੀ ਰੰਚਕ ਤ੍ਰਾਸ ਭਯੋ ਹੈ।
ਚਾਪ ਤਨਾਇ ਲੀਯੋ ਕਰਿ ਮੈ,
ਸੁਨਿ ਖੰਗ ਤੇ ਬਾਨ ਨਿਕਾਸ ਲਯੋ ਹੈ। ੧੫੧੩।

ਫਿਰ ਖੜਗ ਸਿੰਘ ਨੇ ਸ਼ਿਵ ਤੇ ਮਾਰਨ ਲਈ ਤੀਰ ਚਲਾਇਆ। ਸ਼ਿਵ ਦੇ ਗਣ ਧਾ ਕੇ ਰਾਜੇ ਨੂੰ ਪੈ ਗਏ। ਰਾਜੇ ਨੇ ਸਭ ਨੂੰ ਪਛਾੜ ਦਿੱਤਾ। ਅੰਤ ਵਿਚ ਸ਼ਿਵ ਨੇ ਹਥਿਆਰ ਸੰਭਾਲ ਕੇ ਹਲਾ ਕਰ ਦਿਤਾ। ਉਸ ਦੀ ਚੜਤਲ ਨੂੰ ਵੇਖ ਕੇ ਵਾਤਾਵਰਣ ਭੈਭੀਤ ਹੋ ਗਿਆ। ਸ਼ਿਵ ਨੇ ਸ਼ੰਖ ਵਜਾ ਦਿੱਤਾ।

ਇਹ ਵੇਖ ਕੇ ਖੜਗ ਸਿੰਘ ਸ਼ਿਵ ਨੂੰ ਕਹਿਣ ਲਗਿਆ—ਜੋਗੀਆ ! ਤੂੰ ਕਾਹਨੂੰ ਪਾਖੰਡ ਲਈ ਨਾਦ ਵਜਾਇਆ ਹੈ। ਚਾਵਲ ਆਦਿ ਮੰਗਣਾ ਤੇਰਾ ਪੇਸ਼ਾ ਹੈ, ਤੇਰੇ ਚਿਲਾ ਚੜ੍ਹਾਉਣ ਨਾਲ ਮੈਂ ਨਹੀਂ ਡਰਦਾ। ਯੁੱਧ-ਭੂਮੀ ਵਿਚ ਜੂਝਣਾ ਖਤ੍ਰੀਆਂ ਦਾ ਕੰਮ ਹੈ, ਲੜਾਈ ਕਰਨਾ ਜੋਗੀਆਂ ਦਾ ਕੰਮ ਨਹੀਂ। ਇਹ ਗੱਲ ਕਹਿ ਕੇ ਗੁੱਸੇ ਨਾਲ ਭਰੇ ਖੜਗ ਸਿੰਘ ਨੇ ਆਪਣੇ ਹੱਥ ਵਿਚ ਵੱਡੀ ਤਲਵਾਰ ਫੜ ਲਈ ਅਤੇ ਕ੍ਰੋਧ ਕਰ ਕੇ ਸ਼ਿਵ ਨੂੰ ਮਾਰੀ। ਸ਼ਿਵ ਅਜੇਹਾ ਡਿਗਿਆ ਕਿ ਕਿਧਰੇ ਉਸ ਦੀ ਮਾਲਾ ਪਈ ਹੈ, ਕਿਤੇ ਬੈਲ ਅਤੇ ਕਿਤੇ ਤ੍ਰਿਸੂਲ—

ਯੋਂ ਕਹਿਕੈ ਬਤੀਯਾ ਸਿਵ ਸੌ,
ਨ੍ਰਿਪ ਪਾਨ ਬਿਖੈ ਰਿਸ ਖੜਗ ਬਡੋ ਲੈ।
ਮਾਰਤ ਭੇ ਹਰ ਕੇ ਤਨ ਮੈ,
ਕਵਿ ਸਯਾਮ ਕਹੈ ਜੀਯ ਕੋਪ ਮਹਾ ਕੈ।
ਘਾਉ ਕੈ ਸੰਭ ਕੈ ਗਾਤ ਬਿਖੈ,
ਇਮ ਬੋਲਿ ਉਠਿਓ ਹਸਿ ਸਿੰਧਜਰਾ ਜੈ।
ਰੁਦ੍ਰ ਗਿਰਿਓ ਸਿਰਮਾਲ ਕਹੂੰ,
ਕਹੂੰ ਬੈਲ ਗਿਰਿਓ ਗਿਰਯੋ ਸੂਲ ਕਹੂੰ ਹ੍ਵੈ। ੧੫੨੩।

ਜਦ ਸ਼ਿਵ ਨੂੰ ਕੁਝ ਹੋਸ਼ ਆਈ ਤਾਂ ਉਹ ਯੁੱਧ-ਭੂਮੀ ਤੋਂ ਹਾਰ ਕੇ ਭਜ ਤੁਰਿਆ—

ਜਬ ਸਿਵਜੂ ਕਛੁ ਸੰਗਿਆ ਪਾਈ।
ਭਾਜਿ ਗਯੋ ਤਜ ਦਈ ਲਰਾਈ।
ਅਉਰ ਸਗਲ ਡਰਕੇ ਗਨ ਭਾਗੈ।
ਐਸੋ ਕੋ ਭਟ ਆਵੈ ਆਗੈ। ੧੫੨੮।

ਸ਼ਿਵ ਦੇ ਹਾਰਨ ਤੇ ਸ੍ਰੀ ਕ੍ਰਿਸ਼ਨ ਨੇ ਫੈਸਲਾ ਕੀਤਾ ਕਿ ਹੁਣ ਉਹ ਆਪ ਵੈਰੀ ਨਾਲ ਲੜਨਗੇ। ਉਸ ਨੂੰ ਮਾਰ ਦੇਣਗੇ ਜਾਂ ਆਪ ਮਰ ਜਾਣਗੇ। ਇਹ ਸੋਚ ਕੇ ਉਹ ਖੜਗ ਸਿੰਘ ਦੇ ਸਾਹਣੇ ਗਏ ਤਾਂ ਉਸ ਨੇ ਸ੍ਰੀ ਕ੍ਰਿਸ਼ਨ ਨੂੰ ਤੀਰ ਮਾਰ ਕੇ ਰਥੋਂ ਹੇਠਾਂ ਡਿਗਾ ਦਿੱਤਾ ਅਤੇ ਕੇਸੋਂ ਫੜ ਲਿਆ। ਇਸ ਅਵਸਥਾ ਦਾ ਕਵੀਵਰ ਨੇ ਇਸ ਪ੍ਰਕਾਰ ਵਰਣਨ ਕੀਤਾ ਹੈ—

ਜਾ ਪ੍ਰਭ ਕਉ ਬ੍ਰਹਮ ਸਚੀ ਪਤੀ,
ਸ੍ਰੀ ਸਨਕਾਦਿਕ ਹੂ ਜਪੁ ਕੀਨੋ।
ਸੂਰ ਸਸੀ ਸੁਰ ਨਾਰਦ ਸਾਰਦ,
ਤਾਹੀ ਕੇ ਧਿਆਨ ਧਿਖੇ ਮਨੁ ਦੀਨੋ।
ਖੋਜਤ ਹੈ ਜਿਹ ਸਿਧ ਮਹਾਮੁਨ,
ਬਿਆਸ ਪਰਾਸੁਰ ਭੇਦ ਨ ਚੀਨੋ।

ਸੋ ਖੜਗੇਸ ਅਯੋਧਨ ਮੈ ਕਰ,
ਮੋਹਿਤ ਕੇਸਨ ਤੇ ਗਹਿ ਲੀਨੋ । ੧੫੩੧ ।
ਮਾਰ ਬਕੀ ਬਕ ਅਉਰ ਅਘਾਸੁਰ,
ਧੇਨਕ ਕੋ ਪਲ ਮੈ ਬਧ ਕੀਨੋ ।
ਕੇਸੀ ਬਛਾਸੁਰ ਮੁਸਟ ਚੰਡੂਰ,
ਕੀਏ ਚਕ ਚੂਰ ਸੁਨਜੋ ਪੁਰ ਤੀਨੋ ।
ਸ੍ਰੀ ਹਰਿ ਸਤ੍ਰ ਅਨੇਕ ਹਨੇ,
ਤਿਹ ਕਉਨ ਗਨੇ ਕਬਿ ਸਜਾਮ ਪ੍ਰਬੀਨੋ ।
ਕੰਸ ਕਉ ਕੇਸਨ ਤੇ ਗਹਿ ਕੇਸਵ,
ਭੂਪ ਮਨੋ ਬਦਲੋ ਵਹ ਲੀਨੋ । ੧੫੩੨ ।

ਕ੍ਰਿਸ਼ਨ ਦੇ ਪਰਾਜਿਤ ਹੋਣ ਤੇ ਯੁੱਧ-ਭੂਮੀ ਵਿਚ ਖੜਗ ਸਿੰਘ ਕਿਤਨੇ ਗਰਵ ਨਾਲ ਗਜ ਰਿਹਾ ਹੈ—

ਪਉਰਖ ਜੈਸੋ ਬਡੋ ਕੀਯੋ ਭੂਪ,
ਨ ਆਗੇ ਕਿਸੀ ਨ੍ਰਿਪ ਐਸੋ ਕੀਯੋ ।
ਭਟ ਪੇਖਿਕੈ ਭਾਜਿ ਗਏ ਸਿਗਰੇ,
ਕਿਨਹੂੰ ਧਨੁ ਬਾਨ ਨ ਪਾਨ ਲੀਯੋ ।
ਹਥੀਯਾਰ ਉਤਾਰ ਚਲੇ ਬਿਸੰਭਾਰ,
ਰਥੀ ਰਥ ਟਾਰ ਡਰਾਤ ਹੀਯੋ ।
ਰਨ ਮੈ ਖੜਗੇਸ ਬਲੀ ਬਲਕੈ,
ਅਪਨੋ ਕਰਕੈ ਹਰਿ ਛਾਡ ਦੀਯੋ । ੧੫੩੪ ।

ਸ੍ਰੀ ਕ੍ਰਿਸ਼ਨ 'ਦਸਮ ਗ੍ਰੰਥ' ਵਿਚ ਮਾਖਨ ਚੋਰ, ਗੋਪੀ ਬਿਹਾਰੀ ਜਾਂ ਨੀਤੀਵੇਤਾ ਹੀ ਨਹੀਂ, ਸਗੋਂ ਯੋਧਾ ਵੀ ਹਨ ਅਤੇ ਪੂਰਣ ਯੋਧਾ । ਉਨ੍ਹਾਂ ਦੇ ਚਰਿਤ੍ਰ ਵਿਚ ਉਹ ਸਾਰੇ ਗੁਣ ਅਵਗੁਣ ਵਿਦਿਮਾਨ ਹਨ ਜੋ ਇਕ ਸੰਸਾਰਿਕ ਯੋਧਾ ਵਿਚ ਹੁੰਦੇ ਹਨ ਯੁੱਧ ਵੇਲੇ ਉਨ੍ਹਾਂ ਵਿਚ ਕੋਈ ਅਲੌਕਿਕ ਬਲ ਨਹੀਂ ਹੈ, ਕੇਵਲ ਸ਼ਸਤ੍ਰਾਂ ਦੇ ਚਲਾਉਣ ਦਾ ਚਮਤਕਾਰ ਹੈ ਅਤੇ ਇਹ ਚਮਤਕਾਰ ਵੀ ਹਥਿਆਰ ਚਲਾਵਣ ਦੀ ਨਿਪੁਣਤਾ ਕਰ ਕੇ ਹੈ। ਯੋਧਾ ਸ੍ਰੀ ਕ੍ਰਿਸ਼ਨ ਦੀ ਵੀਰਤਾ ਦੇ ਕੁਝ ਹੋਰ ਪਖ ਵੀ ਦਰਸ਼ਨੀਯ ਹਨ—

**ਕ੍ਰਿਸ਼ਨ ਦੀ ਪ੍ਰਤਿਗਿਆ** :

ਯੋਂ ਸੁਨਿਕੈ ਬਤੀਯਾ ਤਿਹ ਕੀ,
ਹਰਿ ਕੋਪ ਕਹਜੋ ਹਮ ਜੁਧ ਕਰੈਂਗੇ ।
ਬਾਨ ਕਮਾਨ ਗਦਾ ਗਹਿ ਕੈ,
ਦੋਊ ਭ੍ਰਾਤ ਸਬੈ ਅਰ ਸੈਨ ਹਰੈਂਗੇ ।
ਸੂਰ ਸਿਵਾਦਿਕ ਤੇ ਨ ਭਜੈ,

ਹਨਿ ਹੈ ਤੁਮ ਕਉ ਨਹਿ ਜੂਝ ਪਰੈਂਗੇ ।
ਮੇਰੁ ਹਲੈ ਸੁਖਹੈ ਨਿਧਿ ਬਾਰ,
ਤਊ ਰਨ ਕੀ ਛਿਤ ਤੇ ਨ ਟਰੈਂਗੇ ।੧੧੯੭।
(ਕ੍ਰਿਸ਼ਨਾਵਤਾਰ)

**ਕ੍ਰਿਸ਼ਨ ਅਦੁੱਤੀ ਯੋਧਾ ਦੇ ਰੂਪ ਵਿਚ :**

ਪਾਨ ਕ੍ਰਿਪਾਨ ਗਹੀ ਘਨਿਸ਼ਯਾਮ,
ਬਡੇ ਰਿਪੁ ਤੇ ਬਿਨ ਪ੍ਰਾਨ ਕੀਏ ।
ਗਜ ਬਾਜਨ ਕੇ ਅਸਵਾਰ ਹਜਾਰ,
ਮੁਰਾਰ ਸੰਘਾਰ ਬਿਦਾਰ ਦੀਏ ।
ਅਰ ਏਕਨ ਕੇ ਸਿਰ ਕਾਟ ਦਏ,
ਇਕ ਬੀਰਨ ਕੇ ਦਏ ਫਾਰ ਹੀਏ ।
ਮਨੋ ਕਾਲ ਸਰੂਪ ਕਰਾਲ ਲਖਯੋ,
ਹਰਿ ਸਤ੍ਰੁ ਭਜੇ ਇਕ ਮਾਰ ਲੀਏ ।
(ਕ੍ਰਿਸ਼ਨਾਵਤਾਰ)

**ਵੀਰਾਂ ਦੀ ਪ੍ਰਸੰਸਾ** : 'ਦਸਮ ਗ੍ਰੰਥ' ਵਿਚ ਕਾਇਰ ਅਤੇ ਯੋਧਾ ਵਿਚਾਲੇ ਤਾਂ ਅੰਤਰ ਪੇਸ਼ ਕੀਤਾ ਗਿਆ ਹੈ, ਪਰ ਵੀਰ ਅਤੇ ਵੀਰ ਵਿਚਾਲੇ ਅੰਤਰ ਨਹੀਂ ਹੈ । ਸ੍ਵਪਖੀ ਜਾਂ ਪਰਪਖੀ ਕੋਈ ਵੀ ਹੋਵੇ ਜੇ ਉਹ ਵੀਰ ਹੈ ਤਾਂ ਉਸ ਦਾ ਵਿਅਕਤਿਤਵ ਪੂਰੇ ਗੌਰਵ ਨਾਲ ਪੇਸ਼ ਕੀਤਾ ਗਿਆ ਹੈ । ਖੜਗ ਸਿੰਘ ਦਾ ਚਰਿਤ੍ਰ ਇਸ ਸੰਬੰਧੀ ਮਹੱਤਵਪੂਰਣ ਉਦਾਹਰਣ ਹੈ । ਅਵਤਾਰਾਂ ਅਤੇ ਦੇਵਤਿਆਂ ਨੂੰ ਵੀ ਸ਼ੂਰਵੀਰ ਦੇ ਦ੍ਰਿਸ਼ਟੀਕੋਣ ਤੋਂ ਚਿਤਰਿਆ ਗਿਆ ਹੈ । ਯੁੱਧ ਵਿਚ ਜਿਤ ਅਵਤਾਰਾਂ ਦੀਆਂ ਅਮਾਨਵੀ ਸ਼ਕਤੀਆਂ ਦੀ ਆਵਸ਼ਕਤਾ ਨਹੀਂ ਸਮਝਦੀ । ਜਿਸ ਵਿਚ ਮਾਨਵੀ ਸ਼ੂਰਵੀਰਤਾ ਹੈ, ਉਹੀ ਯੁੱਧ ਵਿਚ ਵਿਜਤਾ ਹੋ ਸਕਦਾ ਹੈ । ਇਸ ਲਈ ਖੜਗ ਸਿੰਘ ਦਾ ਸ਼ਿਵ, ਕ੍ਰਿਸ਼ਨ ਆਦਿ ਅਵਤਾਰੀ ਅਤੇ ਅਮਾਨਵੀ ਸ਼ਕਤੀਆਂ ਨਾਲ ਯੁੱਧ ਕਰਵਾ ਕੇ ਮਾਨਵੀ ਸ਼ੂਰਵੀਰਤਾ ਨੂੰ ਅਵਤਾਰੀ ਸ਼ੂਰਵੀਰਤਾ ਤੋਂ ਸ੍ਰੇਸ਼ਠ ਦਸ ਕੇ ਮਾਨਵੀ ਸ਼ਕਤੀ ਨੂੰ ਸ਼ਰਧਾਂਜਲੀ ਅਰਪਣ ਕੀਤੀ ਗਈ ਹੈ ਅਤੇ ਨਾਲ ਹੀ ਮਾਨਵੀ ਸ਼ਕਤੀ ਵਿਚ ਵਿਸ਼ਵਾਸ ਵਧਾਇਆ ਗਿਆ ਹੈ ।

ਯੁੱਧ-ਵੀਰਾਂ ਦੇ ਵਿਅਕਤਿਤਵ ਦਾ ਇਕ ਪ੍ਰਮੁਖ ਤਤ੍ਵ ਹੁੰਦਾ ਹੈ ਆਤਮ-ਗਰਵ । ਉਹ ਆਪਣੇ ਬਲ, ਪਰਾਕ੍ਰਮ ਦਾ ਥਾਂ ਪਰ ਥਾਂ ਵਧਾ ਚੜ੍ਹਾ ਕੇ ਜ਼ਿਕਰ ਕਰਦੇ ਰਹਿੰਦੇ ਹਨ । ਪਰ 'ਦਸਮ ਗ੍ਰੰਥ' ਵਿਚ ਵੀਰ ਚੁਪਚਾਪ ਆਪਣੇ ਯੁੱਧ ਕਰਮ ਵਿਚ ਲੀਨ ਹਨ । ਇਸ ਵਿਚ ਉਨ੍ਹਾਂ ਦੀਆਂ ਗਰਵੋਕਤੀਆਂ ਬਹੁਤ ਘਟ ਮਿਲਦੀਆਂ ਹਨ ਅਤੇ ਜੇ ਮਿਲਦੀਆਂ ਹਨ ਤਾਂ ਦੁਅੰਦ ਯੁੱਧ ਤੋਂ ਛਿਣ ਭਰ ਪਹਿਲਾਂ ਜਦੋਂ ਦੋਵੇਂ ਯੋਧਾ ਆਹਮੋ-ਸਾਹਮਣੇ ਡਟਦੇ ਹਨ । 'ਰਾਮਾਵਤਾਰ' ਵਿਚ ਪਰਸ਼ੁਰਾਮ ਅਤੇ ਰਾਮ ਦੀ ਜੰਗਲ ਵਿਚ ਹੋਈ ਭਿੜੰਤ ਸਮੇਂ ਪਰਸਪਰ ਉਕਤੀ ਪ੍ਰਤਿਉਕਤੀ ਮਿਲਦੀ ਹੈ । 'ਕ੍ਰਿਸ਼ਨਾਵਤਾਰ' ਵਿਚ

ਕ੍ਰਿਸ਼ਨ ਅਤੇ ਖੜਗ ਸਿੰਘ ਦੀਆਂ ਪਰਸਪਰ ਉਕਤੀਆਂ ਪ੍ਰਤਿਉਕਤੀਆਂ ਉਪਲਬਧ ਹਨ। ਇਨ੍ਹਾਂ ਦਾ ਵਿਸਤਾਰ ਸਹਿਤ ਵਿਵਰਣ ਅਗੇ ਯੁੱਧ-ਵਰਣਨ ਦੇ ਪ੍ਰਸੰਗ ਵਿਚ ਦਿੱਤਾ ਹੈ। ਇਥੇ ਖੜਗ ਸਿੰਘ ਪ੍ਰਤਿ ਇਕ ਦੈਤ ਦੀ ਗਰਵੋਕਤੀ ਵੇਖੋ—

ਕਾਹੇ ਕੋ ਜੂਝ ਕਰੈਂ ਸੁਨ ਰੇ ਨ੍ਰਿਪ,
ਤੋਹੂ ਕੋ ਜੀਵਤ ਜਾਨ ਨ ਦੈਹੈਂ।
ਦੀਰਘ ਦੇਹ ਸਲੋਨੀ ਸੀ ਮੂਰਤਿ,
ਸੋ ਸਮ ਭਛ ਕਹਾ ਹਮ ਪੈਹੈਂ।
ਤੂ ਨਹੀ ਜਾਨਤ ਹੈਂ ਸੁਨ ਰੇ ਸਠ,
ਤੋ ਕਹ ਦਾਂਤਨ ਸਾਥ ਚਬੈਹੈਂ।
ਤੋਹੀ ਕੇ ਮਾਸ ਕੇ ਖੰਡਨ ਖੰਡਕੈ,
ਪਾਵਕ ਬਾਨ ਮੈ ਭੁੰਜਕੈ ਖੈਹੈ। ੧੪੬੭।
(ਕ੍ਰਿਸ਼ਨਾਵਤਾਰ)

ਯੁੱਧ-ਵੀਰਾਂ ਦੇ ਵਿਅਕਤਿਤਵ ਦਾ ਇਕ ਹੋਰ ਪ੍ਰਮੁਖ ਤਤ੍ਵ ਯੁੱਧ ਦਾ ਉਲਾਸ ਹੈ। ਯੁਧ ਲਈ ਇਹੀ ਉਨ੍ਹਾਂ ਦਾ ਅੰਦਰਲਾ ਉਮਾਹ ਹੈ। ਯੁੱਧ ਤੋਂ ਬਿਨਾ ਉਨ੍ਹਾਂ ਦਾ ਇਸ ਸੰਸਾਰ ਦੇ ਪ੍ਰਤਿ ਜਿਵੇਂ ਕੋਈ ਮੋਹ ਹੀ ਨਹੀਂ ਹੈ। ਉਹ ਯੁੱਧ ਵੀ ਕਰਨਾ ਚਾਹੁੰਦੇ ਹਨ ਤਾਂ ਕਿਸੇ ਕਾਇਰ ਨਾਲ ਨਹੀਂ, ਬਰਾਬਰ ਵਰਗੇ ਨਾਲ। ਬਰਾਬਰ ਦਾ ਵੈਰੀ ਨ ਪ੍ਰਾਪਤ ਕਰ ਕੇ ਸੂਰਵੀਰ ਦੁਖੀ ਹੁੰਦੇ ਹਨ ਅਤੇ ਅਜੇਹੀ ਅਵਸਥਾ ਵਿਚ ਉਹ ਆਪਣੇ ਇਸ਼ਟ-ਦੇਵ ਤੋਂ ਉਚਿਤ ਪ੍ਰਤਿ ਦੁਅੰਦੀ ਹਾਸਲ ਕਰਨ ਦੀ ਅਭਿਲਾਖਾ ਪ੍ਰਗਟ ਕਰਦੇ ਹਨ—

ਸੀਸ ਨਿਵਾਇਕੈ ਪ੍ਰੇਮ ਬਢਾਇਕੈ,
ਯੌ ਨ੍ਰਿਪ ਰੁਦ੍ਰ ਸੋ ਬੈਨ ਸੁਨਾਵੈ।
ਜਾਤ ਹੋ ਹਉ ਜਿਹ ਸਤ੍ਰ ਪੈ ਰੁਦ੍ਰ ਜੂ,
ਕੋਊ ਨ ਆਗੇ ਤੇ ਹਾਥ ਉਠਾਵੈ।
ਤਾਤੇ ਅਯੋਧਨ ਕਉ ਹਮਰੋ,
ਕਵਿ ਸਜਾਮ ਕਹੇ ਮਨੂਆ ਲਲਚਾਵੈ।
ਚਾਹਤ ਹੋ ਤੁਮ ਤੇ ਬਰੁ ਆਜ,
ਕੋਊ ਹਮਰੇ ਸੰਗ ਜੂਝ ਮਚਾਵੈ। ੨੧੯੯।
(ਕ੍ਰਿਸ਼ਨਾਵਤਾਰ)

**ਵੀਰਤਾ ਦਾ ਸੰਤੁਲਿਤ ਚਿਤ੍ਰਣ**: 'ਦਸਮ ਗ੍ਰੰਥ' ਦੀ ਵੀਰ ਭਾਵਨਾ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਕਿਤੇ ਵੀ ਵੈਰੀ ਦਲ ਨੂੰ ਕੰਮਜ਼ੋਰ ਨਹੀਂ ਦਸਿਆ ਗਿਆ। 'ਕ੍ਰਿਸ਼ਨਾਵਤਾਰ' ਦਾ 'ਯੁੱਧ ਪ੍ਰਬੰਧ' ਇਸ ਦਾ ਪ੍ਰਮਾਣ ਹੈ। ਇਸ ਪ੍ਰਕਾਰ ਦੇ ਸੰਤੁਲਿਤ ਚਿਤ੍ਰਣ ਨਾਲ ਇਕ ਤਾਂ ਯੁੱਧ ਕੇਵਲ ਖਿਲਵਾੜ ਜਾਂ ਇਕ ਪੱਖ ਦੀ ਪ੍ਰਸ਼ੰਸਾ

ਮਾਤ੍ਰ ਨਹੀਂ ਰਹਿ ਜਾਂਦਾ, ਸਗੋਂ ਕਾਵਿ-ਨਿਆਂ ਸਾਹਿਤ ਦੋਵੇਂ ਪੱਖ ਸਮਾਨ ਭਾਵ ਨਾਲ ਚਿਤਰੀਂਦੇ ਹਨ ਅਤੇ ਇਸ ਨਾਲ ਚਰਿਤ੍ਰ-ਨਾਇਕ ਦੀ ਵੀਰਤਾ ਦਾ ਪ੍ਰਭਾਵ ਕਲਾ-ਪੂਰਣ ਢੰਗ ਨਾਲ ਸਾਧਾਰਣ ਤੋਂ ਕਿਤੇ ਅਧਿਕ ਪੈਂਦਾ ਹੈ। ਦੂਜੇ, ਵਸਤੂ-ਸਥਿਤੀ ਦਾ ਵਾਸਤਵਿਕ ਪਰਿਚਯ ਮਿਲਦਾ ਹੈ । 'ਦਸਮ ਗ੍ਰੰਥ' ਦੀ ਵੀਰ ਬਾਣੀ ਦੀ ਰਚਨਾ ਸਾਮਿਅਕ ਸਮਸਿਆ ਦੇ ਸਮਾਧਾਨ ਨਿਮਿਤ ਹੋਈ ਸੀ। ਇਸ ਲਈ ਪੌਰਾਣਿਕ ਪ੍ਰਸੰਗਾਂ ਦਾ ਵਰਣਨ ਕਰਨ ਵੇਲੇ ਕਵੀ ਦੇ ਮਨ ਤੋਂ ਸਾਮਿਅਕ ਵਾਤਾਵਰਣ ਅਤੇ ਯੁੱਧ ਦੀ ਸਥਿਤੀ ਲੁਪਤ ਨਹੀਂ ਹੁੰਦੀ। ਨਾਲੇ, ਉਸ ਵੇਲੇ ਦੀ ਵੈਰੀ ਮੁਗ਼ਲ ਸ਼ਕਤੀ ਕੋਈ ਸਾਧਾਰਣ ਜੇਹੀ ਨਹੀਂ ਸੀ, ਉਸ ਦਾ ਮਹੱਤਵ ਨ ਸਮਝਣਾ ਜਾਂ ਉਸ ਦੇ ਬਲ ਨੂੰ ਘਟਾ ਕੇ ਪੇਸ਼ ਕਰਨਾ ਲੋਕ-ਬੁੱਧੀ ਨੂੰ ਅਪੀਲ ਨਹੀਂ ਸੀ ਕਰ ਸਕਦਾ। ਇਸ ਲਈ ਇਸ ਗ੍ਰੰਥ ਵਿਚ ਸਰਬਤ੍ਰ ਵੈਰੀ ਦਲ ਦੀ ਸ਼ੂਰਵੀਰਤਾ ਅਤੇ ਸਾਜ ਸੱਜਾ ਦਾ ਕਾਵਿ-ਉਚਿਤ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ।

ਸਾਮਾਨਯ ਵਿਵਰਣ ਅਤੇ ਯੁੱਧ ਵਰਣਨ ਤੋਂ ਇਲਾਵਾ ਵੀ ਦੈਤ-ਨਾਇਕਾਂ ਦੀ ਸ਼ੂਰਵੀਰਤਾ ਦੀ ਪ੍ਰਸ਼ੰਸਾ ਕੀਤੀ ਗਈ ਹੈ। ਦੇਵੀ ਨਾਲ ਅਪੂਰਵ ਯੁੱਧ ਕਰਦੇ ਹੋਇਆਂ ਯੁੱਧ ਭੂਮੀ ਵਿਚ ਡਿਗਦੇ ਨਿਸੁੰਭ ਪ੍ਰਤਿ ਕਵੀ ਇੰਜ ਸ਼ਰਧਾਂਜਲੀ ਅਰਪਣ ਕਰਦਾ ਹੈ—

ਅਗੈ ਤੇਗ ਵਗਾਈ ਦੁਰਗਸਾਹ ਬਢ ਸੁੰਭਨ ਬਹੀ ਪਲਾਣ ਕਉ ।
ਰੜਕੀ ਜਾਇਕੈ ਧਰਤ ਕਉ ਬਢ ਪਾਖਰ ਬਢ ਕਿਕਾਣ ਕਉ ।
ਬੀਰ ਪਲਾਣੋ ਡਿਗਿਆ ਕਰ ਸਿਜਦਾ ਸੁੰਭ ਸੁਜਾਣ ਕਉ ।
ਸਾਬਾਸ ਸਲੋਣੇ ਖਾਨ ਕਉ ।
ਸਦਾ ਸਾਬਾਸ ਤੇਰੇ ਤਾਣ ਕਉ ।
ਤਾਰੀਫਾਂ ਪਾਨ ਚਬਾਨ ਕਉ ।
ਸਦਾ ਰਹਮਤ ਕੈਫਾਂ ਖਾਨ ਕਉ ।
ਸਦ ਰਹਮਤ ਤੁਰੇ ਨਚਾਣ ਕਉ । ੫੦।
(ਚੰਡੀ ਦੀ ਵਾਰ)

ਕਵੀਵਰ ਕੇਵਲ ਆਪ ਹੀ ਯੁੱਧਵੀਰਾਂ ਦੀ ਪ੍ਰਸ਼ੰਸਾ ਨਹੀਂ ਕਰਦਾ, ਸਗੋਂ ਯੁੱਧ-ਨਾਇਕ ਵੀ ਆਪਣੇ ਵੈਰੀਆਂ ਦੀ ਪ੍ਰਸ਼ੰਸਾ ਕਰਨੋਂ ਸੰਕੋਚ ਨਹੀਂ ਕਰਦੇ । ਅਰਜੁਨ ਦੀ ਅਦੁੱਤੀ ਤੀਰ-ਅੰਦਾਜ਼ੀ ਦੀ ਸਰਾਹਨਾ ਕਰਦੇ ਹੋਇਆਂ ਖੜਗ ਸਿੰਘ ਕਹਿੰਦਾ ਹੈ—

ਪਉਰਖ ਪੇਖਕੈ ਜੀ ਹਰਿਖਿਓ,
ਬਲ ਟੇਰ ਨਰੇਸ ਸੁ ਐਸੁ ਸੁਨਾਯੋ ।
ਧੰਨ ਪਿਤਾ ਧੰਨ ਵੇ ਜਨਨੀ,
ਜੁਧਨੰਜੈ ਨਾਮੁ ਜਿਨੋ ਸੁਤ ਜਾਯੋ । ੧੬੧੮ ।
(ਕ੍ਰਿਸ਼ਨਾਵਤਾਰ)

**ਮਨੋਂਭਾਵ ਅਤੇ ਮਨੋਵਿਕਾਰ ਯੋਧਾ ਰੂਪ ਵਿਚ** : 'ਦਸਮ ਗ੍ਰੰਥ' ਵਿਚ ਕਾਮ, ਕ੍ਰੋਧ ਆਦਿ ਮਾਨਸਿਕ ਵਿਕਾਰਾਂ ਨੂੰ ਜਿਤਣ ਤੇ ਵੀ ਬਹੁਤ ਬਲ ਦਿੱਤਾ ਗਿਆ ਹੈ। ਵਿਸ਼ੇ ਵਾਸਨਾਵਾਂ ਅਧੀਮ ਪੁਰਸ਼ ਕਦੇ ਉਚਾ ਨਹੀਂ ਉਠ ਸਕਦਾ ਅਤੇ ਰਾਸ਼ਟਰ ਦੀ ਸੁਤੰਤ੍ਰਤਾ ਲਈ ਉਹ ਕੋਈ ਉਚਿਤ ਕਾਰਵਾਈ ਨਹੀਂ ਕਰ ਸਕਦਾ। ਰਾਸ਼ਟਰ ਦੀ ਉੱਨਤੀ ਲਈ ਆਤਮ-ਉਤਸਰਗ ਕਰਨਾ ਪੈਂਦਾ ਹੈ, ਅਤੇ ਆਤਮ-ਉਤਸਰਗ ਤਦੇ ਸੰਭਵ ਹੋ ਸਕਦਾ ਹੈ ਜਦੋਂ ਮਨੁਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਮੁਕਤ ਹੋ ਕੇ ਸਵਛ, ਸਾਤਵਿਕ ਜੀਵਨ ਜੀਉਂਦਾ ਹੈ । ਰਾਸ਼ਟਰੀਅਤਾ ਲਈ ਇਨ੍ਹਾਂ ਮਨੋਵਿਕਾਰਾਂ ਨੂੰ ਮਾਰਨਾ ਹੀ ਉਚਿਤ ਹੈ। ਕਿਉਂਕਿ ਇਨ੍ਹਾਂ ਦੇ ਮਰਨ ਨਾਲ ਹੀ ਮਨੁਖ ਪੂਰਣ ਮਨੁਖ ਬਣਦਾ ਹੈ ਅਤੇ ਪੂਰਣ ਮਨੁਖ ਹੀ ਸਦਾ ਰਾਸ਼ਟਰ ਦਾ ਪ੍ਰੇਮੀ ਹੋ ਸਕਦਾ ਹੈ। ਇਸ ਲਈ 'ਦਸਮ ਗ੍ਰੰਥ' ਵਿਚ ਇਨ੍ਹਾਂ ਨੂੰ ਪ੍ਰਬਲ ਵੈਰੀ ਮੰਨਿਆ ਗਿਆ ਹੈ ਅਤੇ ਇਨ੍ਹਾਂ ਨੂੰ ਜਿਤਣ ਲਈ ਸ਼ੀਲ, ਸੰਤੋਖ, ਧੀਰਜ, ਵਿਵੇਕ ਆਦਿ ਸੂਰਬੀਰਾਂ ਦੀਆਂ ਸੈਨਾਵਾਂ ਦੇ ਸੰਗਠਨ ਲਈ ਪ੍ਰੇਰਣਾ ਦਿੱਤੀ ਗਈ ਹੈ। ਇਨ੍ਹਾਂ ਮਨੋਭਾਵੀ ਅਤੇ ਮਨੋਵਿਕਾਰੀ ਨਾਇਕਾਂ ਦੀ ਡੀਲ ਡੌਲ, ਇਨ੍ਹਾਂ ਦੇ ਵਾਹਨ ਅਤੇ ਇਨ੍ਹਾਂ ਦੇ ਯੁੱਧ ਦਾ ਸੁੰਦਰ ਚਿਤ੍ਰਣ 'ਦਸਮ ਗ੍ਰੰਥ' ਦੇ 'ਪਾਰਸਨਾਥ ਅਵਤਾਰ' ਪ੍ਰਸੰਗ ਵਿਚ ਹੋਇਆ ਹੈ । ਇਹ ਯੋਧੇ ਪੂਰੀ ਸਜ-ਧਜ ਨਾਲ ਯੁੱਧ-ਭੂਮੀ ਵਲ ਵਧਦੇ ਹਨ ਅਤੇ ਪੂਰੀ ਤਰ੍ਹਾਂ ਸੈਨਿਕ ਉਪਕਰਣਾਂ ਨਾਲ ਲੈਸ ਹਨ । ਯੁੱਧ-ਭੂਮੀ ਵਿਚ ਭਿੜੰਤ ਵੇਲੇ ਉਹ ਅਨੇਕ ਪ੍ਰਕਾਰ ਦੇ ਅਸਤ੍ਰਾਂ ਦੀ ਵਰਤੋਂ ਕਰਦੇ ਹਨ। ਇਨ੍ਹਾਂ ਅਸਤ੍ਰਾਂ ਵਿਚੋਂ ਵੀ ਬਹੁਤ ਸਾਰੇ ਮਨੁਖ ਦੀਆਂ ਦੁਰਬਲਤਾਵਾਂ ਅਤੇ ਸਬਲਤਾਵਾਂ ਦੇ ਪ੍ਰਤੀਕ ਹਨ, ਜਿਵੇਂ—ਪਾਪਾਸਤ੍ਰ, ਧਰਮਾਸਤ੍ਰ, ਅਰੋਗਾਸਤ੍ਰ ਸੁਭੋਗਾਸਤ੍ਰ, ਬਿਬਾਦਾਸਤ੍ਰ, ਬਿਰੋਧਾਸਤ੍ਰ ਕੁਮੰਤ੍ਰਾਸਤ੍ਰ ਸੁਮੰਤ੍ਰਾਸਤ੍ਰ, ਕਾਮਾਸਤ੍ਰ, ਬਿਮੋਹਾਸਤ੍ਰ, ਚਰਿਤ੍ਰਾਸਤ੍ਰ ਆਦਿ।

ਇਨ੍ਹਾਂ ਦਾ ਯੁੱਧ ਵੀ ਸਾਧਾਰਣ ਯੋਧਿਆਂ ਵਾਂਗ ਹੀ ਵਿਖਾਇਆ ਗਿਆ ਹੈ—

ਹਤਜੋ ਕਾਪਟੰ ਖਾਪਟੰ ਸੋ ਕਪਾਲੰ ।
ਹਨਜੋ ਰੋਹ ਮੋਹੰ ਸਕਾਮੰ ਕਰਾਲੰ ।
ਮਹਾ ਕ੍ਰੁਧਕੈ ਕ੍ਰੋਧ ਕੋ ਬਾਨ ਮਾਰਜੋ ।
ਖਿਸਜੋ ਬ੍ਰਹਮ ~ ਦੋਖਾਦਿ ਸਰਬੰ ਪ੍ਰਹਾਰਜੋ । ੩੭੧ ।

(ਪਾਰਸਨਾਥ ਅਵਤਾਰ)

**ਵੀਰਾਂ ਦਾ ਸਤਿਕਾਰ :** 'ਦਸਮ ਗ੍ਰੰਥ' ਦੇ ਵੀਰ ਸਾਹਿਤ ਦੀ ਇਕ ਹੋਰ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਵੀਰ ਸੈਨਾਨੀਆਂ ਪ੍ਰਤਿ ਚਾਹੇ ਉਹ ਸ੍ਵਪੱਖ ਦੇ ਹਨ, ਚਾਹੇ ਪਰਪਖ ਦੇ, ਬੜਾ ਮਾਣ ਅਤੇ ਸਤਿਕਾਰ ਪ੍ਰਗਟ ਕੀਤਾ ਗਿਆ ਹੈ। ਅਜੇਹਾ ਮਾਣ ਖ਼ਾਸ ਤੌਰ ਤੇ ਵਿਜੇਤਾ ਜਾਂ ਵੀਰਗਤਿ ਪ੍ਰਾਪਤ ਯੋਧਿਆਂ ਪ੍ਰਤਿ ਪ੍ਰਗਟ ਕੀਤਾ ਗਿਆ ਹੈ। ਯੁੱਧ ਨਿਯਮ ਅਤੇ ਮਰਯਾਦਾ ਅਨੁਸਾਰ ਅਜੇਹਾ ਕਰਨ ਨਾਲ ਦਰਸ਼ਕ ਯੋਧਿਆਂ ਦੇ ਮਨ ਵਿਚ ਆਪਣੀ ਵੀਰਤਾ ਦੇ ਪ੍ਰਦਰਸ਼ਨ ਲਈ ਉਮੰਗ ਉਠਦੀ ਹੈ

ਅਤੇ ਉਹ ਮਹਾਨ ਤੋਂ ਮਹਾਨ, ਕਠੋਰ ਤੋਂ ਕਠੋਰ ਕੰਮ ਕਰ ਵਿਖਾਂਦੇ ਹਨ ਜਿਸ ਦੀ ਸਾਧਾਰਣ ਅਵਸਥਾ ਵਿਚ ਉਨ੍ਹਾਂ ਤੋਂ ਆਸ ਹੀ ਨਹੀਂ ਕੀਤੀ ਜਾਂ ਸਕਦੀ। ਇਸ ਤੋਂ ਛੁਟ, ਅਜੇਹੇ ਵਰਣਨ ਨਾਲ ਯੋਧਿਆਂ ਦੇ ਮਨ ਵਿਚ ਯੁੱਧ ਲਈ ਅਨੁਰਾਗ ਅਤੇ ਖਿਚ ਵੀ ਪੈਦਾ ਹੁੰਦੇ ਹਨ। ਕਵੀ ਆਮ ਤੌਰ ਤੇ ਯੋਧਿਆਂ ਦਾ ਸਵਾਗਤ ਹੂਰਾਂ, ਦੇਵਤਿਆਂ ਦੀਆਂ ਇਸਤ੍ਰੀਆਂ, ਪਰੀਆਂ, ਅਪਸਰਾਵਾਂ ਆਦਿ ਤੋਂ ਕਰਵਾਂਦੇ ਹਨ ਜੋ ਅਨੂਪਮ ਯੋਧਿਆਂ ਨੂੰ ਵਿਹਾਉਣ ਲਈ ਲਾਲਾਇਤ ਹਨ। ਸ਼ਰੀਰਿਕ ਤੌਰ ਤੇ ਬਲਵਾਨ ਪੁਰਸ਼ ਦੀ ਦਮਿਤ ਕਾਮ ਭਾਵਨਾ ਨੂੰ ਅਪੀਲ ਕਰ ਕੇ ਮਨੋਵਿਗਿਆਨ ਦੀ ਆਧਾਰ ਭੂਮੀ ਤੇ ਇਹ ਸਾਰਾ ਚਿਤ੍ਰਣ ਪ੍ਰਸਤੁਤ ਕੀਤਾ ਗਿਆ ਹੈ। ਹੂਰਾਂ ਦਾ ਦ੍ਰਿਸ਼ਟੀਕੋਣ ਮੁਸਲਮਾਨੀ ਪ੍ਰਭਾਵ ਕਰ ਕੇ ਹੈ ਅਤੇ ਦੇਵ-ਵਧੂਆਂ ਦਾ ਸੰਕਲਪ ਭਾਰਤੀ ਸਾਹਿਤ ਤੋਂ ਅਨੁਪ੍ਰਾਣਿਤ ਹੈ। 'ਚੌਬੀਸ ਅਵਤਾਰ' ਰਚਨਾ ਦੇ 'ਰੁਦ੍ਰ ਅਵਤਾਰ' ਪ੍ਰਸੰਗ ਵਿਚ ਯੋਧਿਆਂ ਨੂੰ ਟੋਲ ਟੋਲ ਕੇ ਹੂਰਾਂ ਦੇ ਵਰਣ ਦਾ ਪ੍ਰਸੰਗ ਇੰਜ ਦਿੱਤਾ ਹੈ--

ਸੇਲ ਸੇਲ ਭਈ ਤਹਾ ਅਰ ਤੇਗ ਤੀਰ ਪ੍ਰਹਾਰ।
ਗਾਹਿ ਗਾਹਿ ਫਿਰੇ ਫਵਜਨ ਬਾਹਿ ਬਾਹਿ ਹਥਿਆਰ।
ਅੰਗ ਅੰਗ ਪਰੇ ਕਹੂੰ ਸਰਬੰਗ ਸ੍ਰੋਨਤ ਪੂਰ।
ਏਕ ਏਕ ਬਰੀ ਅਨੇਕਨ ਹੇਰਿ ਹੇਰਿ ਸੁ ਹੂਰ। ੧੮।

'ਚੰਡੀ ਚਰਿਤ੍ਰ' (੨) ਵਿਚ ਯੁੱਧ ਲਈ ਚਾਹਵਾਨ ਯੋਧਿਆਂ ਦੀ ਸੇਵਾ ਵਿਚ ਦੇਵ-ਇਸਤ੍ਰੀਆਂ ਜੁਟੀਆਂ ਦਸੀਆਂ ਗਈਆਂ ਹਨ। ਸੂਰਮੇ ਲੜਨ ਮਰਨ ਲਈ ਗਾਨੇ ਬੰਨ੍ਹਦੇ ਹਨ, ਅਤੇ ਅਪਸਰਾਵਾਂ ਉਨ੍ਹਾਂ ਦੇ ਸਿਰ ਵਿਚ ਤੇਲ ਝਸਦੀਆਂ ਹਨ। ਯੁੱਧ ਕਾਰਜ ਵਿਚ ਰੁਝੇ ਹੋਇਆਂ ਦੇ ਸਿਰ ਉਪਰ ਦੇਵਤਿਆਂ ਦੀਆਂ ਪਤਨੀਆਂ ਫੁਲੇਲ ਪਾ ਕੇ ਉਨ੍ਹਾਂ ਨੂੰ ਵਰਦੀਆਂ ਹਨ ਅਤੇ ਵਿਮਾਨਾਂ ਵਿਚ ਬਿਠਾ ਬਿਠਾ ਕੇ ਸੁਅਰਗ ਨੂੰ ਲੈ ਜਾ ਰਹੀਆਂ ਹਨ। ਪਰ ਵੀਰ ਯੋਧੇ, ਜੋ ਵੀਰਤਾ ਨੂੰ ਪ੍ਰਗਟ ਕਰਨਾ ਆਪਣੇ ਜੀਵਨ ਦਾ ਉਦੇਸ਼ ਸਮਝਦੇ ਹਨ, ਵਿਮਾਨਾਂ ਤੋਂ ਬਾਹਿਰ ਕੁਦ ਕੁਦ ਪੈਂਦੇ ਹਨ ਅਤੇ ਤੀਰਾਂ ਦੀ ਬੁਛਾੜ ਨੂੰ ਸਹਿ ਸਹਿ ਕੇ ਅਗੇ ਵਧਦੇ ਹਨ—

ਬੀਰ ਕੰਗਨੇ ਬੰਧਹੀਂ ਅਰੁ ਅਛਰੈ ਸਿਰ ਤੇਲੁ।
ਬੀਨ ਬੀਨਿ ਬਰੇ ਬਰੰਗਨ ਡਾਰਿ ਡਾਰਿ ਫੁਲੇਲੇ।
ਘਾਲਿ ਘਾਲਿ ਬਿਵਾਨ ਲੇਗੀ ਫੇਰ ਫੇਰ ਸੁ ਬੀਰ।
ਕੂਦਿ ਕੂਦਿ ਪਰੇ ਤਹਾਂ ਤੇ ਝਾਗਿ ਝਾਗਿ ਸੁ ਤੀਰ। ੭੪।

'ਕ੍ਰਿਸ਼ਨਾਵਤਾਰ' ਵਿਚ ਜਦੋਂ ਖੜਗ ਸਿੰਘ ਵੀਰ-ਗਤਿ ਪ੍ਰਾਪਤ ਕਰ ਚੁਕਦਾ ਹੈ ਅਤੇ ਦੇਵ ਵਧੂਆਂ ਉਸ ਦੇ ਕਬੰਧ (ਧੜ) ਨੂੰ ਵਿਮਾਨ ਵਿਚ ਪਾ ਕੇ ਸੁਅਰਗ ਨੂੰ ਲੈ ਜਾ ਰਹੀਆਂ ਹਨ ਤਾਂ ਕ੍ਰਿਸ਼ਨ ਪੱਖ ਦੇ ਸੈਨਾਨੀ ਉਸ ਤੇ ਤੀਰਾਂ ਦੀ ਝੜੀ ਲਗਾ ਦਿੰਦੇ ਹਨ। ਇਹ ਗੱਲ ਖੜਗ ਸਿੰਘ ਲਈ ਅਸਹਿ ਸੀ। ਵੀਰ ਯੋਧੇ ਦੀ ਲਾਸ਼ ਵੀ ਵੰਗਾਰ ਨੂੰ ਸਹਾਰਨ ਲਈ ਤਿਆਰ ਨਹੀਂ ਹੋ ਸਕਦੀ। ਉਹ ਵਿਮਾਨ ਤੋਂ ਕੁਦ ਪਿਆ ਅਤੇ

ਹਥਿਆਰ ਲੈ ਕੇ ਯੁੱਧ-ਭੂਮੀ ਵਿਚ ਆ ਡਟਿਆ—

ਸ੍ਰੀ ਜਦੁਬੀਰ ਕੋ ਬੀਰ ਸਬੋ,
ਧਰ ਡਾਰਨਿ ਕੋ ਜਬ ਘਾਤ ਬਨਾਯੋ ।
ਸਜਾਮ ਭਨੇ ਮਿਲਿਕੈ ਫਿਰਿਕੈ,
ਇਹ ਪੈ ਪੁਨਿ ਬਾਨਨਿ ਓਘ ਚਲਾਯੋ ।
ਦੇਵਬਧੂ ਮਿਲਿਕੈ ਸਬਹੂ,
ਇਹ ਭੂਪ ਕਬੰਧ ਬਿਵਾਨ ਚਢਾਯੋ ।
ਕੂਦ ਪਰਜੋ ਨ ਬਿਵਾਨ ਚਢਾਯੋ,
ਪੁਨ ਸਸਤ੍ਰ ਲੀਏ ਰਨ ਭੂ ਮਧਿ ਆਯੋ । ੧੭੧੦ ।

ਰਣ-ਭੂਮੀ ਵਿਚ ਆਉਂਦਿਆਂ ਹੀ ਉਹ ਇਤਨਾ ਘੋਰ ਤੇ ਭਿਆਨਕ ਯੁੱਧ ਕਰਦਾ ਹੈ ਕਿ ਕ੍ਰਿਸ਼ਨ ਦਲ ਦੇ ਛਕੇ ਛੁਟ ਜਾਂਦੇ ਹਨ ਅਤੇ ਉਹ ਪੂਰੀ ਤਰ੍ਹਾਂ ਹਾਰ ਮੰਨਣ ਦੀ ਪ੍ਰਾਰਥਨਾ ਕਰਦੇ ਹਨ। ਉਨ੍ਹਾਂ ਦੇ ਅਰਜ਼ੋਈ ਕਰਨ ਤੇ ਰਾਜਾ ਖੜਗ ਸਿੰਘ ਹਥਿਆਰ ਰਖ ਦਿੰਦਾ ਹੈ ਅਤੇ ਕਿੰਨਰ, ਯਕਸ਼, ਅਪਸਰਾਵਾਂ ਉਸ ਨੂੰ ਵਿਮਾਨ ਵਿਚ ਚੜ੍ਹਾ ਕੇ ਸੁਅਰਗ ਨੂੰ ਲੈ ਤੁਰਦੇ ਹਨ—

ਸਬ ਦੇਵਨ ਅਰੁ ਕ੍ਰਿਸਨ ਦੀਨ ਹ੍ਵੈ ਜਬ ਕਹਜੋ ।
ਹਟੋ ਜੁਧ ਤੇ ਭੂਪ ਹਮੋ ਮੁਖ ਤ੍ਰਿਨ ਗਹਜੋ ।
ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪੁ ਨਿਵਾਰਿਯੋ ।
ਹੋ ਧਨੁਖ ਬਾਨ ਦਿਓ ਡਾਰ ਰਾਮ ਮਨੁ ਧਾਰਿਯੋ । ੧੭੧੫ ।
ਕਿੰਨਰ ਜਛ ਅਪਛਰਨਿ ਲਯੋ ਬਿਵਾਨ ਚਢਾਇ ।
ਜੈਜੈਕਾਰ ਅਪਾਰ ਸੁਨ ਹਰਖੇ ਮੁਨਿ ਸੁਰ ਰਾਇ । ੧੭੧੬ ।

ਵੀਰ-ਗਤਿ ਪ੍ਰਾਪਤ ਯੋਧਿਆਂ ਉਤੇ ਦੇਵਤੇ ਫੁਲਾਂ ਦੀ ਵਰਖਾਂ ਵੀ ਕਰਦੇ ਹਨ । ਇਹ ਪੌਰਾਣਿਕ ਦ੍ਰਿਸ਼ਟੀਕੋਣ ਹੈ। ਇਸ ਦੇ ਇਕ ਦੋ ਉਦਾਹਰਣ ਵੇਖੋ—

(੧) ਸੁਰ ਫੂਲਨ ਕੀ ਬਰਖਾ ਬਰਖੇ ।
ਰਣ ਧੀਰ ਅਧੀਰ ਦੋਊ ਪਰਖੇ । ੩੪੭ । (ਰਾਮਾਵਤਾਰ)
(੨) ਭਏ ਦੇਵ ਹਰਖੰ ।
ਕਰੀ ਪੁਹਪ ਬਰਖੰ । ੪੪੦ । (ਰਾਮਾਵਤਾਰ)

**ਸਹਾਇਕ ਰਸ :** ਵੀਰ ਰਸ ਦੇ ਸਹਾਇਕ ਰਸ ਹਨ—ਰੌਦ੍ਰ, ਭਿਆਨਕ, ਵੀਭਤਸ ਆਦਿ। 'ਦਸਮ ਗ੍ਰੰਥ' ਵਿਚ ਵੀਰ ਰਸ ਦੀ ਪਰਪਕਤਾ ਲਈ ਥਾਂ ਪਰ ਥਾਂ ਰੌਦ੍ਰ ਅਤੇ ਭਿਆਨਕ ਰਸਾਂ ਦਾ ਚਿਤ੍ਰਣ ਹੋਇਆ ਹੈ । 'ਚੰਡੀ ਚਰਿਤ੍ਰ' (ਉਕਤਿ ਬਿਲਾਸ) ਵਿਚ ਤਾਂ ਕਵੀ ਨੇ ਉਸ ਰਚਨਾ ਦਾ ਮੁੱਖ ਰਸ ਮੰਨਿਆ ਹੀ ਰੌਦ੍ਰ ਹੈ—

ਚੰਡ ਚਰਿਤ੍ਰ ਕਵਿਤਨ ਮੈ ਬਰਨਿਓ,
ਸਭ ਹੀ ਰਸ ਰੁਦ੍ਰ ਮਈ ਹੈ । ੨੩੨ ।

ਇਸੇ ਤਰ੍ਹਾਂ ਭਿਆਨਕ ਅਤੇ ਵੀਭਤਸ ਰਸਾਂ ਦਾ ਵੀ ਹਰ ਯੁੱਧ ਪ੍ਰਸੰਗ ਵਿਚ ਚਿਤ੍ਰਣ ਹੋ ਗਿਆ ਹੈ, ਜਿਵੇਂ—

ਭਿਆਨਕ ਰਸ :

ਭਨੇ ਦੈਤ ਪੁਕਾਰੇ ਰਾਜੇ ਸੁੰਭ ਥੈ ।
ਲੋਚਨ ਧੂਮ ਸੰਘਾਰੇ ਸਣੈ ਸਿਪਾਹੀਆ ।
ਚੁਣਿ ਚੁਣਿ ਜੋਧੇ ਮਾਰੇ ਅੰਦਰ ਖੇਤ ਦੈ ।
ਜਾਪਨ ਅੰਬਰਿ ਤਾਰੇ ਡਿਗਨਿ ਸੂਰਮੇ ।
ਗਿਰੇ ਪਰਬਤ ਭਾਰੇ ਮਾਰੇ ਬਿਜੁ ਦੇ ।
ਦੈਤਾਂ ਦੇ ਦਲ ਹਾਰੇ ਦਹਸਤ ਖਾਇਕੈ ।
ਬਚੇ ਸੁ ਮਾਰੇ ਮਾਰੇ ਰਹਦੇ ਰਾਇ ਥੈ । ੨੯ ।

(ਚੰਡੀ ਦੀ ਵਾਰ)

ਵੀਭਤਸ ਰਸ :

ਏਕ ਭਰੇ ਭਟ ਸ੍ਰੋਨਤ ਸੋ,
ਭਭਕਾਰਤ ਘਾਇ ਫਿਰੈ ਰਨ ਡੋਲਤ ।
ਏਕ ਪਰੇ ਗਿਰਕੈ ਧਰਨੀ,
ਤਿਨ ਕੇ ਤਨ ਜੰਬਕ ਗੀਧਕ ਖੋਲਤ ।
ਏਕਨ ਕੇ ਮੁਖਿ ਓਠਨ ਆਂਖਨ,
ਕਾਗ ਸੁ ਚੋਚਨ ਸਿਉ ਟਕਟੋਲਤ ।
ਏਕਨ ਕੀ ਉਰ ਆਂਤਨ ਕੋ ਕਢ,
ਜੋਗਨ ਹਾਥਨ ਸਿਉ ਝਕਝੋਲਤ । ੧੭੮੭ ।

(ਕ੍ਰਿਸ਼ਨਾਵਤਾਰ)

**ਹੋਰਨਾਂ ਰਸਾਂ ਵਿਚ ਵੀਰ ਰਸ ਦਾ ਸਮਾਵੇਸ਼ :** 'ਦਸਮ ਗ੍ਰੰਥ' ਵਿਚ ਵੀਰ ਭਾਵਨਾ ਇਤਨੀ ਪ੍ਰਬਲ ਹੈ ਕਿ ਵੀਰ ਰਸ ਤੋਂ ਬਿਲਕੁਲ ਭਿੰਨ ਪ੍ਰਕ੍ਰਿਤੀ ਵਾਲੇ ਰਸਾਂ ਵਿਚ ਵੀ ਵੀਰ ਭਾਵਨਾ ਦਾ ਆਭਾਸ ਹੋ ਗਿਆ ਹੈ । ਵੀਰ ਭਾਵਨਾ ਦੇ ਪ੍ਰਦਰਸ਼ਨ ਅਤੇ ਯੁੱਧ ਵਰਣਨ ਦੀ ਬਲਵਤੀ ਪ੍ਰੇਰਣਾ ਨੇ ਕਵੀ-ਮਨ ਤੋਂ ਕਦੇ ਹਟਣ ਦੀ ਸੋਚੀ ਹੀ ਨਹੀਂ । ਅਵਸਥਾ ਭਾਵੇਂ ਵਾਤਸਲਜ ਰਸ ਦੀ ਹੋਵੇ, ਭਾਵੇਂ ਕਰੁਣ ਰਸ ਦੀ, ਕਵੀ ਦੀ ਕਲਪਨਾ ਵਿਚ ਬਦੋਬਦੀ ਯੁੱਧ ਸੰਬੰਧੀ ਉਪਮਾਨ ਆਣ ਪ੍ਰਵੇਸ਼ ਕਰਦੇ ਹਨ। ਸਚ ਤਾਂ ਇਹ ਹੈ ਕਿ ਸਾਮਿਅਕ ਸਮਸਿਆ ਇਤਨੀ ਪ੍ਰਬਲ ਸੀ ਕਿ ਸਿਵਾਏ ਰਾਸ਼ਟਰ ਦੀ ਰਖਿਆ ਦੇ ਹੋਰ ਕੋਈ ਰੁਝਾਨ ਸਵੀਕ੍ਰਿਤ ਹੀ ਨਹੀਂ ਸੀ। ਫਲਸਰੂਪ, ਕਵੀ ਕਲਪਨਾ ਰਣ ਤੱਤੇ ਦੀ ਭਾਵ-ਭੂਮੀ ਨੂੰ ਕਦੇ ਛਡਣ ਲਈ ਤਿਆਰ ਹੀ ਨਹੀਂ ਸੀ ਹੁੰਦੀ । 'ਪਾਰਸਨਾਥ ਅਵਤਾਰ' ਪ੍ਰਸੰਗ ਵਿਚ ਬਾਲਕ ਪਾਰਸਨਾਥ ਦਾ ਰੂਪ ਵਰਣਨ ਕਰਦਿਆਂ ਉਸ ਤੇ ਮੋਹਿਤ

ਹੋ ਕੇ ਡਿਗਣ ਵਾਲਿਆਂ ਦੀ ਉਪਮਾ ਯੁੱਧ-ਭੂਮੀ ਵਿਚ ਭਿੜਨ ਵਾਲੇ ਸੈਨਿਕਾਂ ਨਾਲ ਦਿੱਤੀ ਗਈ ਹੈ—

ਮੋਹਨ ਜਾਲ ਸਭਨ ਸਿਰ ਡਾਰਾ ।
ਚੇਟਕ ਬਾਨ ਚਕ੍ਰਿਤ ਹ੍ਵੈ ਮਾਰਾ ।
ਜਹ ਤਹ ਮੋਹਿ ਸਕਲ ਨਰਿ ਗਿਰੇ ।
**ਜਾਨ ਸੁਭਟ ਸਾਮੁਹਿ ਰਣ ਭਿਰੇ** । ੧੦ ।

ਇਥੇ ਵਾਤਸਲਜ ਰਸ ਵਿਚ ਵੀਰ ਰਸ ਦਾ ਸਮਾਵੇਸ਼ ਹੋ ਗਿਆ ਹੈ।

'ਰਾਮਾਵਤਾਰ' ਪ੍ਰਸੰਗ ਵਿਚ ਦਸ਼ਰਥ ਰਾਮ ਦੇ ਬਨਵਾਸ ਦੀ ਗੱਲ ਸੁਣਦਿਆਂ ਹੀ ਬੇਹੋਸ਼ ਹੋ ਕੇ ਡਿਗ ਪੈਂਦਾ ਹੈ। ਪਰ ਜਦੋਂ ਉਹ ਰਾਮ ਦਾ ਨਾਂ ਫਿਰ ਸੁਣਦਾ ਤਾਂ ਇੰਜ ਸਚੇਤ ਹੋ ਕੇ ਉਠ ਬਹਿੰਦਾ ਹੈ ਮਾਨੋ ਲੜਾਈ ਵਿਚ ਡਿਗਾ ਹੋਇਆ ਯੋਧਾ ਖੜਾ ਹੋਇਆ ਹੈ ਅਤੇ ਨਿਡਰ ਤੇ ਸਚੇਤ ਹੋ ਕੇ ਉਸ ਨੇ ਤਲਵਾਰ ਫੜੀ ਹੈ—

ਰਾਮ ਨਾਮ ਸ੍ਰਵਨ ਸੁਣ੍ਯੋ ਉਠਿ ਥਿਰ ਭਯੋ ਸੁਚੇਤ ।
**ਜਨੁ ਰਣ ਸੁਭਟ ਗਿਰ੍ਯੋ ਉਠ੍ਯੋ ਗਹਿ ਅਸ ਨਿਡਰ ਸੁਚੇਤ** । ੨੩੯ ।

ਇਥੇ ਕਰੁਣਾ ਦੀ ਅਵਸਥਾ ਵਿਚ ਵੀਰ ਰਸ ਦਾ ਆਭਾਸ ਹੋ ਗਿਆ ਹੈ । ਇਸੇ ਪ੍ਰਕਾਰ ਜਦੋਂ ਰਾਮ ਲੱਛਮਣ ਦੀ ਮਾਤਾ ਪਾਸੋਂ ਬਨਵਾਸ ਲਈ ਵਿਦਾ ਮੰਗਣ ਵਾਸਤੇ ਜਾਂਦੇ ਹਨ ਤਾਂ ਉਹ ਇਹ ਗੱਲ ਸੁਣਦਿਆਂ ਹੀ ਧਰਤੀ ਉਪਰ ਡਿਗ ਪੈਂਦੀ ਮਾਨੋ ਬਰਛੇ ਦੀ ਨੋਕ ਲਗਦਿਆਂ ਹੀ ਵੱਡਾ ਅਭਿਮਾਨੀ ਯੋਧਾ ਧਰਤੀ ਉਪਰ ਸੌਂ ਰਿਹਾ ਹੈ—

ਸੋ ਸੁਨਿ ਬਾਤ ਪਪਾਤ ਧਰਾ ਪਰ,
ਘਾਤ ਭਲੀ ਇਹ ਬਾਤ ਬਖਾਨੀ ।
**ਜਾਨੁਕ ਸੇਲ ਸੁਮਾਰ ਲਗੇ,**
**ਛਿਤ ਸੋਵਤ ਸੂਰ ਬਡੋ ਅਭਿਮਾਨੀ** । ੨੫੮ ।

ਇਥੇ ਵੀ ਕਰੁਣ ਰਸ ਵਿਚ ਵੀਰਤਾ ਦੀ ਭਾਵਨਾ ਪ੍ਰਵੇਸ਼ ਕਰ ਗਈ ਹੈ । ਇਸੇ ਪ੍ਰਕਾਰ ਸ਼ਿੰਗਾਰ ਦੇ ਸੰਯੋਗ ਅਤੇ ਵਿਯੋਗ ਦੇ ਪ੍ਰਕਰਣਾਂ ਵਿਚ ਵੀ ਵੀਰ ਰਸ ਦੀਆਂ ਝਾਕੀਆਂ ਮਿਲ ਜਾਂਦੀਆਂ ਹਨ। ਸੀਤਾ ਨੇ ਜਦੋਂ ਰਾਮ ਨੂੰ ਪਹਿਲੀ ਵਾਰ ਵੇਖਿਆ ਤਾਂ ਉਹ ਕਾਮ ਬਾਣ ਨਾਲ ਵਿੰਨ੍ਹੀ ਗਈ ਅਤੇ ਘੇਰਨੀ ਖਾ ਡਿਗ ਪਈ । ਫਿਰ ਉਹ ਉਠ ਖੜੋਤੀ ਜਿਵੇਂ ਬਹਾਦੁਰ ਯੋਧਾ ਮੂਰਛਾ ਤੋਂ ਉਠਦਾ ਹੈ ! ਉਹ ਉਠ ਕੇ ਰਾਮ ਨੂੰ ਵੇਖਣ ਲਗ ਜਾਂਦੀ ਹੈ ਅਤੇ ਦੋਹਾਂ ਵਿਚੋਂ ਕੋਈ ਵੀ ਇਕ ਦੂਜੇ ਨੂੰ ਵੇਖਣੋਂ ਟਲਦਾ ਨਹੀਂ, ਜਿਵੇਂ ਕਿ ਰਣ ਵਿਚ ਸੂਰਮੇ ਇਕ ਦੂਜੇ ਨੂੰ, ਵਾਰ ਤੋਂ ਹੋਸ਼ਿਆਰ ਰਹਿਣ ਲਈ, ਨਿਰੰਤਰ ਵੇਖਦੇ ਰਹਿੰਦੇ ਹਨ—

ਸੀਆ ਪੇਖ ਰਾਮੰ । ਬਿਧਿ ਬਾਣ ਕਾਮੰ ।
ਗਿਰੀ ਝੂਮਿ ਭੂਮੰ । ਮਦੀ ਜਾਣੁ ਘੂਮੰ । ੧੦੬ ।

ਉਠੀ ਚੇਤ ਐਸੇ। **ਮਹਾਂਬੀਰ ਜੈਸੇ।**
ਰਹੀ ਨੈਨ ਜੋਰੀ। ਸਸੰ ਜਿਉ ਚਕੋਰੀ। ੧੦੭।
ਰਹੇ ਮੋਹ ਦੋਨੋ। ਟਰੇ ਨਾਹਿ ਕੋਨੋ।
ਰਹੇ ਠਾਂਢ ਐਸੇ। **ਰਣੰ ਬੀਰ ਜੈਸੇ** ।੧੦੮।

ਇਥੇ ਸੰਯੋਗ ਅਵਸਥਾ ਵਿਚ ਯੁੱਧ-ਭੂਮੀ ਦਾ ਦ੍ਰਿਸ਼ ਪੇਸ਼ ਹੋਇਆ ਹੈ। ਵਿਯੋਗ ਅਵਸਥਾ ਵਿਚ ਵੀ 'ਰਾਮਾਵਤਾਰ' ਵਿਚ ਵੀਰ ਰਸ ਦਾ ਆਰੋਪਣ ਹੋਇਆ ਹੈ । ਰਾਵਣ ਦੁਆਰਾ ਸੀਤਾ ਦੇ ਹਰਨ ਕੀਤੇ ਜਾਣ ਤੇ ਰਾਮ ਵਿਯੋਗ ਪੀੜਾ ਨਾਲ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪੈਂਦੇ ਹਨ । ਪਰ ਜਦੋਂ ਉਨ੍ਹਾਂ ਦੀ ਚੇਤਨਾ ਮੁੜਦੀ ਹੈ ਤਾਂ ਉਹ ਇੰਜ ਸਚੇਤ ਹੋ ਕੇ ਖੜੇ ਹੋ ਜਾਂਦੇ ਹਨ ਜਿਵੇਂ ਯੁੱਧ-ਭੂਮੀ ਵਿਚ ਸੂਰਮਾ ਮੂਰਛਿਤ ਹੋ ਕੇ ਡਿਗਿਆ ਹੋਇਆ, ਫਿਰ ਹੋਸ਼ ਵਿਚ ਆ ਕੇ, ਉਠ ਖੜੋਂਦਾ ਹੈ —

ਉਠਿ ਠਾਂਢਿ ਭਏ ਫਿਰਿ ਭੂਮ ਗਿਰੇ ।
ਪਹਰੇਕਕ ਲਉ ਫਿਰ ਪ੍ਰਾਨ ਫਿਰੇ ।
ਤਨ ਚੇਤ ਸੁਚੇਤ ਉਠੇ ਹਰਿ ਯੋਂ ।
**ਰਣ ਮੰਡਲ ਮਧਿ ਗਿਰਯੋ ਭਟ ਜਯੋਂ** ।੩੫੮।

ਇਸ ਸਾਰੇ ਵਿਸ਼ਲੇਸ਼ਣ ਤੋਂ ਇਸ ਨਿਰਣੇ ਤੇ ਸਹਿਜ ਹੀ ਪਹੁੰਚਿਆ ਜਾ ਸਕਦਾ ਹੈ ਕਿ 'ਦਸਮ ਗ੍ਰੰਥ' ਦੇ ਸ਼ਬਦ ਸ਼ਬਦ ਤੋਂ, ਪੰਕਤੀ ਪੰਕਤੀ ਤੋਂ ਵੀਰ ਰਸ ਦੀ ਅਭਿਵਿਅਕਤੀ ਹੋ ਰਹੀ ਹੈ। ਸਾਰੇ ਗ੍ਰੰਥ ਦਾ ਸਮੁਚਾ ਵਾਤਾਵਰਣ ਹੀ ਵੀਰਤਾ-ਮਈ ਹੈ। ਜਿਥੇ ਵੀਰਤਾ ਦਾ ਕੋਈ ਸੰਬੰਧ ਹੀ ਨਹੀਂ ਉਥੇ ਵੀ ਵੀਰ ਰਸ ਉਪਸਥਿਤ ਹੋ ਗਿਆ ਹੈ। ਵੀਰ ਰਸ ਦੀ ਇਸ ਪ੍ਰਧਾਨ ਭਾਵਨਾ ਨੇ ਯੁੱਧ ਸੰਬੰਧੀ ਯੋਧਿਆਂ ਦੇ ਵਿਚਾਰ ਅਤੇ ਸੰਕਲਪ ਹੀ ਬਦਲ ਦਿੱਤੇ ਹਨ । ਯੁੱਧ ਉਨ੍ਹਾਂ ਲਈ ਖੇਲ ਤਮਾਸ਼ਾ ਹੈ, ਮੈ-ਖਾਨਾ ਹੈ, ਫਾਗ ਦੀ ਖੇਡ ਹੈ। ਅਜੇਹੀ ਮੋਹਕ ਵਸਤ ਤੋਂ ਭਲਾ ਕੌਣ ਮੁਖ ਫੇਰੇਗਾ । ਇਸ ਪ੍ਰਕਾਰ ਦਸਮ ਗੁਰੂ ਨੇ ਯੁੱਧ ਅਤੇ ਸਿੱਖਾਂ ਵਿਚਾਲੇ ਚੋਲੀ ਦਾਮਨ ਦਾ ਸੰਬੰਧ ਸਥਾਪਿਤ ਕਰ ਦਿੱਤਾ ਅਤੇ ਸਿੱਖ ਵੀਰਾਂ ਨੇ ਰਾਸ਼ਟਰ ਕਲਿਆਣ ਅਤੇ ਅਰਿ ਸੰਘਾਰ ਲਈ ਕਮਰ-ਕਸੇ ਕਰ ਲਏ। ਉਨ੍ਹਾਂ ਹਰ ਯੁਗ ਵਿਚ ਮਾਤ੍ਰਿ-ਭੂਮੀ ਦਾ ਰਿਣ ਚੁਕਾਣਾ ਆਪਣਾ ਪ੍ਰਮੁਖ ਫਰਜ਼ ਬਣਾ ਲਿਆ।

# ਯੁੱਧ-ਵਰਣਨ

ਜਬੈ ਬਾਣ ਲਾਗਯੋ ।
ਤਬੈ ਰੋਸ ਜਾਗਯੋ ।
(ਅਪਨੀ ਕਥਾ)

'ਦਸਮ ਗ੍ਰੰਥ' ਦੀ ਰਚਨਾ ਦਾ ਮੂਲ ਉਦੇਸ਼ 'ਧਰਮ ਯੁੱਧ' ਲਈ ਦੇਸ਼-ਵਾਸੀਆਂ ਨੂੰ ਤਿਆਰ ਕਰਨਾ ਸੀ । ਇਸ ਲਈ ਇਸ ਵਿਚ ਯੁੱਧ ਦੇ ਹਰ ਇਕ ਪੱਖ ਦਾ ਵਰਣਨ ਹੋ ਜਾਣਾ ਸੁਭਾਵਿਕ ਸੀ । ਇਸ ਗ੍ਰੰਥ ਤੋਂ ਉਤਸਾਹ ਅਤੇ ਪ੍ਰੇਰਣਾ ਪ੍ਰਾਪਤ ਕਰ ਕੇ ਯੁੱਧ-ਭੀਰੂ ਭਾਰਤਵਾਸੀ ਕ੍ਰਿਪਾਣ ਨੂੰ ਚਿਰ ਸੰਗਿਨੀ ਬਣਾ ਕੇ ਯੁੱਧ ਭੂਮੀ ਨੂੰ ਪ੍ਰਸਥਾਨ ਕਰਨ ਲਈ ਉਤਾਵਲੇ ਹੋ ਗਏ ਸਨ । ਸਚਮੁਚ ਇਹ ਗ੍ਰੰਥ ਯੁੱਧ ਵੀਰਾਂ ਲਈ ਉਤਸਾਹ ਵਰਧਕ ਲੋਰੀਆਂ ਦਾ ਸੰਗ੍ਰਹਿ ਹੈ ।

**ਯੁੱਧ ਪ੍ਰਧਾਨ ਪ੍ਰਸੰਗ :** 'ਬਚਿਤ੍ਰ ਨਾਟਕ' (ਅਪਨੀ ਕਥਾ, ਚੰਡੀ ਚਰਿਤ੍ਰ ੧, ਚੰਡੀ ਚਰਿਤ੍ਰ ੨, ਚੌਬੀਸਾਵਤਾਰ, ਉਪ ਅਵਤਾਰ) ਅਤੇ 'ਚੰਡੀ ਦੀ ਵਾਰ' ਦਾ ਪ੍ਰਧਾਨ ਵਿਸ਼ਾ ਤਾਂ ਹੈ ਹੀ ਯੁੱਧ ਵਰਣਨ । 'ਚਰਿਤ੍ਰੋਪਾਖਿਆਨ' ਵਿਚ ਵੀ ਜਿਥੇ ਜਿਥੇ ਵੀਰ ਭਾਵਨਾ ਪ੍ਰਗਟ ਕਰਨ ਦਾ ਪ੍ਰਸੰਗ ਆਇਆ ਹੈ, ਉਥੇ ਬੜੀ ਲਗਨ ਨਾਲ ਯੁੱਧ ਦਾ ਵਰਣਨ ਕੀਤਾ ਗਿਆ ਹੈ । 'ਬਚਿਤ੍ਰ ਨਾਟਕ ਵਿਚ ਆਏ ਸਾਰੇ ਚਰਿਤ੍ਰ ਨਾਇਕ ਯੁੱਧ ਕਰਦੇ ਹਨ । ਕੇਵਲ 'ਦੱਤ ਅਵਤਾਰ' ਦੇ ਪ੍ਰਸੰਗ ਵਿਚ ਯੁੱਧ-ਵਰਨਣ ਨਹੀਂ ਮਿਲਦਾ । 'ਬ੍ਰਹਮਾ ਅਵਤਾਰ' ਵਿਚਲੀ ਯੁੱਧ ਸੰਬੰਧੀ ਘਾਟ ਨੂੰ ਚੰਦ੍ਰਬੰਸੀ ਅਤੇ ਸੂਰਜਬੰਸੀ ਰਾਜਿਆਂ ਦੇ ਯੁੱਧ-ਵਰਣਨ ਦੁਆਰਾ ਪੂਰਾ ਕਰ ਦਿਤਾ ਗਿਆ ਹੈ । ਕੁਲ ਮਿਲਾ ਕੇ ਸਾਰਾ 'ਬਚਿਤ੍ਰ ਨਾਟਕ' ਰਣ ਤੱਤੇ ਦੀ ਰਿਪੋਰਟ ਮਾਤ੍ਰ ਹੈ । ਇਸ ਦੀ ਪੰਕਤੀ ਪਕਤੀ ਤੋਂ ਯੁੱਧ ਦੀ ਧੁਨੀ ਸੁਣਾਈ ਪੈਂਦੀ ਹੈ । ਕਈਆਂ ਪ੍ਰਸੰਗਾਂ ਵਿਚ ਤਾਂ ਚਰਿਤ੍ਰ ਨਾਇਕਾਂ ਨਾਲ ਸੰਬੰਧਿਤ ਕਥਾਵਾਂ ਕੇਵਲ ਸਾਰਾਂਸ਼ ਰੂਪ ਵਿਚ ਦਿੱਤੀਆਂ ਗਈਆਂ ਹਨ ਬਾਕੀ ਸਾਰਾ ਯੁੱਧ ਦਾ ਚਿਤ੍ਰਣ ਹੈ । ਉਦਾਹਰਣ ਵਜੋਂ ਵਿਸ਼ਨੂੰ ਦੇ ਪ੍ਰਥਮ ਅਵਤਾਰ 'ਮੱਛ' ਦੀ ਸਾਰੀ ਕਥਾ ਨੂੰ ਕੇਵਲ ਦੋ ਛੰਦਾਂ (੩੯-੪੦) ਵਿਚ ਕਹਿ ਕੇ ਬਾਕੀ ਦੇ ਸਾਰੇ ਪ੍ਰਸੰਗ ਵਿਚ 'ਮੱਛ ਅਵਤਾਰ' ਦੇ ਯੁੱਧ ਦਾ ਹੀ ਚਿਤ੍ਰਣ ਕੀਤਾ ਗਿਆ ਹੈ । ਇਥੇ ਮੱਛ ਅਵਤਾਰ ਪੂਰਣ ਰੂਪ ਵਿਚ ਯੋਧਾ ਹੈ ਅਤੇ ਇਹੀ ਸਥਿਤੀ ਹੋਰਨਾਂ ਪ੍ਰਸੰਗਾਂ ਵਿਚ ਵੀ ਹੈ । 'ਕ੍ਰਿਸ਼ਨਾਵਤਾਰ' ਅਤੇ 'ਰਾਮਾਵਤਾਰ' ਵਰਗੀਆਂ ਵੱਡੀਆਂ ਕ੍ਰਿਤੀਆਂ

ਵਿਚ ਵੀ ਅੱਧੇ ਤੋਂ ਜ਼ਿਆਦਾ ਯੁੱਧ ਦਾ ਹੀ ਵਰਣਨ ਹੋਇਆ ਹੈ। ਅਵਤਾਰਾਂ ਨੂੰ ਯੋਧਾ ਰੂਪ ਵਿਚ ਚਿਤ੍ਰਨਾ ਇਸ ਗ੍ਰੰਥ ਦਾ ਮੂਲ ਆਸ਼ਯ ਹੈ।

ਕਈਆਂ ਪ੍ਰਸੰਗਾਂ ਵਿਚ ਜਿਥੇ ਚਰਿਤ੍ਰ ਨਾਇਕ ਮੂਲ-ਆਧਾਰ ਪੁਰਾਣ ਕਥਾਵਾਂ ਵਿਚ ਹਥਿਆਰ ਨਹੀਂ ਚੁਕਦੇ, ਇਨ੍ਹਾਂ ਰਚਨਾਵਾਂ ਵਿਚ ਉਨ੍ਹਾਂ ਨੂੰ ਵੀ ਤਿਆਰ ਬਰ ਤਿਆਰ ਵਿਖਾਇਆ ਗਿਆ ਹੈ। ਬਨ ਵਿਚ ਮਿਲਣ ਆਏ ਭਰਤ ਅਤੇ ਉਸ ਦੀ ਸੈਨਾ ਨੂੰ ਵੇਖ ਕੇ ਸ਼ੰਕਾ-ਗ੍ਰਸਤ ਰਾਮ ਆਪ ਧਨੁਸ਼ ਚੁਕ ਕੇ ਵੀਰ ਰੂਪ ਵਿਚ ਹੋ ਜਾਂਦੇ ਹਨ—

ਲਖ ਬਲ ਰਾਮੰ ਖਲਦਲ ਭੀਰੰ।
ਗਹਿ ਧਨ ਪਾਣੰ ਸਿਤਧਰ ਤੀਰੰ।੨੭੯।
ਗਹਿ ਧਨੁ ਰਾਮੰ ਸਰ ਬਰ ਪੂਰੰ।
ਅਰਬਰ ਥਹਰੇ ਖਲ ਦਲ ਸੂਰੰ।
ਨਰ ਬਰ ਹਰਖੇ ਘਰ ਘਰ ਅਮਰੰ।
ਅਮਰਰਿ ਧਰਕੇ ਲਹ ਕਰ ਸਮਰੰ।੨੮੦।

(ਦਸਮ ਗ੍ਰੰਥ, ਪੰਨਾ ੨੧੦)

'ਕ੍ਰਿਸ਼ਨਾਵਤਾਰ' ਦੇ ਯੁੱਧ ਪ੍ਰਸੰਗ ਦੀ ਕਲਪਨਾ ਵੀ ਕ੍ਰਿਸ਼ਨ ਦੀ ਯੁੱਧ ਵੀਰਤਾ ਨੂੰ ਪ੍ਰਗਟਾਉਣ ਲਈ ਕੀਤੀ ਗਈ ਹੈ। ੯੦੦ ਦੀਰਘ ਕਬਿਤ-ਸਵੈਯਾ ਛੰਦਾਂ ਵਾਲਾ ਇਹ ਪ੍ਰਸੰਗ ਆਪਣੇ ਆਪ ਵਿਚ ਇਕ ਸੁਤੰਤ੍ਰ ਰਚਨਾ ਹੈ। ਇਸ ਪ੍ਰਸੰਗ ਵਿਚ ਅਨੇਕ ਯੋਧਿਆਂ ਦੀ ਕਲਪਨਾ ਕੀਤੀ ਗਈ ਹੈ ਅਤੇ ਉਨ੍ਹਾਂ ਨਾਲ ਹੋਏ ਕ੍ਰਿਸ਼ਨ ਦੇ ਭਿਆਨਕ ਯੁੱਧ ਦਾ ਵਰਣਨ ਵੀ ਹੋਇਆ ਹੈ। 'ਕ੍ਰਿਸ਼ਨਾਵਤਾਰ' ਦੇ ਕ੍ਰਿਸ਼ਨ ਕੇਵਲ ਮਾਖਨ ਚੋਰ, ਗੋਪੀ ਵਿਹਾਰੀ ਅਤੇ ਨੀਤੀਵਾਨ ਹੀ ਨਹੀਂ ਸਗੋਂ ਇਕ ਦ੍ਰਿੜ੍ਹ ਅਤੇ ਤੇਜਸਵੀ ਯੋਧਾ ਵੀ ਹਨ। ਉਨ੍ਹਾਂ ਨੂੰ ਰਣ ਤੱਤੇ ਵਿਚ ਉਤਰਿਆਂ ਵੇਖ ਕੇ ਵੱਡੇ ਵੱਡੇ ਵੀਰਾਂ ਦੇ ਹਿਰਦੇ ਡੋਲ ਜਾਂਦੇ ਹਨ।

'ਬਚਿਤ੍ਰ ਨਾਟਕ' ਵਿਚ ਕੇਵਲ ਚਰਿਤ੍ਰ-ਨਾਇਕ ਹੀ ਯੋਧਾ ਨਹੀਂ, ਉਨ੍ਹਾਂ ਦੀਆਂ ਇਸਤ੍ਰੀਆਂ ਵੀ ਤੇਜਸਵੀ ਅਤੇ ਯੁੱਧ ਕਲਾ ਵਿਚ ਨਿਪੁਣ ਹਨ। 'ਰਾਮਾਵਤਾਰ' ਦੀ ਸੀਤਾ ਰਣ-ਭੂਮੀ ਵਿਚ ਮੂਰਛਿਤ ਹੋਏ ਰਾਮ ਅਤੇ ਲੱਛਮਣ ਦੇ ਸ਼ਰੀਰਾਂ ਨੂੰ ਵੇਖ ਕੇ ਘਬਰਾਂਦੀ ਨਹੀਂ ਸਗੋਂ ਆਪਣੇ ਤੇਜ ਨਾਲ ਉਨ੍ਹਾਂ ਨੂੰ ਪਾਸ਼-ਮੁਕਤ ਕਰਦੀ ਹੈ—

ਸੀਆ ਨਿਰਖ ਨਾਥ ਮਨ ਮਹਿ ਰਿਸਾਨ।
ਦਸ ਅਉਰ ਚਾਰ ਬਿਦਿਆ ਨਿਧਾਨ।
ਪੜ ਨਾਗ ਮੰਤ੍ਰ ਸੰਘਾਰੀ ਪਾਸ।
ਪਤ ਭ੍ਰਾਤ ਜਗਾਇ ਚਿਤ ਭਯੋ ਹੁਲਾਸ।੪੭੭।

(ਦਸਮ ਗ੍ਰੰਥ, ਪੰਨਾ ੨੨੭)

'ਚਰਿਤ੍ਰੋਪਾਖਿਅਨ' ਪ੍ਰਸੰਗ ਦਾ ਭਾਵੇਂ ਕੋਈ ਸਿਧਾ ਸੰਬੰਧ ਯੁੱਧ ਨਾਲ ਨਹੀਂ

ਹੈ ਪਰ ਉਥੇ ਵੀ ਜੇ ਕੋਈ ਯੁੱਧ-ਪਰਕ ਘਟਨਾ ਆ ਗਈ ਹੈ ਤਾਂ ਯੁੱਧ ਵਰਣਨ ਪੂਰਣ ਮਨੋਯੋਗ ਨਾਲ ਹੋਇਆ ਹੈ ਅਤੇ ਯਤ੍ਰ ਤਤ੍ਰ ਇਸਤ੍ਰੀਆਂ ਦੇ ਚਰਿਤ੍ਰਾਂ ਵਿਚ ਵੀਰਤਾ ਦਾ ਸਮਾਵੇਸ਼ ਕੀਤਾ ਗਿਆ ਹੈ। ਅਰਜੁਨ-ਦ੍ਰੋਪਦੀ (੧੩੭ ਚਰਿਤ੍ਰ) ਪ੍ਰਸੰਗ ਵਿਚ ਅਰਜੁਨ ਦੇ ਮੂਰਛਿਤ ਹੋ ਜਾਣ ਤੇ ਦ੍ਰੋਪਦੀ ਆਪ ਵੀਰਾਂਗਨਾ ਦਾ ਰੂਪ ਧਾਰਨ ਕਰ ਕੇ ਯੁੱਧ ਕਰਦੀ ਹੈ। ਮਹਾਕਾਲ ਦੀਰਘਦਾੜ੍ਹ (੪੦੫ ਚਰਿਤ੍ਰ) ਪ੍ਰਸੰਗ ਵਿਚ ਦੂਲਹ ਦੇਈ ਦੈਤਾਂ ਨਾਲ ਯੁੱਧ ਕਰਦੀ ਹੈ। ਲੱਛਮੀ-ਵਿਸ਼ਨੂੰ ਜੰਭਾਸੁਰ (੧੫੨ ਚਰਿਤ੍ਰ) ਪ੍ਰਸੰਗ ਵਿਚ ਲੱਛਮੀ ਵਿਸ਼ਨੂੰ ਨੂੰ ਰੋਕ ਕੇ ਆਪ ਜੰਭਾਸੁਰ ਨਾਲ ਲੋਹਾ ਲੈਂਦੀ ਹੈ। ਇਸ ਸੰਬੰਧੀ ਵਿਸਤਾਰ ਸਹਿਤ ਚਰਚਾ ਚੌਥੇ ਅਧਿਆਇ ਵਿਚ ਕਰ ਆਏ ਹਾਂ।

ਅਸਲ ਵਿਚ, ਸਾਮਿਅਕ ਪਰਿਸਥਿਤੀਆਂ ਅਨੁਸਾਰ ਵੈਰੀ ਦਾ ਸੰਘਾਰ ਤਾਂ ਹੀ ਹੋ ਸਕਦਾ ਸੀ, ਜੇ ਸਾਰੇ, ਛੋਟੇ ਤੋਂ ਵੱਡੇ ਤਕ, ਸਗੋਂ ਇਸਤ੍ਰੀਆਂ ਵੀ ਵੀਰਤਾ ਦੀਆਂ ਸਜੀਵ ਮੂਰਤੀਆਂ ਬਣ ਜਾਣ ਅਤੇ ਲੋੜ ਪੈਣ ਤੇ ਸ਼ਸਤ੍ਰ ਯੁੱਧ ਕਰਨ ਲਈ ਤਿਆਰ ਹੋ ਜਾਣ। ਬੱਚਿਆ ਦੇ ਯੁੱਧ ਦੀ ਸੁੰਦਰ ਮਿਸਾਲ 'ਰਾਮਾਵਤਾਰ' ਦੇ ਲਵ ਅਤੇ ਕੁਸ਼ ਦੇ ਯੁੱਧ ਤੋਂ ਮਿਲ ਸਕਦੀ ਹੈ। ਫਲਸਰੂਪ, ਯੁੱਧ ਦੀ ਭਾਵਨਾ ਨੂੰ ਵਿਆਪਕ ਬਣਾਉਣ ਲਈ ਚਰਿਤ੍ਰ ਨਾਇਕਾਂ ਅਤੇ ਹੋਰਨਾਂ ਪਾਤਰਾਂ ਵਿਚ ਉਨ੍ਹਾਂ ਦੀਆਂ ਪੌਰਾਣਿਕ ਸ਼ਕਤੀਆਂ ਦੇ ਨਾਲ ਵੀਰਤਾ ਸੂਚਕ ਸ਼ਕਤੀਆਂ ਦਾ ਸਮਨਵੈ ਕਰਨਾ ਅਤਿਅੰਤ ਆਵਸ਼ਕ ਸੀ। ਇਨ੍ਹਾਂ ਪ੍ਰਕਰਣਾਂ ਵਿਚ ਉਤਸਾਹ-ਵਸ ਕਈਆਂ ਥਾਵਾਂ ਤੇ ਕਾਲ ਸੰਬੰਧੀ ਦੋਸ਼ ਵਿਦਿਮਾਨ ਹੋ ਗਏ ਹਨ, ਜਿਵੇਂ 'ਕ੍ਰਿਸ਼ਨਾਵਤਾਰ' ਅਤੇ ਮਹਾਕਾਲ ਦੀਰਗਦਾੜ੍ਹ ਆਦਿ ਪ੍ਰਸੰਗਾਂ ਵਿਚ ਸਤਿਯੁਗੀ ਅਤੇ ਦੁਆਪੁਰ ਯੁੱਗੀ ਯੁੱਧਾਂ ਵਿਚ ਦੈਂਤ ਪੱਖ ਵਲੋਂ ਮੁਸਲਮਾਨਾਂ ਦਾ ਭਾਗ ਲੈਣਾ। ਪਰ ਇਨ੍ਹਾਂ ਦੋਸ਼ਾਂ ਦਾ ਮਹੱਤਵ ਸਾਮਿਅਕ ਸਮਸਿਆ ਨੂੰ ਮੁੱਖ ਰਖਿਆਂ ਆਪਣੇ ਆਪ ਹੀ ਖ਼ਤਮ ਹੋ ਜਾਂਦਾ ਹੈ ਕਿਉਂਕਿ ਉਸ ਵਕਤ ਮੁਸਲਮਾਨ ਸਰਕਾਰ ਹੀ ਦੈਤ ਰੂਪ ਵਿਚ ਉਪਸਥਿਤ ਹੋ ਚੁਕੀ ਸੀ ਅਤੇ ਉਸ ਦੀ ਹਾਰ ਕਰਵਾ ਕੇ ਪਦ-ਦਲਿਤ ਹਿੰਦੂ ਜਨਤਾ ਦੇ ਮਨ ਵਿਚ ਉਤਸਾਹ ਦਾ ਸੰਚਾਰ ਕਰਨਾ ਸੀ।

**ਯੁੱਧ-ਵਰਣਨ ਦੀਆਂ ਸ਼ੈਲੀਆਂ** : 'ਦਸਮ ਗ੍ਰੰਥ' ਵਿਚ ਯੁੱਧ ਵਰਣਨ ਦੋ ਪ੍ਰਕਾਰ ਦੀਆਂ ਸ਼ੈਲੀਆਂ ਵਿਚ ਹੋਇਆ ਹੈ—ਪ੍ਰਕ੍ਰਿਤ (ਯਥਾਰਥ) ਅਤੇ ਅਪ੍ਰਕ੍ਰਿਤ (ਅਯਥਾਰਥ)।

**ਪਕ੍ਰਿਤ ਸ਼ੈਲੀ** ਰਾਹੀਂ ਵਿਸ਼ੇ ਦਾ ਸਿਧਾ ਜਾਂ ਪ੍ਰਤਖ ਵਰਨਣ ਹੋਇਆ ਹੈ। ਇਸ ਸ਼ੈਲੀ ਲਈ ਨਿਕੇ ਨਿਕੇ ਛੰਦ ਵਰਤੇ ਗਏ ਹਨ। ਯੁੱਧ ਦੀ ਮੱਧਮ, ਤੇਜ ਅਤੇ ਬਹੁਤ ਤੇਜ਼ ਚਾਲ ਨੂੰ ਪੇਸ਼ ਕਰਨ ਲਈ ਇਸ ਸ਼ੈਲੀ ਵਿਚ ਛੰਦ ਵਿਵਿਧਤਾ ਅਤੇ ਸ਼ੀਘਰ ਛੰਦ ਪਰਿਵਰਤਨ ਦਾ ਆਸਰਾ ਲਿਆ ਗਿਆ ਹੈ। ਮਿਸਾਲ ਵਜੋਂ ਚੰਡੀ ਚਰਿਤ੍ਰ (੨) ੨੬੨ ਛੰਦਾਂ ਦੀ ਰਚਨਾ ਹੈ ਇਸ ਵਿਚ ੧੮ ਪ੍ਰਕਾਰ ਦੇ ਛੰਦ ਵਰਤੇ ਗਏ ਹਨ ਅਤੇ ੬੩ ਵਾਰ ਛੰਦ ਪਰਿਵਰਤਨ ਹੋਇਆ ਹੈ। ਇਸ ਸ਼ੈਲੀ ਵਿਚ ਅਲੰਕਾਰ ਦਾ ਸਥਾਨ ਗੌਣ ਹੈ। ਸਮਾਨਾਂਤਰ ਦ੍ਰਿਸ਼ ਪੇਸ਼ ਕਰਨ ਦਾ ਉਪਰਾਲਾ ਕਰਨ ਦੀ ਥਾਂ

ਤੇ ਇਥੇ ਯੁੱਧ ਦਾ ਇਕਹਿਰਾ, ਪ੍ਰਤਖ ਅਤੇ ਇਨ ਬਿਨ ਚਿਤ੍ਰਣ ਕੀਤਾ ਗਿਆ ਹੈ। ਇਸ ਸ਼ੈਲੀ ਦੀ ਵਿਸ਼ੇਸ਼ਤਾ ਅਲੰਕਾਰ ਵਿਧਾਨ ਦੀ ਥਾਂ ਤੇ ਧੁਨੀ ਜਾਂ ਸ਼੍ਰਵਣ ਚਿਤਰਾਂ ਵਿਚ ਹੈ। ਇਨ੍ਹਾਂ ਚਿਤਰਾਂ ਦੇ ਨਿਰਮਾਣ ਲਈ ਕਈ ਪ੍ਰਕਾਰ ਦੇ ਸਾਧਨਾਂ ਨੂੰ ਵਰਤਿਆ ਗਿਆ ਹੈ, ਜਿਨ੍ਹਾਂ ਵਿਚੋਂ ਪ੍ਰਮੁਖਤਾ ਅਨੁਪ੍ਰਾਸ ਦੀ ਹੈ ਅਤੇ ਇਸ ਵਿਚ ਟਵਰਗ ਦੀ ਪ੍ਰਧਾਨਤਾ ਹੈ। ਦੂਜਾ ਸਾਧਨ ਨਿਕੇ ਛੰਦਾਂ ਦੀ ਵਰਤੋਂ ਹੈ, ਜਿਸ ਵਿਚ ਤੁਕਾਂਤ ਇਤਨੀ ਥੋੜੀ ਵਿਥ ਤੇ ਆਉਂਦਾ ਹੈ ਕਿ ਇਕ ਅਟੁਟ ਜੇਹੀ ਲੜੀ ਚਲਦੀ ਜਾਂਦੀ ਹੈ। ਤੀਜਾ ਸਾਧਨ ਅਨੁਕਰਣਾਤਮਕ ਸ਼ਬਦਾਂ ਦੀ ਵਰਤੋਂ ਦੁਆਰਾ ਯੁੱਧ ਦੀਆਂ ਧੁਨੀਆਂ ਨੂੰ ਗੁੰਜਾਇਆ ਗਿਆ ਹੈ। ਚੌਥਾ ਸਾਧਨ ਸੰਗੀਤਾਤਮਕ ਸ਼ਬਦਾਂ ਦੁਆਰਾ ਧੁਨੀ-ਚਿਤਰਾਂ ਨੂੰ ਨਿਰਮਿਤ ਕੀਤਾ ਗਿਆ ਹੈ। ਇਨ੍ਹਾਂ ਸ਼ਬਦਾਂ ਦਾ ਅਰਥਗਤ ਮਹੱਤਵ ਭਾਵੇਂ ਨ ਹੋਵੇ ਪਰ ਇਨ੍ਹਾਂ ਦੁਆਰਾ ਯੁੱਧ ਦਾ ਯਥਾਰਥ ਅਨੁਭਵ ਅਵਸ਼ ਹੁੰਦਾ ਹੈ। ਇਸ ਵਿਸ਼ੇਸ਼ ਪ੍ਰਕਾਰ ਦੀ ਸ਼ਬਦ ਯੋਜਨਾ ਵਿਚ ਅਨੁਪ੍ਰਾਸ, ਅਨੁਕਰਣ ਅਤੇ ਅਨੁਨਾਸਿਕ ਸਭ ਪ੍ਰਕਾਰ ਦੀਆਂ ਸ਼ਬਦ-ਵਿਧਾਨ-ਵਿਧਿਆਂ ਦਾ ਯੋਗ ਲਿਆ ਗਿਆ ਹੈ। ਉਦਾਹਰਣ ਵਜੋਂ—

ਸਾਗੜਦੰਗ ਸੰਖੰ ਨਾਗੜਦੰਗ ਨਫੀਰੰ।
ਗਾਗੜਦੰਗ ਗੋਮਾਯ ਗਜੇ ਗਹੀਰੰ।
ਨਾਗੜਦੰਗ ਨਗਾਰੇ ਬਾਗੜਦੰਗ ਬਾਜੇ।
ਜਾਗੜਦੰਗ ਜੋਧਾ ਗਾਗੜਦੰਗ ਗਾਜੇ। ੧੧੮।

(ਦਸਮ ਗ੍ਰੰਥ, ਪੰਨਾ ੧੦੮)

ਇਸ ਸ਼ੈਲੀ ਦਾ ਅਧਿਕ ਮੇਲ ਪ੍ਰਿਥੀਰਾਜ ਰਾਸੋ ਦੇ ਯੁੱਧ-ਵਰਣਨ ਦੀ ਸ਼ੈਲੀ ਨਾਲ ਹੈ। ਇਸ ਸ਼ੈਲੀ ਵਿਚ ਲਿਖੀਆਂ ਪ੍ਰਧਾਨ ਰਚਨਾਵਾਂ ਇਹ ਹਨ—ਚੰਡੀ ਚਰਿਤ੍ਰ (੨), ਰਾਮਾਵਤਾਰ, ਕਲਕੀ ਅਵਤਾਰ, ਅਪਨੀ ਕਥਾ, ਆਦਿ।

**ਅਪਕ੍ਰਿਤ ਸ਼ੈਲੀ** ਦਾ ਮੁੱਖ ਸਾਧਨ ਸਮਾਨ ਰੂਪ ਵਾਲੇ ਸਾਦ੍ਰਿਸ਼ ਮੂਲਕ ਅਲੰਕਾਰਾਂ (ਖ਼ਾਸ ਕਰ ਰੂਪਕ, ਉਪਮਾ, ਉਤਪ੍ਰੇਖਿਆ ਆਦਿ) ਦੀ ਸਹਾਇਤਾ ਨਾਲ ਯੁੱਧ ਦਾ ਵਰਨਣ ਕੀਤਾ ਗਿਆ ਹੈ। ਪਰ ਇਸ ਵਿਚ ਧੁਨੀ-ਚਿਤਰਾਂ ਦਾ ਤਿਆਗ ਨਹੀਂ ਅਤੇ ਨ ਹੀ ਵਿਸ਼ੇ ਦਾ ਸਿਧਾ ਜਾਂ ਇਕਹਿਰਾ ਵਰਣਨ ਵਰਜਿਤ ਹੈ। ਇਸ ਸ਼ੈਲੀ ਦੁਆਰਾ ਜੋ ਮਹੱਤਵ ਅਲੰਕਾਰਾਂ ਦੀ ਸਹਾਇਤਾ ਨਾਲ ਚਿਤਰਿਤ ਸਮਾਨਾਂਤਰ ਦ੍ਰਿਸ਼ਾਂ ਨੂੰ ਮਿਲਿਆ ਹੈ, ਉਹ ਪ੍ਰਕ੍ਰਿਤ ਸ਼ੈਲੀ ਵਾਲੇ ਦ੍ਰਿਸ਼ਾਂ ਨੂੰ ਨਹੀਂ। ਇਸ ਪ੍ਰਕਾਰ ਦੇ ਯੁੱਧ-ਵਰਣਨ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਯੁੱਧ ਕ੍ਰਿਆਵਾਂ ਨੂੰ ਨੀਵੀਂਆਂ ਸ਼ਰੇਣੀਆਂ ਦੇ ਕਿੱਤਿਆਂ ਨਾਲ ਸੰਬੰਧਿਤ ਉਪਮਾਨਾਂ ਨਾਲ ਸਮਾਵਿਸ਼ਟ ਕਰ ਕੇ ਇਨ੍ਹਾਂ ਨੂੰ ਉਨ੍ਹਾਂ ਸ਼ਰੇਣੀਆਂ ਲਈ ਸਮਝਣ ਦੇ ਅਨੁਕੂਲ ਬਣਾਇਆ ਗਿਆ ਹੈ। ਦਸਮ ਗੁਰੂ ਨੂੰ ਯੁੱਧ ਵਿਚ ਅਧਿਕ ਸਹਿਯੋਗ ਦੇਣ ਵਾਲੀਆਂ ਹੇਠਲੀਆਂ ਸ਼ਰੇਣੀਆਂ ਸਨ। ਪੰਜ ਪਿਆਰਿਆਂ ਦੀਆਂ ਸ਼ਰੇਣੀ ਸੰਬੰਧੀ ਮੂਲ ਪਰੰਪਰਾਵਾਂ ਇਸ ਕਥਨ ਦੀ ਪੁਸ਼ਟੀ ਨਿਮਿਤ ਪ੍ਰਮਾਣ ਹਨ। ਇਸ ਲਈ ਅਜੇਹਾ ਕਰਨਾ ਸਥਿਤੀ ਉਪਯੁਕਤ ਸੀ।

ਇਸੇ ਤਰ੍ਹਾਂ, ਵਿਸ਼ੇ ਨੂੰ ਅਧਿਕ ਗ੍ਰਹਿਣ ਕਰਨ ਯੋਗ ਬਣਾਉਣ ਲਈ, ਲੋਕਿਕ ਅਤੇ ਆਮ ਜੀਵਨ ਵਿਚੋਂ ਵੀ ਉਪਮਾਨ ਲਏ ਗਏ ਹਨ। ਇਸ ਤੋਂ ਛੁਟ, ਪ੍ਰਕ੍ਰਿਤੀ ਨਾਲ ਸੰਬੰਧਿਤ ਉਪਮਾਨਾਂ ਨੂੰ ਲੈ ਕੇ ਵਿਸ਼ੇ ਨੂੰ ਹੋਰ ਵੀ ਸਹਿਜ ਬਣਾਇਆ ਗਿਆ ਹੈ। ਯੁੱਧ-ਚਿਤ੍ਰਣ ਸੰਬੰਧੀ ਇਸ ਸ਼ੈਲੀ ਦੀ ਇਕ ਵਿਸ਼ੇਸ਼ਤਾ ਇਹ ਵੀ ਹੈ ਕਿ ਯੁੱਧ ਦੇ ਭਿਆਨਕ ਅਤੇ ਘਿਰਣਿਤ ਦ੍ਰਿਸ਼ਾਂ ਲਈ ਕੋਮਲ ਸ਼ਬਦ ਅਤੇ ਲਲਿਤ ਉਪਮਾਨ ਵਰਤੇ ਗਏ ਹਨ। ਯੁੱਧ ਰੂਪੀ ਕਾਲੇ ਬਦਲ ਵਿਚ ਇਹੋ ਜਹੇ ਉਪਮਾਨ ਬਿਜਲੀ ਦੀ ਚਮਕ ਵਾਂਗ ਖਿਨ ਅਤੇ ਭੈਭੀਤ ਮਨ ਨੂੰ ਫਿਰ ਤੋਂ ਸੰਤੁਲਨ ਪ੍ਰਦਾਨ ਕਰਦੇ ਹਨ। ਇਸ ਤੋਂ ਇਲਾਵਾ, ਯੁੱਧ ਦੀ ਤੀਬਰਤਾ ਦਾ ਅਧਿਕ ਅਤੇ ਗੰਭੀਰ ਅਨੁਭਵ ਕਰਾਉਣ ਲਈ ਅਤੇ ਭਿਆਨਕ ਤੇ ਵੀਭਤਸ ਦ੍ਰਿਸ਼ਾਂ ਨੂੰ ਜ਼ਿਆਦਾ ਭੈ-ਉਤਪਾਦਕ ਬਣਾਉਣ ਲਈ ਸਮਾਨਾਂਤਰ ਭਿਆਨਕ ਦ੍ਰਿਸ਼ਾਂ ਦੀ ਵਰਤੋਂ ਵੀ ਕੀਤੀ ਗਈ ਹੈ।

ਇਸ ਸ਼ੈਲੀ ਲਈ ਨਿਕੇ ਛੰਦਾਂ ਦੀ ਥਾਂ ਤੇ ਦੀਰਘ ਆਕਾਰ ਵਾਲੇ ਕਬਿਤ-ਸਵੈਯਾ ਛੰਦ ਵਰਤੇ ਗਏ ਹਨ। ਕਬਿਤ-ਸਵੈਯਾ ਛੰਦ ਲਲਿਤ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ ਢੁਕਵੇਂ ਹਨ ਪਰ 'ਦਸਮ ਗ੍ਰੰਥ' ਵਿਚ ਕੋਮਲ ਅਤੇ ਲਲਿਤ ਸ਼ੈਲੀ ਵਿਚ ਯੁੱਧ ਦਾ ਵਰਣਨ ਕਰ ਕੇ ਉਸ ਦੀ ਭਿਆਨਕਤਾ ਨੂੰ ਸਮਾਪਤ ਕੀਤਾ ਗਿਆ ਹੈ। ਰੰਗ-ਸ਼ਾਲਾ ਸੂਚਕ ਧੁਨੀਆਂ ਵਾਲੇ ਛੰਦਾਂ ਦੁਆਰਾ ਯੁੱਧ ਨੂੰ ਮਨਮੋਹਕ ਬਣਾਇਆ ਗਿਆ ਹੈ। 'ਪਾਰਸਨਾਥ ਅਵਤਾਰ' ਕਥਾ ਵਿਚ ਯੁੱਧ ਨੂੰ ਗੀਤਾਤਮਕ ਛੰਦਾਂ ਅਤੇ ਪੱਦਾਂ ਵਿਚ ਚਿਤਰ ਕੇ ਰਣ-ਖੇਤਰ ਨੂੰ ਰਾਗ-ਰੰਗ-ਸਥਲੀ ਵਿਚ ਬਦਲ ਦਿਤਾ ਗਿਆ ਹੈ, ਪਰ ਕਿਤੇ ਵੀ ਵੀਰ ਰਸ ਦੀ ਨਿਸ਼ਪਤੀ ਵਿਚ ਰੋਕ ਨਹੀਂ ਪਈ। 'ਕ੍ਰਿਸ਼ਨਾਵਤਾਰ' ਚੰਡੀ ਚਰਿਤ੍ਰ (ਉਕਤਿ ਬਿਲਾਸ) ਇਸ ਸ਼ੈਲੀ ਦੀਆਂ ਆਦਰਸ਼ ਕ੍ਰਿਤੀਆਂ ਹਨ।

**ਯੁੱਧ ਦਾ ਸ਼ੰਕਾ ਪੱਖ :** ਅਸਲ ਵਿਚ, 'ਦਸਮ ਗ੍ਰੰਥ' ਵਿਚ ਯੁੱਧ ਦੇ ਅੰਗ ਪ੍ਰਤਿਅੰਗ ਦਾ ਵਰਣਨ ਹੋਇਆ ਹੈ। ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੀ ਹਰ ਸਥਿਤੀ ਬੜੀ ਸੂਖਮਤਾ ਨਾਲ ਚਿਤਰੀ ਗਈ ਹੈ। ਪਰ ਸਭ ਤੋਂ ਅਧਿਕ ਵਰਣਨ ਸੰਘਰਸ਼ ਪੱਖ ਦਾ ਹੈ ਅਤੇ ਸੰਘਰਸ਼ ਵਿਚੋਂ ਵੀ ਘੋਰ ਯੁੱਧ ਦੇ ਵਰਣਨ ਨੂੰ ਬੜੀ ਸੂਖਮਤਾ ਨਾਲ ਚਿਤਰਿਆ ਗਿਆ ਹੈ। ਯੁੱਧ ਆਰੰਭ ਹੋਣ ਤੋਂ ਪਹਿਲਾਂ ਦੀਆਂ ਕੁਝ ਕੁ ਘਟਨਾਵਾਂ ਵਿਚੋਂ ਬਦਲੇ ਦੀ ਭਾਵਨਾ (ਪੰਨਾ ੩੯੨/੧੦੨੯-੩੦ ਛੰਦ), ਬਹਾਦੁਰ ਯੋਧਿਆਂ ਦੀ ਪਰਸਪਰ ਸਲਾਹ ਅਤੇ ਮੰਤ੍ਰਣਾ (੮੧/੭੮), ਜੰਗੀ ਨਾਇਕਾਂ ਦੀ ਯੁੱਧ ਲਈ ਪ੍ਰਤਿਗਿਆ (੪੨੨/੧੨੬੪), ਯੁੱਧ ਲਈ ਸੈਨਾਵਾਂ ਨੂੰ ਇਕੱਠਾ ਕਰਨਾ (੩੯੨/੧੦੩੧-੩੩), ਸੈਨਾ ਦਾ ਯੁੱਧ-ਭੂਮੀ ਲਈ ਕੂਚ ਕਰਨਾ (੩੯੩/੧੦੩੫), ਦੁਰਗ ਵਿਚੋਂ ਨਿਕਲਦੀ ਸੈਨਾ (੮੦/੬੧), ਰਣ ਲਈ ਸੈਨਾ ਦੀ ਸੱਜਾ (੭੬/੩੧-੩੧), ਯੁੱਧ ਲਈ ਬਹਾਦੁਰ ਸੈਨਾ-ਨਾਇਕਾਂ ਦਾ ਬੀੜਾ ਚੁਕਣਾ (੮੬/੧੨੫), ਯੁੱਧ ਦਾ ਗਾਨਾ ਬੰਨ੍ਹਣਾ (੧੬੬/੨੮) ਆਦਿ ਮਹੱਤਵਪੂਰਣ ਅਤੇ ਪ੍ਰਮੁਖ ਹਨ। ਇਨ੍ਹਾਂ ਦਾ ਸੰਖਿਪਤ ਵਿਵਰਣ ਇਸ ਪ੍ਰਕਾਰ ਦਿੱਤਾ ਜਾ ਸਕਦਾ ਹੈ।

**ਬਦਲੇ ਦੀ ਭਾਵਨਾ :** 'ਕ੍ਰਿਸ਼ਨਾਵਤਾਰ' ਪ੍ਰਸੰਗ ਵਿਚ, ਜਦੋਂ ਸ੍ਰੀ ਕ੍ਰਿਸ਼ਨ ਕੰਸ

ਨੂੰ ਮਾਰ ਕੇ ਮਥੁਰਾ ਦਾ ਰਾਜ ਉਗ੍ਰਸੈਨ ਨੂੰ ਦੇ ਦਿੰਦੇ ਹਨ ਤਾਂ ਕੰਸ ਦੀ ਵਿਧਵਾ ਆਪਣੇ ਪਿਤਾ ਜਰਾਸੰਧ ਪਾਸ ਜਾਂਦੀ ਹੈ ਅਤੇ ਬਹੁਤ ਦੀਨ, ਹੀਨ ਅਤੇ ਮਲੀਨ ਮਨ ਨਾਲ ਆਪਣੇ ਪਤੀ ਦੀ ਬ੍ਰਿਥਾ ਰੋਂਦੇ ਹੋਇਆਂ ਸੁਣਾਂਦੀ ਹੈ। ਉਸ ਦੇ ਮੁਖ ਤੋਂ ਇਹ ਗੱਲ ਸੁਣਦੇ ਹੀ ਗੁੱਸੇ ਨਾਲ ਜਰਾਸੰਧ ਦੀਆਂ ਅੱਖਾਂ ਲਾਲ ਹੋ ਜਾਂਦੀਆਂ ਹਨ—

ਇਤ ਰਾਜ ਦਯੋ ਨ੍ਰਿਪ ਕਉ ਜਬਹੀ,
ਉਤ ਕੰਸ ਬਧੂ ਪਿਤ ਪਾਸ ਗਈ।
ਅਤਿ ਦੀਨ ਸੁਛੀਨ ਮਲੀਨ ਮਹਾਂ,
ਮਨ ਕੇ ਦੁਖ ਸੋਂ ਸੋਈ ਰੋਤ ਭਈ।
ਪਤਿ ਭਈਯਨ ਕੇ ਬਧਬੇ ਕੀ ਬ੍ਰਿਥਾ,
ਜੁ ਹੁਤੀ ਮਨ ਮੈ ਸੋਈ ਭਾਖ ਦਈ।
ਸੁਨਿਕੈ ਮੁਖ ਤੇ ਤਿਹ ਸਿੰਧ ਜਰਾ,
ਅਤਿ ਕੋਪਕੈ ਆਂਖ ਸਰੋਜ ਤਈ।੧੦੨੯।

ਪੁੱਤਰੀ ਦੀ ਕਰੁਣ ਗਾਥਾ ਸੁਣ ਕੇ ਜਰਾਸੰਧ ਨੇ ਕ੍ਰਿਸ਼ਨ ਅਤੇ ਬਲਭਦ੍ਰ ਨੂੰ ਨਸ਼ਟ ਕਰਨ ਦੀ ਪ੍ਰਤਿਗਿਆ ਕੀਤੀ ਅਤੇ ਰਾਜਧਾਨੀ ਤੋਂ ਬਾਹਿਰ ਨਿਕਲ ਕੇ ਸੈਨਾ-ਨਾਇਕਾਂ ਅਤੇ ਮੰਤ੍ਰੀਆਂ ਨੂੰ ਸਲਾਹ ਕਰਨ ਲਈ ਬੁਲਾਇਆ। ਦੇਸ਼ਾਂ ਦੇਸ਼ਾਂ ਤੋਂ ਸਹਾਇਕ ਰਾਜੇ ਬੁਲਵਾਏ ਗਏ। ਉਨ੍ਹਾਂ ਨੇ ਆ ਕੇ ਜਰਾਸੰਧ ਨੂੰ ਪ੍ਰਣਾਮ ਕੀਤਾ ਤੇ ਭੇਟਾਂ ਚੜ੍ਹਾਈਆਂ। ਬਹਾਦੁਰ ਰਣਬਾਂਕੁਰਿਆਂ ਨੂੰ ਕਿਸਮ ਕਿਸਮ ਦੇ ਸ਼ਸਤ੍ਰਾਂ ਨਾਲ ਲੈਸ ਕੀਤਾ। ਘੋੜਿਆਂ ਅਤੇ ਹਾਥੀਆਂ ਤੇ ਜ਼ੀਨਾਂ ਅਤੇ ਹੌਦੇ ਕਸਵਾਏ ਅਤੇ ਆਪਣੇ ਸਿਰ ਤੇ ਕਲਗ਼ੀ ਸਜਾਈ। ਪੈਦਲ ਅਤੇ ਰਥ ਬਹੁਤ ਜੁੜ ਗਏ। ਸਭ ਨੇ ਰਾਜੇ ਨੂੰ ਸੀਸ ਨਿਵਾਇਆ ਅਤੇ ਆਪਣੀਆਂ ਆਪਣੀਆਂ ਸੈਨਿਕ ਟੁਕੜੀਆਂ ਵਿਚ ਪੰਕਤੀਆਂ ਬੰਨ੍ਹ ਕੇ ਖੜੋ ਗਏ। ਇਸ ਤਰ੍ਹਾਂ ਸੈਨਾ ਨੂੰ ਇਕੱਠਾ ਕਰ ਕੇ ਅਤੇ ਮੰਤ੍ਰੀਆਂ ਨੂੰ ਨਾਲ ਲੈ ਕੇ ਜਰਾਸੰਧ ਨੇ ਰਣ ਦਾ ਸਾਜ ਬਣਾਇਆ। ਤੇਈ ਅਛੋਹਣੀ ਫੌਜ ਨਾਲ ਲੈ ਕੇ, ਧੌਂਸਾ ਵਜਾਂਦਾ ਹੋਇਆ ਮਥੁਰਾ ਨਗਰੀ ਵਲ ਵਧਿਆ। ਉਸ ਦੀ ਸੈਨਾ ਚੌਹਾਂ ਪਾਸੇ ਇੰਜ ਛਾਈ ਹੋਈ ਸੀ ਜਿਵੇਂ ਪਰਲੈ ਵਾਲੇ ਦਿਨ ਸਮੁੰਦ੍ਰ ਦਾ ਜਲ ਹਰ ਪਾਸੇ ਛਾਇਆ ਹੋਇਆ ਹੋਵੇਗਾ—

ਜੋਰ ਚਮੂੰ ਸਬ ਮੰਤ੍ਰੀਅਨ ਲੈ,
ਤਬ ਯੌਂ ਰਨ ਸਾਜ ਸਮਾਜ ਬਨਾਯੋ।
ਤੇਈਸ ਛੂਹਨੀ ਲੈ ਦਲ ਸੰਗ,
ਬਜਾਇਕੈ ਬੰਬ ਤਹਾ ਕਹੁ ਧਾਯੋ।
ਬੀਰ ਬਡੇ ਸਮ ਰਾਵਨ ਕੇ,
ਤਿਨ ਕਉ ਸੰਗ ਲੈ ਮਰਿਬੇ ਕਹੁ ਆਯੋ।
ਮਾਨਹੁ ਕਾਲ ਪ੍ਰਲੈ ਦਿਨ ਬਾਰਧ,
ਫੈਲ ਪਰਯੋ ਜਲ ਯੌਂ ਦਲੁ ਛਾਯੋ।੧੦੩੫।

(ਕ੍ਰਿਸ਼ਨਾਵਤਾਰ)

**ਬਹਾਦੁਰ ਯੋਧਿਆਂ ਦੀ ਪਰਸਪਰ ਸਲਾਹ ਅਤੇ ਮੰਤ੍ਰਣਾ** : ਚੰਡੀ ਚਰਿਤ੍ (ਉਕਤਿ ਬਿਲਾਸ) ਵਿਚ ਜਦੋਂ ਸੁੰਭ ਦੇਵ-ਪੁਰੀ ਵਿਚ ਆਪਣਾ ਸਾਮ੍ਰਾਜ ਸਥਾਪਿਤ ਕਰ ਲੈਂਦਾ ਹੈ ਤਾਂ ਰੋਂਦੇ ਕੁਰਲਾਂਦੇ ਆਰਤਵੰਤ ਦੇਵਤੇ ਦੁਰਗਾ ਪਾਸ ਜਾਂਦੇ ਹਨ ਅਤੇ ਉਸ ਪਾਸ ਬੈਠ ਕੇ ਇਹ ਸੋਚ ਸੋਚਦੇ ਹਨ ਕਿ ਯੁੱਧ ਕੀਤੇ ਬਿਨਾ ਨ ਗੱਲ ਬਣਨੀ ਹੈ ਅਤੇ ਨ ਹੀ ਆਪਣਾ ਇਲਾਕਾ ਵਾਪਸ ਮਿਲਣਾ ਹੈ। ਉਨ੍ਹਾਂ ਵਿਚੋਂ ਇੰਦਰ ਨੇ ਆਖਿਆ ਕਿ ਮੇਰੀ ਇਹ ਬੇਨਤੀ ਹੈ ਦੇਵੀ ਮਾਤਾ ! ਹੁਣ ਦੇਰ ਨਹੀਂ ਕਰਨੀ ਚਾਹੀਦੀ। ਇਹ ਸੁਣ ਕੇ ਚੰਡੀ ਦੈਤਾਂ ਦੇ ਵਿਨਾਸ਼ ਲਈ ਤੁਰੰਤ ਤਿਆਰ ਹੋ ਕੇ ਤੁਰ ਪੈਂਦੀ ਹੈ—

ਬੈਠ ਤਬੈ ਗਿਰਜਾ ਅਰ ਦੇਵਨ,
ਬੁਧਿ ਇਹੈ ਮਨ ਮਧਿ ਬਿਚਾਰੀ।
ਜੁਧ ਕੀਏ ਬਿਨੁ ਫੇਰ ਫਿਰੈ ਨਹਿ,
ਭੂਮ ਸਭੈ ਅਪਨੀ ਅਵਧਾਰੀ।
ਇੰਦ੍ਰ ਕਹਿਓ ਅਬ ਢੀਲ ਬਨੈ ਨਹਿ,
ਮਾਤ ਸੁਨੋ ਯਹ ਬਾਤ ਹਮਾਰੀ।
ਦੈਤਨ ਕੇ ਬਧ ਕਾਜ ਚਲੀ ਰਣ,
ਚੰਡ ਪ੍ਰਚੰਡ ਭੁਜੰਗਨਿ ਕਾਰੀ। ੭੮।

(ਦਸਮ ਗ੍ਰੰਥ, ਪੰਨਾ ੮੧)

**ਸੈਨਾ ਦਾ ਕੂਚ** : ਜਰਾਸੰਧ ਦੀ ਸੈਨਾ ਜਦੋਂ ਕ੍ਰਿਸ਼ਨ ਤੇ ਆਕ੍ਰਮਣ ਕਰਨ ਲਈ ਕੂਚ ਕਰਦੀ ਹੈ ਤਾਂ ਉਸ ਦੀ ਚੜ੍ਹਤਲ ਨੂੰ ਨਦੀ ਦੇ ਰੂਪਕ ਦੁਆਰਾ ਵਰਣਿਤ ਕੀਤਾ ਗਿਆ ਹੈ। ਸੈਨਾ ਵਿਚ ਜੋ ਵੱਡੇ ਵੱਡੇ ਹਾਥੀ ਹਨ ਉਹ ਇੰਜ ਲਗਦੇ ਹਨ ਮਾਨੋ ਪਹਾੜ ਹਨ ਅਤੇ ਉਸ ਵਿਚ ਜਿਤਨੀ ਪੈਦਲ ਸੈਨਾ ਹੈ ਮਾਨੋ ਮਛਲੀਆਂ ਹਨ। ਰੱਥਾਂ ਦੇ ਪਹੀਏ ਸਮੁੰਦ੍ਰ ਵਿਚਲੇ ਕਛੂਏ ਹਨ। ਘੋੜੇ ਮਾਨੋ ਮਗਰਮਛ ਹਨ ਅਤੇ ਚਮਕਦੀਆਂ ਬਰਛੀਆਂ ਹੀ ਲਹਿਰਾਂ ਹਨ। ਇਹ ਸਮੁੰਦ੍ਰ ਹੈ ਜਾਂ ਜਰਾਸੰਧ ਦੀ ਫੌਜ। ਇੰਜ ਲਗਦਾ ਹੈ ਕਿ ਉਸ ਸਮੁੰਦ੍ਰ ਵਿਚ ਮਥੁਰਾ ਕੇਵਲ ਇਕ ਬਰੇਤੀ ਜੇਹੀ ਬਣ ਕੇ ਰਹਿ ਗਈ ਹੈ—

ਨਗ ਮਾਨਹੁ ਨਾਗ ਬਡੇ ਤਿਹ ਮੈ,
ਮਛਰੀ ਪੁਨਿ ਪੈਦਲ ਕੀ ਬਲ ਜੇਤੀ।
ਚਕ੍ਰ ਮਨੋਰਥ ਚਕ੍ਰ ਬਨੇ,
ਉਪਜੀ ਕਬਿ ਕੇ ਮਨ ਮੈ ਕਹਿ ਤੇਤੀ।
ਹੈ ਭਏ ਬੋਚਨ ਤੁਲਿ ਮਨੋ,
ਲਹਰੈ ਬਹਰੈ ਬਰਛੀ ਦੁਤ ਸੇਤੀ।
ਸਿੰਧ ਕਿਧੌ ਸਿੰਧ ਜਰਾ,
ਰਹਿਗੀ ਮਥੁਰਾ ਤਿਹ ਮਧ ਬਰੇਤੀ। ੧੦੩੬।

(ਦਸਮ ਗ੍ਰੰਥ, ਪੰਨਾ ੩੯੩)

'ਚੰਡੀ ਦੀ ਵਾਰ' ਵਿਚ ਸ਼ੁੰਭ ਦੀ ਸੈਨਾ ਦੀ ਚੜ੍ਹਤਲ ਵੀ ਵਿਸ਼ੇਸ਼ ਉਲੇਖ-ਯੋਗ ਹੈ—

ਬਹੁਤੇ ਬੀਰ ਜਟਾਲੀ ਉਠੇ ਆਖਿਕੈ ।
ਚੋਟਾਂ ਪਾਨ ਤਬਾਲੀ ਜਾਸਨ ਜੁਧ ਨੂੰ ।
ਥਰਿ ਥਰਿ ਪ੍ਰਿਥਵੀ ਚਾਲੀ ਦਲਾਂ ਚੜ੍ਹੰਦਿਆਂ ।
ਨਾਉ ਜਿਵੇਂ ਹੈ ਹਾਲੀ ਸਹ ਦਰਆਉ ਵਿਚ ।
ਧੂੜਿ ਉਤਾਹਾਂ ਘਾਲੀ ਛੜੀ ਤੁਰੰਗਮਾਂ ।
ਜਾਣਿ ਪੁਕਾਰੂ ਚਾਲੀ ਧਰਤੀ ਇੰਦ੍ਰ ਥੈਂ । ੪੪ ।

ਸੈਨਾ ਦੀ ਚੜ੍ਹਤਲ ਦਾ ਹੀ ਵਰਣਨ ਨਹੀਂ, ਸਗੋਂ ਪ੍ਰਸਥਾਨ ਕਰ ਰਹੀ ਸੈਨਾ ਦੇ ਵਾਤਾਵਰਣ ਅਤੇ ਪਰ-ਪੱਖ ਉਪਰ ਪਏ ਪ੍ਰਭਾਵ ਦਾ ਵੀ ਬੜੀ ਤਲੀਨਤਾ ਨਾਲ ਵਰਣਨ ਕੀਤਾ ਗਿਆ ਹੈ । 'ਚੰਡੀ ਚਰਿਤ੍ਰ' (ਉਕਤਿ-ਬਿਲਾਸ) ਦੇ ਪ੍ਰਸੰਗ ਵਿਚ ਜਦੋਂ ਇੰਦਰ-ਲੋਕ ਨੂੰ ਜਿਤਣ ਲਈ ਸ਼ੁੰਭ ਦੀ ਸੈਨਾ ਚੜ੍ਹਦੀ ਹੈ ਤਾਂ ਡੰਕੇ ਦੇ ਵਜਣ ਦੀ ਆਵਾਜ਼ ਸੁਣ ਕੇ ਸ਼ੰਕਾਮਾਨ ਦੇਵਤੇ ਇੰਦਰਪੁਰੀ ਦੇ ਦਰਵਾਜ਼ੇ ਬੰਦ ਕਰ ਲੈਂਦੇ ਹਨ । ਯੁੱਧ ਲਈ ਦੈਂਤਾਂ ਨੂੰ ਇਕ ਥਾਂ ਇਕੱਠਾ ਵੇਖ ਕੇ ਸੂਰਮਿਆਂ ਦੇ ਮੁੱਖਾਂ ਦੀ ਚਮਕ ਫਿਕੀ ਪੈ ਜਾਂਦੀ ਹੈ । ਸਾਰੇ ਸਮੁੰਦ੍ਰ ਕੰਬਣ ਲਗ ਜਾਂਦੇ ਹਨ ਅਤੇ ਧਰਤੀ ਦੀ ਗਤਿ ਵੀ ਕੁਝ ਹੋਰ ਜੇਹੀ ਹੋ ਜਾਂਦੀ ਹੈ । । ਸਮੇਰੁ ਪਰਬਤ ਡੋਲਣ ਲਗ ਜਾਂਦਾ ਹੈ ਅਤੇ ਸੁਰਲੋਕ ਵੀ ਦਹਿਲਦਾ ਪ੍ਰਤੀਤ ਹੁੰਦਾ ਹੈ—

ਬਾਜਤ ਡੰਕ ਪਰੀ ਧੁਨ ਕਾਨ,
ਸੁਸੰਕ ਪੁਰੰਦਰ ਮੂੰਦਤ ਪਉਰੈ ।
ਸੂਰ ਮੈ ਨਾਹਿ ਰਹੀ ਦੁਤ ਦੇਖਿਕੈ,
ਜੁਧ ਕੋ ਦੈਤ ਭਏ ਇਕ ਠਉਰੈ ।
ਕਾਂਪ ਸਮੁੰਦ੍ਰ ਉਠੇ ਸਿਗਰੇ,
ਬਹੁ ਭਾਰ ਭਈ ਧਰਨੀ ਗਤਿ ਅਉਰੈ ।
ਮੇਰੁ ਹਲਿਓ ਦਹਲਿਓ ਸੁਰਲੋਕ,
ਜਬੈ ਦਲ ਸੁੰਭ ਨਿਸੁੰਭ ਕੇ ਦਉਰੈ । ੫੯ ।

(ਦਸਮ ਗ੍ਰੰਥ, ਪੰਨਾ ੭੯)

ਇਸ ਸਵੈਯੇ ਵਿਚ ਭੈ ਦੇ ਭਾਵ ਦੀ ਵੀ ਸੁੰਦਰ ਅਭਿਵਿਅਕਤੀ ਹੋਈ ਹੈ ।

**ਯੁੱਧ ਲਈ ਨਾਇਕਾਂ ਦੀ ਪ੍ਰਤਿਗਿਆ** : 'ਕ੍ਰਿਸ਼ਨਾਵਤਾਰ' ਵਿਚ ਜਦੋਂ ਸ੍ਰੀ ਕ੍ਰਿਸ਼ਨ ਜਰਾਸੰਧ ਦੇ ਹਮਲੇ ਕਰ ਕੇ ਉਗ੍ਰਸੈਨ ਨੂੰ ਚਿੰਤਾ ਵਿਚ ਡੁਬਿਆ ਵੇਖਦੇ ਹਨ ਤਾਂ ਰਾਜੇ ਦੀ ਚਿੰਤਾ ਨੂੰ ਦੂਰ ਕਰਨ ਲਈ ਯੁੱਧ ਵਿਚ ਜੂਝਣ ਨਿਮਿਤ ਪ੍ਰਤਿਗਿਆ ਕਰਦੇ ਹਨ ਕਿ ਰਾਜਨ ! ਚਿੰਤਾ ਨ ਕਰੋ, ਅਸੀਂ ਦੋਵੇਂ ਭਰਾ ਜਾ ਕੇ ਲੜਾਂਗੇ । ਬਾਨ, ਕਮਾਨ, ਕ੍ਰਿਪਾਨ ਅਤੇ ਗਦਾ ਧਾਰਨ ਕਰ ਕੇ ਰਣ ਵਿਚ ਯੁੱਧ ਕਰਾਂਗੇ । ਜੋ ਗੁੱਸੇ ਵਿਚ ਆ ਕੇ

ਸਾਡੇ ਉਪਰ ਵਾਰ ਕਰੇਗਾ, ਅਸੀਂ ਅਸਤ੍ਰ ਸ਼ਸਤ੍ਰ ਨਾਲ ਉਸ ਦੇ ਪ੍ਰਾਣ ਹਰ ਲਵਾਂਗੇ। ਅਸੀਂ ਉਨ੍ਹਾਂ ਨੂੰ ਮਾਰ ਦਿਆਂਗੇ, ਅਤੇ ਯੁੱਧ-ਭੂਮੀ ਤੋਂ ਪਿਛੇ ਨਹੀਂ ਹਟਾਂਗੇ—

ਰਾਜ ਨ ਚਿੰਤ ਕਰੋ ਮਨ ਮੈ,
ਹਮਹੂ ਦੋਊ ਭ੍ਰਾਤ ਸੁ ਜਾਇ ਲਰੈਂਗੇ।
ਬਾਨ ਕਮਾਨ ਕ੍ਰਿਪਾਨ ਗਦਾ ਗਹਿਕੈ,
ਰਨ ਭੀਤਰ ਜੁਧੁ ਕਰੈਂਗੇ।
ਜੋ ਹਮ ਊਪਰਿ ਕੋਪਕੈ ਆਇ ਹੈ,
ਤਾਹਿ ਕੇ ਅਸਤ੍ਰ ਸਿਉ ਪ੍ਰਾਨ ਹਰੈਂਗੇ।
ਪੈ ਉਨ ਕੋ ਮਰਿ ਹੈ ਡਰਿ ਹੈ ਨਹੀ,
ਆਹਵ ਤੇ ਪਗ ਦੁਇ ਨ ਟਰੈਂਗੇ।੧੦੪੩।
(ਦਸਮ ਗ੍ਰੰਥ, ਪੰਨਾ ੩੯੪)

ਪਰ ਦੈਂਤ ਸੈਨਿਕ ਵੀ ਕੋਈ ਮਿੱਟੀ ਦੇ ਬੁਤ ਨਹੀਂ, ਸਗੋਂ ਬੜੇ ਸ਼ਕਤੀਵਰ ਹਨ ਅਤੇ ਉਨ੍ਹਾਂ ਦੇ ਨਾਇਕਾਂ ਵਲੋਂ ਕੀਤੀਆਂ ਪ੍ਰਤਿਗਿਆਵਾਂ ਵੀ ਕੋਈ ਘਟ ਨਹੀਂ ਹਨ। 'ਕ੍ਰਿਸ਼ਨਾਵਤਾਰ' ਦੇ 'ਪੰਚ ਭੂਪ ਜੁਧੁ' ਵਾਲੇ ਪ੍ਰਸੰਗ ਵਿਚ ਜਰਾਸੰਧ ਦੇ ਵੰਗਾਰਨ ਤੇ ਸ੍ਰੀ ਕ੍ਰਿਸ਼ਨ ਅਤੇ ਬਲਰਾਮ ਨਾਲ ਯੁੱਧ ਕਰਨ ਲਈ ਧੂਮ ਸਿੰਘ, ਧੁਜ ਸਿੰਘ, ਮਨ ਸਿੰਘ, ਧਰਾਧਰ ਸਿੰਘ ਅਤੇ ਧਉਰ ਸਿੰਘ ਨਾਂ ਦੇ ਪੰਜ ਰਾਜੇ ਯੁੱਧ ਦੀ ਪ੍ਰਤਿਗਿਆ ਕਰਦੇ ਹੋਇਆਂ ਜਰਾਸੰਧ ਨੂੰ ਕਹਿੰਦੇ ਹਨ ਕਿ ਤੁਸੀਂ ਚਿੰਤਾ ਨ ਕਰੋ, ਅਸੀਂ ਜਾ ਕੇ ਲੜਾਂਗੇ। ਜੇ ਆਗਿਆ ਹੋਵੇ ਤਾਂ ਉਨ੍ਹਾਂ ਨੂੰ ਬੰਨ੍ਹ ਕੇ ਲਿਆਈਏ, ਨਹੀਂ ਤਾਂ ਉਨ੍ਹਾਂ ਦੇ ਬਾਣਾਂ ਨਾਲ ਪ੍ਰਾਣ ਹਰ ਲਵਾਂਗੇ। ਯੁੱਧ-ਭੂਮੀ ਵਿਚ ਕ੍ਰਿਸ਼ਨ ਦੇ ਬਲ ਤੋਂ ਅਸੀਂ ਨਹੀਂ ਡਰਾਂਗੇ। ਇਕੋ ਕ੍ਰਿਪਾਨ ਨਾਲ ਉਨ੍ਹਾਂ ਨੂੰ ਬਿਲਕੁਲ ਪ੍ਰਾਣਹੀਨ ਕਰਨੋਂ ਨਹੀਂ ਚੁਕਾਂਗੇ—

ਬੋਲਤ ਭੇ ਨ੍ਰਿਪ ਸੋ ਤੇਊ ਯੌ,
ਜਿ ਨ ਚਿੰਤ ਕਰੋ ਹਮ ਜਾਇ ਲਰੈਗੇ।
ਆਇਸ ਹੋ ਇਤੁ ਬਾਂਧਿ ਲਿਆਵਹਿ,
ਨਾਤਰ ਬਾਨ ਸੋ ਪ੍ਰਾਨ ਹਰੈਗੇ।
ਕਾਲ ਅਯੋਧਨ ਮੈ ਅਰਿਕੈ ਬਲ,
ਅਉ ਹਰਿ ਜਾਦਵ ਸੋ ਨ ਟਰੈਗੇ।
ਏਕ ਕ੍ਰਿਪਾਨ ਕੇ ਸੰਗ ਨਿਸੰਗ,
ਉਨੈ ਬਿਨ ਪ੍ਰਾਨ ਕਰੈ ਨ ਡਰੈਗੇ।੧੨੬੪।
(ਦਸਮ ਗ੍ਰੰਥ, ਪੰਨਾ ੪੨੨)

**ਕਿਲ੍ਹਿਓਂ ਨਿਕਲਦੀ ਸੈਨਾ** : ਚੰਡੀ ਚਰਿਤ੍ਰ (ਉਕਤਿ-ਬਿਲਾਸ) ਵਿਚ ਜਦੋਂ ਸ਼ੁੰਭ ਨਿਸ਼ੁੰਭ ਦੀ ਸੈਨਾ ਕਾਲੀਆਂ ਘਟਾਂ ਬੰਨ੍ਹ ਕੇ ਦੇਵਤਿਆਂ ਦੀ ਪੁਰੀ ਉਤੇ ਉਮਡ ਪੈਂਦੀ ਹੈ, ਤਾਂ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਦੇਵਤਿਆਂ ਦੇ ਦਲ ਵੀ ਕਿਲ੍ਹੇ ਦੇ ਸਾਰੇ

ਦਰਵਾਜ਼ੇ ਖੋਲ੍ਹ ਕੇ ਸੂਰਵੀਰਾਂ ਵਾਂਗ ਬਾਹਿਰ ਨੂੰ ਨਿਕਲ ਪੈਂਦੇ ਹਨ। ਜਦੋਂ ਉਹ ਰਣ ਖੇਤਰ ਵਿਚ ਆ ਕੇ ਇਕੱਠੇ ਹੁੰਦੇ ਹਨ ਤਾਂ ਉਨ੍ਹਾਂ ਨੂੰ ਵੇਖ ਕੇ ਦੈਤਾਂ ਦੀ ਸੈਨਾ ਪਿਪਲ ਦੇ ਪੱਤਰ ਵਾਂਗ ਡੁਲਾਇਮਾਨ ਹੋ ਜਾਂਦੀ ਹੈ। ਵੱਡੇ ਦਰਖਤਾਂ ਵਾਂਗ ਹਾਥੀ, ਫਲਾਂ ਵਾਂਗ ਘੋੜੇ, ਫੁਲਾਂ ਵਾਂਗ ਰਥ ਅਤੇ ਕਲੀਆਂ ਵਾਂਗ ਪੈਦਲ ਸਿਪਾਹੀ ਕੰਬਣ ਲਗ ਪਏ ਹਨ। ਸੁੰਭ ਦੈਤ ਦੀ ਫੌਜ ਰੂਪੀ ਬਦਲੀ ਨੂੰ ਵਿਡਾਰਨ ਲਈ ਮਾਨੋ ਤੇਜ਼ ਹਵਾ ਵਾਂਗ ਇੰਦਰ ਨਿਕਲਿਆ ਹੈ——

ਖੋਲਿਕੈ ਦੁਆਰ ਕਿਵਾਰ ਸਭੈ,
ਨਿਕਸੀ ਅਸੁਰਾਰ ਕੀ ਸੈਨ ਚਲੀ।
ਰਨ ਮੈ ਤਬ ਆਨਿ ਇਕਤ੍ਰ ਭਏ,
ਲਖਿ ਸਤ੍ਰ ਕੀ ਪਤ੍ਰ ਜਿਉ ਸੈਨ ਹਲੀ।
ਦ੍ਰੁਮ ਦੀਰਘ ਜਿਉ ਗਜ ਬਾਜ ਹਲੇ,
ਰਥ ਪਾਇਕ ਜਿਉ ਫਲ ਫੂਲ ਕਲੀ।
ਦਲ ਸੁੰਭ ਕੋ ਮੇਘ ਬਿਡਾਰਨ ਕੋ,
ਨਿਕਸਿਓ ਮਘਵਾ ਮਾਨੋ ਪਉਨ ਬਲੀ। ੬੪।
(ਦਸਮ ਗ੍ਰੰਥ, ਪੰਨਾ ੮੦)

**ਰਣ ਸੱਜਾ :** ਯੁੱਧ ਲਈ ਫੌਜਾਂ ਜਦੋਂ ਯੁੱਧ-ਭੂਮੀ ਵਿਚ ਪਹੁੰਚ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਕਿਥੇ ਕਿਥੇ ਅਤੇ ਕਿਵੇਂ ਕਿਵੇਂ ਟਿਕਾਣਾ ਹੈ, ਇਹ ਕੰਮ ਸ਼ੁਰੂ ਹੋ ਜਾਂਦਾ ਹੈ। ਇਹ ਕੰਮ ਬਹੁਤ ਮਹੱਤਵਪੂਰਣ ਹੈ। ਆਮ ਵੇਖਿਆ ਗਿਆ ਹੈ ਕਿ ਯੁੱਧ ਦੀ ਵਾਸਤਵਿਕ ਸਥਿਤੀ ਨੂੰ ਨ ਸਮਝਦੇ ਹੋਇਆਂ ਹੀ ਕਈ ਵਾਰ ਉਚਿਤ ਥਾਂ ਤੇ ਸੈਨਿਕ ਟੁਕੜੀਆਂ ਨੂੰ ਨਹੀਂ ਟਿਕਾਇਆ ਜਾਂਦਾ ਅਤੇ ਸਿਟੇ ਵਿਚੋਂ ਹਾਰ ਦਾ ਮੂੰਹ ਵੇਖਣਾ ਪੈਂਦਾ ਹੈ। 'ਦਸਮ ਗ੍ਰੰਥ' ਵਿਚ ਵੀ ਅਨੇਕਾਂ ਅਜੇਹੇ ਸਥਲ ਆਏ ਹਨ, ਜਿਥੇ ਸੈਨਾ ਦੀ ਉਚਿਤ ਨਿਯੁਕਤੀ ਕੀਤੀ ਗਈ ਹੈ। 'ਚੰਡੀ ਚਰਿਤ੍ਰ' (ਉਕਤਿ-ਬਿਲਾਸ) ਵਿਚ ਦੈਤਾਂ ਦੀ ਫੌਜ ਰਣ ਵਿਚ ਕਿਵੇਂ ਕਿਵੇਂ ਆਪਣੀ ਸਥਿਤੀ ਗ੍ਰਹਿਣ ਕਰਦੀ ਹੈ, ਇਸ ਬਾਰੇ ਕਵੀ ਦਸਦਾ ਹੈ ਕਿ ਪੰਤਾਲੀ ਪਦਮ ਦੈਤਾਂ ਦੀ ਚਤੁਰੰਗਨੀ ਸੈਨਾ ਮਹਿਖਾਸੁਰ ਨੇ ਇਕੱਠੀ ਕੀਤੀ ਹੈ, ਜਿਸ ਦੇ ਕੁਲ ਤਿੰਨ ਦਲ ਹਨ—ਦਸ ਪਦਮ ਦਲ, ਪੰਦਰਾ ਪਦਮ ਦਲ, ਅਤੇ ਵੀਹ ਪਦਮ ਦਲ। ਇਨ੍ਹਾਂ ਵਿਚੋਂ ਪੰਦਰ੍ਹਾਂ ਪਦਮ ਸਜੇ ਪਾਸੇ ਨੂੰ ਨਿਯੁਕਤ ਕੀਤੇ ਹਨ ਦਸ ਖਬੇ ਪਾਸੇ ਅਤੇ ਵੀਹ ਪਦਮ ਆਪਣੇ ਨਾਲ ਰਖੇ ਹਨ—

ਪੈਤਾਲੀਸ ਪਦਮ ਅਸੁਰ ਸਜਿਯੋ ਕਟਕ ਚਤੁਰੰਗ।
ਕਛੁ ਬਾਏਂ ਕਛੁ ਦਾਹਨੈ ਕਛੁ ਭਟ ਨ੍ਰਿਪ ਕੇ ਸੰਗ। ੩੦।
ਭਏ ਇਕਠੇ ਦਲ ਪਦਮ ਦਸ ਪੰਦ੍ਰ ਅਰ ਬੀਸ।
ਪੰਦ੍ਰਹ ਕੀਨੇ ਦਾਹਨੇ ਦਸ ਬਾਏਂ ਸੰਗਿ ਬੀਸ। ੩੧।

**ਯੁੱਧ ਦਾ ਬੀੜਾ ਚੁਕਣਾ :** ਯੁੱਧ-ਭੂਮੀ ਵਿਚ ਜਦੋਂ ਸੈਨਾ ਸਜ ਜਾਂਦੀ ਹੈ

ਤਾਂ ਯੁੱਧ ਦਾ ਆਰੰਭ ਕਰਨ ਲਈ ਅਤੇ ਵੈਰੀ ਦਲ ਦਾ ਸਮੂਲ ਨਾਸ਼ ਕਰਨ ਲਈ ਦੈਂਤ ਰਾਜਾ ਸ਼੍ਰੋਣਤ ਬੀਜ ਨੂੰ ਬੁਲਾ ਕੇ ਉਸ ਨੂੰ ਪਾਨ ਦਾ ਬੀੜਾ ਪੇਸ਼ ਕਰਦਾ ਹੈ—

ਸ੍ਰਉਣਤ ਬਿੰਦ ਕੋ ਸੁੰਭ ਨਿਸੁੰਭ,
ਬੁਲਾਇ ਬੈਠਾਇਕੈ ਆਦੁਰ ਕੀਨੋ ।
ਦੈ ਸਿਰਤਾਜ ਬਡੇ ਗਜਰਾਜ,
ਸੁ ਬਾਜ ਦਏ ਰਿਝਵਾਇਕੈ ਲੀਨੋ ।
ਪਾਨ ਲੈ ਦੈਤ ਕਹੀ ਇਹ ਚੰਡ ਕੋ,
ਰੁੰਡ ਕਰੋ ਅਬ ਮੁੰਡ ਬਿਹੀਨੋ ।
ਐਸੇ ਕਹਿਓ ਤਿਨ ਮਧਿ ਸਭਾ ਨ੍ਰਿਪ,
ਰੀਝਕੈ ਮੇਘ ਅਡੰਬਰ ਦੀਨੋ ।੧੨੫ ।

(ਚੰਡੀ ਚਰਿਤ੍ਰ, ਉਕਤਿ ਬਿਲਾਸ)

ਯੋਧੇ ਯੁੱਧ-ਭੂਮੀ ਨੂੰ ਜਾਣ ਵੇਲੇ ਸ਼ਹਾਦਤ ਦੇ ਗਾਨੇ ਬੰਨ੍ਹਦੇ ਹਨ । ਯੁੱਧ ਉਨ੍ਹਾਂ ਲਈ ਭੈਦਾਇਕ ਨਹੀਂ, ਵਿਆਹ ਤੁਲ ਪਰਮ ਰੋਮਾਂਚਕਾਰੀ ਉਤਸਵ ਹੈ । 'ਨਰਸਿੰਘ ਅਵਤਾਰ' ਪ੍ਰਸੰਗ ਵਿਚ ਜਦੋਂ ਹਿਰਨਾਛਸ ਦੇ ਸਾਰੇ ਵੀਰ ਨਰਸਿੰਘ ਨਾਲ ਯੁੱਧ ਕਰ ਕੇ ਹਾਰ ਜਾਂਦੇ ਹਨ ਤਾਂ ਕ੍ਰੋਧ ਵਿਚ ਆਇਆ ਹੋਇਆ ਦੈਂਤ-ਰਾਜਾ ਆਪ ਗਾਨਾ ਬੰਨ੍ਹ ਕੇ ਯੁੱਧ ਨੂੰ ਪ੍ਰਸਥਾਨ ਕਰਦਾ ਹੈ—

ਤਯਾਗ ਚਲੇ ਰਣ ਕੋ ਸਬ ਬੀਰਾ ।
ਲਾਜ ਬਿਸਰਿ ਗਈ ਭਏ ਅਧੀਰਾ ।
ਹਿਰਨਾਛਸ ਤਬ ਆਪ ਰਿਸਾਨਾ ।
ਬਾਂਧਿ ਚਲਯੋ ਰਣ ਕੋ ਕਰ ਗਾਨਾ ।੨੮ ।

**ਸੰਘਰਸ਼ ਪੱਖ** : ਚੂੰਕਿ 'ਦਸਮ ਗ੍ਰੰਥ' ਵਿਚ ਯੁੱਧ ਦੇ ਕ੍ਰਿਆਤਮਕ ਪੱਖ ਦੀ ਪ੍ਰਧਾਨਤਾ ਹੈ, ਇਸ ਲਈ ਇਸ ਵਿਚਲੀਆਂ ਰਚਨਾਵਾਂ ਵਿਚ ਸੰਘਰਸ਼ ਨਾਲ ਸੰਬੰਧਿਤ ਸਥਿਤੀਆਂ ਦਾ ਵਿਵਰਣ ਹੀ ਅਧਿਕ ਪੇਸ਼ ਕੀਤਾ ਗਿਆ ਹੈ ।

**ਆਕ੍ਰਮਣ** : ਇਕ ਸੈਨਾ ਦੇ ਦੂਜੀ ਸੈਨਾ ਤੇ ਕੀਤੇ ਗਏ ਆਕ੍ਰਮਣਾਂ ਨੂੰ 'ਦਸਮ ਗ੍ਰੰਥ' ਵਿਚ ਇਤਨੀ ਡੂੰਘੀ ਨੀਝ ਨਾਲ ਚਿਤਰਿਆ ਗਿਆ ਹੈ ਕਿ ਸਚਮੁਚ ਰਣ-ਭੂਮੀ ਦੇ ਦ੍ਰਿਸ਼ ਸਾਹਮਣੇ ਵਿਦਿਮਾਨ ਹੋ ਜਾਂਦੇ ਹਨ । ਚੰਡੀ ਚਰਿਤ੍ਰ (ਉਕਤਿ ਬਿਲਾਸ) ਦੇ ਪ੍ਰਸੰਗ ਵਿਚ ਮਹਿਖਾਸੁਰ ਦੀ ਸੈਨਾ ਤੇ ਇੰਦਰ ਆਕ੍ਰਮਣ ਕਰਨ ਲਈ ਸਾਰੇ ਦੇਵਤਿਆਂ ਨੂੰ ਨਾਲ ਮਿਲਾ ਕੇ ਚੜ੍ਹ ਆਉਂਦਾ ਹੈ । ਮੁਖ ਨੂੰ ਢਾਲ ਦੀ ਓਟ ਦੇ ਕੇ, ਹੱਥ ਵਿਚ ਤਲਵਾਰ ਲੈ ਕੇ ਲਲਕਾਰਦਾ ਹੋਇਆ ਵੈਰੀ ਨੂੰ ਘਾਇਲ ਕਰਦਾ ਹੈ । ਉਸ ਦੇ ਵਾਰ ਨਾਲ ਦੈਂਤ ਲਹੂ-ਲੁਹਾਨ ਹੋ ਕੇ ਲਾਲੋ ਲਾਲ ਹੋ ਗਏ ਹਨ, ਉਸ ਸਥਿਤੀ ਵਿਚ ਉਹ ਇੰਜ ਪ੍ਰਤੀਤ ਹੁੰਦੇ ਹਨ ਮਾਨੋ ਸ੍ਰੀ ਰਾਮ ਚੰਦਰ ਜੀ ਨੇ ਰਣ ਨੂੰ ਜਿਤ ਕੇ ਰਿਛਾਂ ਨੂੰ ਸਿਰੋਪਾਉ ਪਹਿਨਾਏ ਹਨ—

ਲੈ ਸੁਰ ਸੰਗ ਸਬੈ ਸੁਰਪਾਲ,
ਸੁ ਕੋਪਕੈ ਸਤ੍ਰ ਕੀ ਸੈਨ ਪੈ ਧਾਏ ।
ਦੈ ਮੁਖ ਢਾਰ ਲੀਏ ਕਰਵਾਰ,
ਹਕਾਰ ਪਚਾਰ ਪ੍ਰਹਾਰ ਲਗਾਏ ।
ਸ੍ਰਉਨ ਮੈ ਦੈਤ ਸੁਰੰਗ ਭਏ,
ਕਬਿ ਨੇ ਮਨ ਭਾਉ ਇਹੈ ਛਬਿ ਪਾਏ ।
ਰਾਮ ਮਨੋ ਰਨ ਜੀਤਕੈ,
ਭਾਲਕ ਦੈ ਸਿਰਪਾਉ ਸਬੈ ਪਹਰਾਏ । ੧੬ ।

ਇਥੇ ਇੰਦਰ ਦੇ ਭਿਆਨਕ ਆਕ੍ਰਮਣ ਅਤੇ ਉਸ ਦੀ ਸੈਨਾ ਦੀ ਵੀਰਤਾ ਦੇ ਦ੍ਰਿਸ਼ ਪੇਸ਼ ਕੀਤੇ ਗਏ ਹਨ। ਅਪ੍ਰਸਤੁਤ ਵਿਧਾਨ ਵਿਚ ਉਪਮਾਨ ਦੀ ਨਵੀਨਤਾ ਵੀ ਵਿਸ਼ੇਸ਼ ਵੇਖਣ ਯੋਗ ਹੈ ।

ਸਮੁਚੀ ਸੈਨਾ ਤੋਂ ਇਲਾਵਾ, ਵਖ ਵਖ ਜਰਨੈਲਾਂ ਦੀ ਸੈਨਾ ਦੇ ਆਕ੍ਰਮਣਾਂ ਬਾਰੇ ਵੀ 'ਦਸਮ ਗ੍ਰੰਥ' ਵਿਚੋਂ ਅਨੇਕ ਉਦਾਹਰਣ ਮਿਲ ਜਾਂਦੇ ਹਨ । 'ਕ੍ਰਿਸ਼ਨਾਵਤਾਰ' ਪ੍ਰਸੰਗ ਵਿਚ ਬਲਭਦ੍ਰ ਜਰਾਸੰਧ ਦੀ ਸੈਨਾ ਤੇ ਇਸ ਪ੍ਰਕਾਰ ਆਕ੍ਰਮਣ ਕਰਦੇ ਹਨ—

ਦੈਤਨ ਮਾਰਨ ਹੇਤ ਚਲੇ,
ਆਪਨੇ ਸੰਗ ਲੈ ਸਭ ਹੀ ਭਟ ਦਾਨੀ ।
ਸ੍ਰੀ ਬਲਭਦ੍ਰਹ ਸੰਗ ਲਏ,
ਜਿਹ ਕੇ ਬਲ ਕੀ ਗਤਿ ਸ੍ਰੀ ਪਤ ਜਾਨੀ ।
ਕੈ ਸਮ ਭੀਖਮ ਹੈ ਇਨ ਕੇ,
ਅਰੁ ਕੈ ਭ੍ਰਿਗਨੰਦਨ ਰਾਵਨ ਬਾਨੀ ।
ਸਤ੍ਰਨ ਕੇ ਬਧ ਕਾਰਨ ਸਜਾਮ,
ਚਲੈ ਮੁਸਲੀਧਰਿ ਜੂ ਅਭਿਮਾਨੀ । ੧੦੪੯ ।
ਬਾਂਧ ਕ੍ਰਿਪਾਨ ਸਰਾਸਨ ਲੈ,
ਚੜਿ ਸਜੰਦਨ ਪੈ ਯਦੁਬੀਰ ਸਿਧਾਰੇ ।
ਭਾਖਤ ਬੈਨ ਸੁਧਾ ਮੁਖ ਤੇ,
ਸੁ ਕਹਾ ਹੈ ਸਭੈ ਸੁਭ ਬੰਧ ਹਮਾਰੇ ।
ਸ੍ਰੀ ਪ੍ਰਭ ਪਾਯਨ ਕੇ ਸਭ ਸਾਥ,
ਸੋ ਯੋਂ ਕਹਿਕੈ ਇਕ ਬੀਰ ਪੁਕਾਰੇ ।
ਧਾਇ ਪਰੇ ਅਰਿ ਕੇ ਦਲ ਮੈ,
ਬਲਿ ਸਿਉ ਬਲਿਦੇਵ ਹਲਾਯੁਦ ਧਾਰੇ । ੧੦੫੦ ।

ਇਸ ਤੋਂ ਬਾਦ ਵੈਰੀ ਦਲ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਨੂੰ ਗੁੱਸਾ ਆ ਜਾਂਦਾ ਹੈ । ਉਹ ਵੈਰੀ ਤੋਂ ਬਿਨਾ ਭੈਭੀਤ ਹੋਏ, ਉਸ ਦੀ ਸੈਨਾ ਉਤੇ ਟੁਟ ਕੇ ਪੈ ਜਾਂਦੇ ਹਨ । ਅਜੇਹੇ

ਤੀਰ ਚਲਾਂਦੇ ਹਨ ਕਿ ਵੈਰੀ ਦੇ ਛਕੇ ਛੁੜਾ ਦਿੰਦੇ ਹਨ। ਜੇਹੜੇ ਜੇਹੜੇ ਉਤਸਾਹ-ਵਸ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਅਗੇ ਵਧਦੇ ਹਨ ਉਹ ਪ੍ਰਾਣਾਂ ਤੋਂ ਸਖਣੇ ਕਰ ਦਿੱਤੇ ਜਾਂਦੇ ਹਨ। ਕਵੀ ਨੇ ਇਸ ਘਮਸਾਨ ਯੁੱਧ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ—

ਦੇਖਤ ਹੀ ਅਰਿ ਕੀ ਪ੍ਰਤਨਾ,
ਹਰਿ ਜੂ ਮਨ ਮੋ ਅਤਿ ਕੋਪ ਭਰੇ।
ਸੁ ਧਵਾਇ ਤਹਾਂ ਰਥੁ ਜਾਇ ਪਰੇ,
ਧੁਜਨੀ ਪਤਿ ਤੇ ਨਹੀਂ ਨੈਕੁ ਡਰੇ।
ਸਿਤ ਬਾਨਨ ਸੋ ਗਜ ਬਾਜ ਹਨੇ,
ਜੋਊ ਸਾਜ ਜਰਾਇਨ ਸਾਥ ਜਰੇ।
ਮਨੋ ਇੰਦ੍ਰ ਕੇ ਬਜ੍ਰ ਲਗੇ ਟੂਟਕੇ,
ਧਰਨੀ ਗਿਰ ਸ੍ਰਿੰਗ ਸੁਮੇਰ ਪਰੇ। ੧੦੫੧ ।...

ਸ੍ਰਉਨਤ ਤਰੰਗਨੀ ਉਠਾਇ ਕੋਪ ਬਲਬੀਰ,
ਮਾਰ ਮਾਰ ਤੀਰ ਰਿਪ ਖੰਡ ਕੀਏ ਰਨ ਮੈ।
ਬਾਜ ਗਜ ਮਾਰੇ ਰਥੀ ਬ੍ਰਿਥੀ ਕਰ ਡਾਰੇ,
ਕੇਤੇ ਪੈਦਲ ਬਿਦਾਰੇ ਸਿੰਘ ਜੈਸੇ ਮ੍ਰਿਗ ਬਨ ਮੈ।
ਜੈਸੇ ਸਿਵ ਕੋਪਕੈ ਜਗਤ ਜੀਵ ਮਾਰ ਪ੍ਰਲੈ,
ਤੈਸੇ ਹਰਿ ਅਰਿ ਯੋਂ ਸੰਘਾਰੇ ਆਈ ਮਨ ਮੈ।
ਏਕ ਮਾਰ ਡਾਰੇ ਏਕ ਘਾਇ ਛਿਤ ਪਾਰੇ,
ਏਕ ਤ੍ਰਸੇ ਏਕ ਹਾਰੇ ਜਾ ਕੇ ਤਾਕਤ ਨ ਤਨ ਮੈ। ੧੦੫੪।

(ਕ੍ਰਿਸ਼ਨਾਵਤਾਰ)

ਕ੍ਰਿਸ਼ਨ ਅਤੇ ਬਲਭਦ੍ਰ ਦੋਹਾਂ ਭਰਾਵਾਂ ਦਾ ਵੈਰੀ ਨਾਲ ਇਕੱਠਾ ਯੁੱਧ ਵੀ ਕਵੀ ਨੇ ਬੜੀ ਸੂਖਮਤਾ ਨਾਲ ਵਰਣਿਤ ਕੀਤਾ ਹੈ। ਇਕ ਵੰਨਗੀ ਵੇਖੋ—

ਇਕ ਓਰ ਹਲਾਯੁਧੁ ਯੁਧੁ ਕਰੈ,
ਇਕ ਓਰ ਗੋਬਿੰਦਹ ਖਗ ਸੰਭਾਰਯੋ।
ਬਾਜ ਰਥੀ ਗਜਪਤਿ ਹਨੇ,
ਅਤਿ ਰੋਸ ਭਰੇ ਦਲ ਕੋ ਲਲਕਾਰਯੋ।
ਬਾਨ ਕਮਾਨ ਗਦਾ ਗਹਿ ਸ੍ਰੀ ਹਰਿ,
ਸੈਥਨ ਸਿਉ ਅਰੁ ਪੁੰਜ ਬਿਡਾਰਯੋ।
ਮਾਰਤ ਹ੍ਵੈ ਘਨ ਸਜਾਮ ਕਿਧੋ,
ਉਮਡਯੋ ਦਲ ਪਾਵਸ ਮੇਘ ਨਿਵਾਰਯੋ। ੧੦੬੦।

(ਕ੍ਰਿਸ਼ਨਾਵਤਾਰ)

**ਦੁਅੰਦ ਯੁੱਧ** : ਨਾਇਕਾਂ ਦੇ ਆਕ੍ਰਮਣ ਤੋਂ ਇਲਾਵਾ ਦੁਅੰਦ ਯੁੱਧ ਦੇ ਵੀ

ਸਜੀਵ ਚਿਤਰ 'ਦਸਮ ਗ੍ਰੰਥ' ਵਿਚ ਬੇਹਿਸਾਬ ਮਿਲ ਜਾਂਦੇ ਹਨ। 'ਚੰਡੀ ਚਰਿਤ੍ਰ' (ਉਕਤਿ ਬਿਲਾਸ) ਦੇ ਪ੍ਰਸੰਗ ਵਿਚ ਸੁੰਭ ਅਤੇ ਚੰਡੀ ਦੇ ਦੁਅੰਦ ਯੁੱਧ ਦਾ ਇਕ ਨਮੂਨਾ ਵੇਖੋ—

ਦ੍ਵੰਦ ਸੁ ਜੁਧੁ ਭਇਓ ਰਨ ਮੈ,
ਉਤ ਸੁੰਭ ਇਤੈ ਬਰਚੰਡ ਸੰਭਾਰੀ।
ਘਾਇ ਅਨੇਕ ਭਏ ਦੁਹੂੰ ਕੇ ਤਨ,
ਪਉਰਖ ਗਯੋ ਸਭ ਦੈਤ ਕੋ ਹਾਰੀ।
ਹੀਨ ਭਈ ਬਲ ਤੇ ਭੁਜ,
ਕਾਂਪਤ ਸੋ ਉਪਮਾ ਕਵਿ ਐਸੇ ਬਿਚਾਰੀ।
ਮਾਨਹੁ ਗਾਰੜੂ ਕੋ ਬਲ ਤੇ ਲਟੀ,
ਪੰਚ-ਮੁਖੀ ਜੁਗ ਸਾਪਨ ਕਾਰੀ।੨੧੭।

ਇਸੇ ਪ੍ਰਸੰਗ ਦੀ ਚੰਡੀ ਅਤੇ ਧੂਮ੍ਰਲੋਚਨ ਦਾ ਪਰਸਪਰ ਯੁੱਧ ਹੋਰ ਵੀ ਬੜਾ ਰੋਮਾਂਚਕਾਰੀ ਹੈ—

ਕੋਪਕੈ ਚੰਡ ਪ੍ਰਚੰਡ ਚੜੀ ਇਤ,
ਕ੍ਰੋਧਕੈ ਧੂਮ੍ਰ ਚੜੇ ਉਤ ਸੈਨੀ।
ਬਾਨ ਕ੍ਰਿਪਾਨਨ ਮਾਰ ਮਚੀ,
ਤਬ ਦੇਵੀ ਲਈ ਬਰਛੀ ਕਰ ਪੈਨੀ।
ਦਉਰ ਦਈ ਅਰ ਕੇ ਮੁਖਿ ਮੈ,
ਕਟਿ ਓਠ ਦਏ ਜਿਨੁ ਲੋਹ ਕੌ ਛੈਨੀ।
ਦਾਂਤ ਗੰਗਾ ਜਮੁਨਾ ਤਨ ਸਿਆਮ ਸੋ,
ਲੋਹੂ ਬਹਿਓ ਤਿਨ ਮਾਹਿ ਤ੍ਰਿਬੈਨੀ।੯੭।

ਇਨ੍ਹਾਂ ਪੰਕਤੀਆਂ ਵਿਚ ਚੰਡੀ ਦੀ ਵੀਰਤਾ, ਉਸ ਦੀ ਹਥਿਆਰ ਚਲਾਉਣ ਵਿਚ ਪ੍ਰਬੀਨਤਾ, ਕ੍ਰੋਧ ਦੇ ਭਾਵ ਦੀ ਸਫਲ ਅਭਿਵਿਅਕਤੀ ਅਤੇ ਨਵੇਂ ਉਪਮਾਨ ਦੀ ਕਲਪਨਾ ਵਿਸ਼ੇਸ਼ ਸ਼ਲਾਘਾਯੋਗ ਹੈ। ਇਸ ਪ੍ਰਕਾਰ ਦੇ ਉਦਾਹਰਣ 'ਦਸਮ ਗ੍ਰੰਥ' ਵਿਚ ਵਿਰਲੇ ਨਹੀਂ ਹਨ। ਚੰਡੀ ਦੇ ਹਥਿਆਰ ਚਲਾਉਣ ਅਤੇ ਯੁੱਧ ਕਰਨ ਦੀ ਪ੍ਰਬੀਨਤਾ ਲਾਸਾਨੀ ਹੈ। ਉਸ ਨੇ ਵੱਡਾ ਭਿਆਨਕ ਖੰਡਾ ਲੈ ਕੇ ਦੈਤਾਂ ਦੇ ਮੂੰਹ ਮੋੜ ਦਿੱਤੇ ਹਨ। ਜਿਨ੍ਹਾਂ ਦੈਤਾਂ ਨੇ ਇਕਠਿਆਂ ਹੋ ਕੇ ਅਤੇ ਕਤਾਰਾਂ ਬੰਨ੍ਹ ਕੇ ਜ਼ੋਰ ਨਾਲ ਦੇਵੀ ਦਾ ਰਾਹ ਰੋਕ ਦਿੱਤਾ ਸੀ, ਉਨ੍ਹਾਂ ਦੈਤਾਂ ਦਾ ਦੇਵੀ ਨੇ ਨਾਸ਼ ਕਰ ਦਿੱਤਾ ਹੈ। ਉਨ੍ਹਾਂ ਨੂੰ ਡਰ ਨਾਲ ਚਿੰਤਾਵਾਨ ਅਤੇ ਉਨ੍ਹਾਂ ਦੀਆਂ ਹੱਡੀਆਂ ਨੂੰ ਚਬੇਨਾ ਬਣਾ ਦਿੱਤਾ ਹੈ—

ਤੋਰਕੈ ਮੋਰਕੈ ਦੈਤਨ ਕੇ ਮੁਖ,
ਘੋਰਕੈ ਚੰਡ ਮਹਾ ਅਸਿ ਲੀਨੋ।
ਜੋਰਕੈ ਕੋਰ ਕੈ ਠੋਰਕੈ ਬੀਰ,

ਖੋਰਕੈ ਤੋਰਕੈ ਬੋਰਕੈ,
ਦਾਨਵ ਲੈ ਤਿਨ ਕੇ ਕਰੇ ਹਾਡ ਚਬੀਨੋ ।
ਸ੍ਰੋਣ ਕੋ ਪਾਨ ਕਰਿਓ ਜਿਉ ਦਵਾ ਹਰਿ,
ਸਾਗਰ ਕੋ ਜਲ ਜਿਉ ਰਿਖਿ ਪੀਨੋ ।੧੩੩।
(ਦਸਮ ਗ੍ਰੰਥ, ਪੰਨਾ ੮੬)

**ਸ਼ਸਤ੍ਰ ਪ੍ਰਹਾਰ** : ਇਕ ਯੋਧੇ ਦਾ ਦੂਜੇ ਯੋਧੇ ਉਤੇ ਸ਼ਸਤ੍ਰ ਪ੍ਰਹਾਰ ਕਰਨਾ ਯੁੱਧ ਦਾ ਸਾਮਾਨਜ ਕਾਰਜ ਹੈ। ਇਸ ਗ੍ਰੰਥ ਵਿਚ ਅਨੇਕ ਪ੍ਰਕਾਰ ਦੇ ਹਥਿਆਰਾਂ ਨੂੰ ਯੁੱਧ ਵਿਚ ਵਰਤਿਆ ਗਿਆ ਹੈ। ਉਨ੍ਹਾਂ ਵਿਚੋਂ ਕੁਝ ਕੁ ਦੇ ਨਾਂ ਇਸ ਪ੍ਰਕਾਰ ਹਨ।

**ਸ਼ਸਤ੍ਰ** : ਕ੍ਰਿਪਾਨ, ਕਟਾਰ, ਕਾਤੀ, ਸੈਹਥੀ, ਸਾਂਗ, ਧੰਨੁਰਬਾਣ, ਬਰਛਾ, ਤੁਫੰਗ, ਤੁਪਕ, ਛੋਹੀ, ਪਰਘ, ਤ੍ਰਿਸੂਲ, ਗਦਾ, ਖਗ, ਜਮਧਾੜ, ਪਾਸ, ਗੁਰਜ, ਤਬਰ, ਕਰਉਤੀ, ਕੁਠਾਰ, ਗਰਿਸਟ ਆਦਿ ।

**ਅਸਤ੍ਰ** : ਇੰਦ੍ਰਾਸਤ੍ਰ, ਰਾਖਸ਼ਾਸਤ੍ਰ, ਜਲਾਸਤ੍ਰ, ਰੁਦ੍ਰਾਸਤ੍ਰ, ਦੇਵਾਸਤ੍ਰ, ਪਰਮਾਸਤ੍ਰ, ਸ਼ੈਲਾਸਤ੍ਰ, ਮੇਘਾਸਤ੍ਰ, ਆਗਨੇਯਾਸਤ੍ਰ, ਹੰਸਾਸਤ੍ਰ, ਮੇਘਾਸਤ੍ਰ, ਵਯੋਮਾਸਤ੍ਰ, ਯਕਸ਼ਾਸਤ੍ਰ, ਕਿੰਨਰਾਸਤ੍ਰ, ਨਰਾਸਤ੍ਰ, ਗੰਧਰਵਾਸਤ੍ਰ ਆਦਿ ।

ਇਨ੍ਹਾਂ ਸ਼ਸਤ੍ਰਾਂ ਅਸਤ੍ਰਾਂ ਵਿਚੋਂ ਬਹੁਤਿਆਂ ਦਾ ਜ਼ਿਕਰ ਮੂਲ-ਆਧਾਰ ਕਥਾਵਾਂ ਵਿਚ ਵੀ ਹੋਇਆ ਹੈ। ਇਸ ਤੋਂ ਛੁਟ, ਅਨੇਕਾਂ ਵਿਯੂਹਾਂ ਦੇ ਕੇਵਲ ਨਾਵਾਂ ਦਾ ਉਲੇਖ ਵੀ ਇਸ ਗ੍ਰੰਥ ਵਿਚ ਮਿਲ ਜਾਂਦਾ ਹੈ, ਪਰ ਵਿਯੂਹਾਂ ਦੇ ਵਿਵਰਣ ਦਾ ਇਥੇ ਅਭਾਵ ਹੈ। ਵੰਨਗੀ ਮਾਤ੍ਰ ਕੁਝ ਸ਼ਸਤ੍ਰਾਂ ਦੇ ਪ੍ਰਹਾਰ ਦਾ ਵਰਣਨ ਵੇਖੋ—

**ਬਰਛੇ ਦਾ ਵਾਰ** (ਗਜ ਸਿੰਘ ਦਾ ਬਲਭਦ੍ਰ ਤੇ ਹਮਲਾ) :

ਕੋਪ ਭਰਯੋ ਅਤਿਹੀ ਗਜ ਸਿੰਘ,
ਲਯੋ **ਬਰਛਾ** ਅਰ ਓਰ ਚਲਾਯੋ ।
ਜਾਇ ਲਗਯੋ ਮੁਸਲੀਧਰ ਕੇ ਤਨ,
ਲਾਗਤ ਤਾ ਅਤਿਹੀ ਦੁਖੁ ਪਾਯੋ ।
ਪਾਰ ਪ੍ਰਚੰਡ ਭਯੋ ਫਲ ਯੋ ਜਸੁ,
ਤਾ ਛਬਿ ਕੋ ਮਨ ਮੋ ਇਹ ਆਯੋ ।
ਮਾਨਹੁ ਗੰਗ ਕੀ ਧਾਰ ਕੇ ਮਧਿ,
ਉਤੰਗ ਹੁਇ ਕੂਰਮ ਸੀਸ ਉਚਾਯੋ ।੧੧੨੯।
(ਦਸਮ ਗ੍ਰੰਥ, ਪੰਨਾ ੪੦੬)

ਇਥੇ ਕ੍ਰੋਧ ਦੀ ਭਾਵਨਾ ਦੀ ਸਫਲ ਅਭਿਵਿਅਕਤੀ ਦੇ ਨਾਲ ਨਾਲ ਗਜ ਸਿੰਘ ਦੀ ਵੀਰਤਾ ਦਾ ਵੀ ਸੁੰਦਰ ਚਿਤ੍ਰਣ ਹੋਇਆ ਹੈ। ਅਪ੍ਰਸਤੁਤ ਵਿਧਾਨ ਵਿਚ ਉਪਮਾਨ ਦੀ ਕਲਪਨਾ ਪ੍ਰਸ਼ੰਸਾ-ਯੋਗ ਹੈ।

**ਬਰਛੀ ਦਾ ਵਾਰ** (ਚੰਡੀ ਦਾ ਸੁੰਭ ਤੇ ਹਮਲਾ) :

ਦੁਹਾ ਕੰਧਾਰਾ ਮੁਹਿ ਜੁੜੇ ਨਾਲ ਧਉਸਾ ਭਾਰੀ ।
ਲਈ ਭਗਉਤੀ ਦੁਰਗਸਾਹ ਵਰ ਜਾਗਨ ਭਾਰੀ ।
ਲਾਈ ਰਾਜੇ ਸੁੰਭ ਨੋ ਰਤੁ ਪੀਐ ਪਿਆਰੀ ।
ਸੁੰਭ ਪਲਾਣੋ ਡਿਗਿਆ ਉਪਮਾ ਬੀਚਾਰੀ ।
ਡੁਬ ਰਤੂ ਨਾਲਹੁ ਨਿਕਲੀ **ਬਰਛੀ** ਦੁਧਾਰੀ ।
ਜਾਣ ਰਜਾਦੀ ਉਤਰੀ ਪੈਨ ਸੂਹੀ ਸਾਰੀ । ੫੩ ।

(ਦਸਮ ਗ੍ਰੰਥ, ਪੰਨਾ ੧੨੭)

**ਤਲਵਾਰ ਦਾ ਵਾਰ** (ਮੁੰਡ ਰਾਖਸ਼ ਦਾ ਦੇਵੀ ਅਤੇ ਸਿੰਘ ਤੇ ਹਮਲਾ) :

ਮੁੰਡ ਲਈ **ਕਰਵਾਰ** ਹਕਾਰਕੈ,
ਕੇਹਰਿ ਕੇ ਅੰਗ ਅੰਗ ਪ੍ਰਹਾਰੇ ।
ਫੇਰ ਦਈ ਤਨ ਦਉਰ ਕੇ ਗਉਰ ਕੋ,
ਘਾਇਲਕੈ ਨਿਕਸੀ ਅੰਗ ਧਾਰੇ ।
ਸ੍ਰੋਉਨ ਭਰੀ ਥਹਰੈ ਦੈਤ ਕੇ,
ਕੋ ਉਪਮਾ ਕਵਿ ਅਉਰ ਬਿਚਾਰੇ ।
ਪਾਨ ਗੁਮਾਨ ਸੋ ਖਾਇ ਅਘਾਇ,
ਮਨੋ ਜਮੁ ਆਪਨੀ ਜੀਭ ਨਿਹਾਰੇ । ੧੧੨ ।

(ਦਸਮ ਗ੍ਰੰਥ, ਪੰਨਾ ੮੪)

**ਕ੍ਰਿਪਾਣ ਦਾ ਵਾਰ** (ਮਹਿਖਾਸੁਰ ਉਤੇ ਚੰਡੀ ਦਾ ਹਮਲਾ) :

ਸਟ ਪਈ ਜਮਧਾਣੀ ਦਲਾਂ ਮੁਕਾਬਲਾ ।
ਧੂਹਿ ਲਈ **ਕ੍ਰਿਪਾਣੀ** ਦੁਰਗਾ ਮਿਆਨ ਤੇ ।
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂ ।
ਕੋਪਰ ਚੂਰ ਚਵਾਣੀ ਲਥੀ ਕਰਗ ਲੈ ।
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ ।
ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆ ।
ਕੂਰਮ ਸਿਰ ਲਹਿਲਾਣੀ ਦਸਮਨ ਮਾਰਕੈ ।
ਵਢੇ ਗਨ ਤਿਖਾਣੀ ਮੂਏ ਖੇਤ ਵਿਚ ।
ਰਣ ਵਿਚ ਘਤੀ ਘਾਣੀ ਲੋਹੂ ਮਿਜ ਦੀ ।
ਚਾਰੇ ਜੁਗ ਕਹਾਣੀ ਚਲਗ ਤੇਗ ਦੀ ।
ਬਿਧਣ ਖੇਤ ਵਿਹਾਣੀ ਮਹਖੇ ਦੈਤ ਨੂੰ । ੧੯ ।

(ਦਸਮ ਗ੍ਰੰਥ, ਪੰਨਾ ੧੨੨)

**ਕੁਤਕੇ ਦਾ ਵਾਰ** (ਹਯਾਤ ਖਾਂ ਉਤੇ ਮਹੰਤ ਕ੍ਰਿਪਾਲ ਦਾ ਹਮਲਾ) :

ਕ੍ਰਿਪਾਲ ਕੋਪੀਯੰ **ਕੁਤਕੋ** ਸੰਭਾਰੀ ।

ਹਠੀ ਖਾਨ ਹਯਾਤ ਕੇ ਸੀਸ ਝਾਰੀ ।
ਉਠੀ ਛਿਛਿ ਇਛੰ ਕਢਾ ਮੇਝ ਜੋਰੰ ।
ਮਨੋ ਮਾਖਨੰ ਮਟਕੀ ਕਾਨ੍ਹ ਫੋਰੰ । ੭।

(ਦਸਮ ਗ੍ਰੰਥ, ਪੰਨਾ ੬੦)

**ਚਕ੍ਰ ਦਾ ਵਾਰ** (ਚੰਡੀ ਦਾ ਦੈਤਾਂ ਤੇ ਹਮਲਾ) :

ਸਿਰ ਸਤ੍ਰਨਿ ਕੇ ਪਰ **ਚਕ੍ਰ** ਪਰਿਓ,
ਛੁਟ ਐਸੇ ਬਹਿਓ ਕਰਿ ਕੇਬਰ ਕਾ ।
ਜਨੁ ਖੇਲਨ ਕੋ ਸਰਤਾ ਤਟ,
ਜਾਇ ਚਲਾਵਤ ਹੈ ਛਿਛਲੀ ਲਰਕਾ । ੪੩ ।

(ਦਸਮ ਗ੍ਰੰਥ, ਪੰਨਾ ੭੮)

**ਗੁਰਜ ਦਾ ਵਾਰ** (ਹੁਸੈਨੀ ਯੁੱਧ ਪ੍ਰਸੰਗ ਵਿਚੋਂ) :

ਹਠਿਯੋ ਹਿੰਮਤੰ ਕਿੰਮਤੰ ਲੈ ਕ੍ਰਿਪਾਨੰ ।
ਲਏ **ਗੁਰਜ** ਚਲੰ ਸੁ ਜਲਾਲ ਖਾਨੰ ।
ਹਠੇ ਸੂਰਮਾ ਮਤ ਜੋਧਾ ਜੁਝਾਰੰ ।
ਪਰੀ ਕੁਟ ਕੁਟੰ ਉਠੀ ਸਸਤ੍ਰ ਝਾਰੰ । ੩੨ ।

(ਦਸਮ ਗ੍ਰੰਥ, ਪੰਨਾ ੬੭)

**ਤੀਰਾਂ ਦਾ ਵਾਰ** :

(੧) ਬੀਰਨ ਕੇ ਕਰ ਤੇ ਛੁਟ **ਤੀਰ**,
ਸਰੀਰਨ ਚੀਰ ਕੇ ਪਾਰ ਪਰਾਨੇ ।
ਤੋਰ ਸਰਾਸਨ ਫੋਰਕੈ ਕਉਚਨ,
ਮੀਨਨ ਕੇ ਰਿਪ ਜਿਉ ਥਹਰਾਨੇ ।
ਘਾਉ ਲਗੇ ਤਨ ਚੰਡ ਅਨੇਕ,
ਸੁ ਸ੍ਰਉਣ ਚਲਿਓ ਬਹਿਕੈ ਸਰਤਾਨੇ ।
ਮਾਨਹੁ ਫਾਰ ਪਹਾਰ ਹੂੰ ਕੋ,
ਸੁਤ ਤਛਕ ਕੇ ਨਿਕਸੇ ਕਰਬਾਨੇ । ੧੩੧ ।

(ਦਸਮ ਗ੍ਰੰਥ, ਪੰਨਾ ੮੬)

(੨) ਭਈ **ਤੀਰ** ਭੀਰੰ ਕਮਾਣੰ ਕੜਕੇ ।
ਗਿਰੇ ਬਾਜ ਤਾਜੀ ਲਗੇ ਧੀਰ ਧਕੇ । ੧੭ ।

(ਦਸਮ ਗ੍ਰੰਥ, ਪੰਨਾ ੬੧)

(੩) ਗਿਰਿਯੋ ਭੂਮ ਸੋ **ਬਾਣ** ਦੂਜੋ ਸੰਭਾਰਯੋ,
ਮੁਖੰ ਭੀਖਨੰ ਖਾਨ ਕੇ ਤਾਨ ਮਾਰਯੋ ।
ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ,

ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ।੨੫।

(ਦਸਮ ਗ੍ਰੰਥ, ਪੰਨਾ ੬੧)

ਤੀਰ ਜਿਉਂ ਜਿਉਂ ਵੀਰਾਂ ਨੂੰ ਲਗਦੇ ਹਨ, ਉਨ੍ਹਾਂ ਵਿਚ ਤਿਉਂ ਤਿਉਂ ਰੋਸ ਅਤੇ ਉਤਸਾਹ ਦੀ ਮਾਤ੍ਰਾ ਵਧਦੀ ਹੈ—

ਜਬੈ **ਬਾਣ** ਲਾਗ੍ਯੋ । ਤਬੈ ਰੋਸ ਜਾਗ੍ਯੋ ।
ਕਰੰ ਲੈ ਕਮਾਣੰ । ਹਨੰ ਬਾਣ ਤਾਣੰ ।੩੧।
ਸਬੈ ਬੀਰ ਧਾਏ । ਸਰੋਘੰ ਚਲਾਏ ।
ਤਬੈ ਤਾਕਿ ਬਾਣੰ । ਹਨ੍ਯੋ ਏਕ ਜੁਆਣੰ ।੩੨।

(ਦਸਮ ਗ੍ਰੰਥ, ਪੰਨਾ ੬੨)

ਇਸ ਪ੍ਰਕਾਰ ਦੇ ਸ਼ਸਤ੍ਰਾਂ ਦੇ ਵਾਰਾਂ ਨਾਲ ਸਾਰਾ 'ਦਸਮ ਗ੍ਰੰਥ' ਭਰਿਆ ਪਿਆ ਹੈ ।

**ਵੀਰਾਂ ਦੀਆਂ ਪਰਸਪਰ ਗਰਵ-ਉਕਤੀਆ** : ਯੁੱਧ-ਭੂਮੀ ਵਿਚ ਕੇਵਲ ਸ਼ਸਤ੍ਰ ਅਸਤ੍ਰ ਪ੍ਰਹਾਰ ਹੀ ਨਹੀਂ ਹੁੰਦੇ ਸਗੋਂ ਇਕ ਦੂਜੇ ਤੇ ਗੁਸਾ ਕੱਢਣ ਸੰਬੰਧੀ ਆਪਸ ਵਿਚ ਗਰਵ-ਉਕਤੀਆਂ ਵੀ ਹੁੰਦੀਆਂ ਹਨ । ਇਸ ਪ੍ਰਕਾਰ ਦੇ ਅੰਸ਼ਾਂ ਦੇ ਮੇਲ ਨਾਲ ਇਕ ਪਾਸੇ ਤਾਂ ਯੁੱਧ ਦੀ ਇਕ-ਸੁਰਤਾ ਟੁਟਦੀ ਹੈ ਅਤੇ ਭਿਆਨਕਤਾ ਘਟਦੀ ਹੈ ਅਤੇ ਦੂਜੇ ਪਾਸੇ ਯੁੱਧ ਦਾ ਕਥਾਨਕ ਸਜੀਵ ਹੁੰਦਾ ਹੈ । ਅਜੇਹੇ ਵਰਣਨ ਨਾਲ ਵੀਰਾਂ ਦੇ ਅੰਤਹਕਰਣ ਵਿਚ ਉਤਸਾਹ ਪ੍ਰਬਲ ਰੂਪ ਧਾਰਨ ਕਰਦਾ ਜਾਂਦਾ ਹੈ । 'ਰਾਮਾਵਤਾਰ' ਪ੍ਰਸੰਗ ਵਿਚ ਸ਼ਿਵ ਧਨੁਖ ਦੇ ਟੁਟਣ ਦੀ ਘਟਨਾ ਤੋਂ ਬਾਦ ਅਯੋਧਿਆ ਨੂੰ ਮੁੜਦੇ ਹੋਇਆਂ ਸ੍ਰੀ ਰਾਮ ਦੀ ਭਿੜੰਤ ਪਰਸੁਰਾਮ ਨਾਲ ਹੋ ਜਾਂਦੀ ਹੈ । ਉਸ ਅਵਸਰ ਤੇ ਦੋਵੇਂ ਵੀਰ ਯੁੱਧ ਲਈ ਤਿਆਰ ਹੋ ਜਾਂਦੇ ਹਨ । ਪਰਸੁਰਾਮ ਰਾਮ ਨੂੰ ਕਹਿੰਦਾ ਹੈ ਕਿ ਰਾਮ ਘਰ ਵਿਚ ਹੀ ਸ਼ਿਵ ਦੇ ਧਨੁਖ ਨੂੰ ਤੋੜ ਕੇ ਤੂੰ ਸੀਤਾ ਨੂੰ ਲਈ ਜਾਂਦਾ ਹੈ । ਦਸ, ਤੂੰ ਕੌਣ ਹੈਂ, ਸਚ ਦਸੇ ਬਿਨਾ ਤੇਰੇ ਪ੍ਰਾਣ ਨਹੀਂ ਬਚਣਗੇ । ਰਣ ਨੂੰ ਛਡ ਕੇ ਘਰ ਚਲਾ ਜਾ, ਲੜਾਈ ਵਿਚ ਨ ਮਰ । ਜਾਣਦਾ ਹੈਂ ਮੈਨੂੰ ਵੇਖ ਕੇ ਹਠੀ 'ਬਲੀ' ਵੀ ਰਣ ਭੂਮੀ ਵਿਚ ਨਹੀਂ ਖੜੋਵੇਗਾ । ਜਿਨ੍ਹਾਂ ਦੇ ਬਜ਼ੁਰਗ ਦੰਦਾਂ ਵਿਚ ਘਾਹ ਲੈ ਕੇ ਮੈਥੋਂ ਬਚੇ ਹੋਣ ਉਹ ਅਜ ਮੇਰੇ ਨਾਲ ਯੁੱਧ ਕਰਨਗੇ । ਜਦੋਂ ਧੌਂਸਾ ਵਜੇਗਾ ਅਤੇ ਪਰਸੁਰਾਮ ਯੁੱਧ-ਭੂਮੀ ਵਿਚ ਖੰਭੇ ਵਾਂਗ ਗਡ ਜਾਵੇਗਾ, ਤਦ ਹੱਥ ਵਿਚ ਹਥਿਆਰ ਧਾਰਨ ਦੀ ਹਿੰਮਤ ਕਿਸ ਵਿਚ ਹੋਵੇਗੀ । ਉਦੋਂ ਤੂੰ ਲੁਕਣ ਵਾਸਤੇ ਧਰਤੀ, ਆਕਾਸ਼ ਅਤੇ ਪਾਤਾਲ ਵਿਚੋਂ ਕਿਥੇ ਥਾਂ ਲਭੇਂਗਾ ।

ਜਦੋਂ ਵੈਰੀ ਦੇ ਇਸ ਪ੍ਰਕਾਰ ਦੇ ਵਚਨ ਸ੍ਰੀ ਰਾਮ ਚੰਦਰ ਨੇ ਸੁਣੇ ਤਾਂ ਉਨ੍ਹਾਂ ਨੇ ਆਪਣਾ ਬਲ ਜਣਾਉਣਾ ਸ਼ੁਰੂ ਕੀਤਾ ਅਤੇ ਕਿਹਾ ਕਿ ਕ੍ਰੋਧ ਕਰ ਕੇ ਕਿਸ ਦੇ ਉਤੇ ਤੀਰ ਖਿਚੀਏ ਕਿਉਂਕਿ ਪਰਸੁਰਾਮ ਤਾਂ ਬ੍ਰਾਹਮਣ ਹੈ ਅਤੇ ਬ੍ਰਾਹਮਣ ਉਪਰ ਤੀਰ ਖਿਚਣਾ ਕਸ਼ਤ੍ਰੀ ਧਰਮ ਦੇ ਉਲਟ ਹੈ । ਇਹ ਗੱਲ ਸੁਣਦਿਆਂ ਹੀ ਪਰਸੁਰਾਮ ਸੜ ਬਲ ਗਿਆ ਅਤੇ

ਕਹਿਣ ਲਗਿਆ—

ਜੇਤਕ ਬੈਨ ਕਹੇ ਸੁ ਕਹੇ,
ਜੁ ਪੈ ਫੇਰਿ ਕਹੇ ਤੁ ਪੈ ਜੀਤ ਨ ਜੈਹੋ।
ਹਾਥਿ ਹਥਿਆਰ ਗਹੇ ਸੁ ਗਹੇ,
ਜੁ ਪੈ ਫੇਰਿ ਗਹੇ ਤੁ ਪੈ ਫੇਰਿ ਨ ਲੈਹੋ।
ਰਾਮ ਰਿਸੈ ਰਣ ਮੈ ਰਘੁਬੀਰ,
ਕਹੋ ਭਜਿਕੈ ਕਤ ਪ੍ਰਾਨ ਬਚੈਹੋ।
ਤੋਰ ਸਰਾਸਨ ਸੰਕਰ ਕੋ,
ਹਰਿ ਸੀਅ ਚਲੇ ਘਰਿ ਜਾਨ ਨ ਪੈਹੋ।੧੫੦।
(ਰਾਮਾਵਤਾਰ)

ਇਸ ਦਾ ਉੱਤਰ ਵੀ ਸ੍ਰੀ ਰਾਮ ਚੰਦਰ ਬੜੇ ਤੇਜ-ਪੂਰਣ ਸ਼ਬਦਾਂ ਵਿਚ ਇੰਜ ਦਿੰਦੇ ਹਨ—

ਬੋਲ ਕਹੇ ਸੁ ਸਹੇ ਦਿਜ ਜੂ,
ਜੁ ਪੈ ਫੇਰਿ ਕਹੇ ਤੂ ਪੈ ਪ੍ਰਾਨ ਖ੍ਵੈਹੋ।
ਬੋਲਤ ਐਂਟ ਕਹਾ ਸਠ ਜਿਉਂ,
ਸਭ ਦਾਂਤ ਤੁਰਾਇ ਜਬੈ ਘਰਿ ਜੈਹੋਂ।
ਧੀਰ ਤਬੈ ਲਹਿ ਹੈ ਤੁਮ ਕਉ,
ਜਬ ਭੀਰ ਪਰੀ ਇਕ ਤੀਰ ਚਲੈਹੋ।
ਬਾਤ ਸੰਭਾਰ ਕਹੋ ਮੁਖਿ ਤੇ,
ਇਨ ਬਾਤਨ ਕੋ ਅਬ ਹੀ ਫਲ ਪੈਹੋ।੧੫।
(ਰਾਮਾਵਤਾਰ)

**ਯੁੱਧ ਤਿਆਗ ਦਾ ਸੁਝਾਵ** : ਯੁੱਧ ਛਿੜਨ ਤੋਂ ਪਹਿਲਾਂ ਅਤਤਾਈ ਪੱਖ ਨੂੰ ਸਤਿ ਮਾਰਗ ਤੇ ਚਲਣ ਲਈ ਕਈ ਪ੍ਰਕਾਰ ਦੀ ਚੰਗੀ ਸਲਾਹ ਦਿੱਤੀ ਜਾਂਦੀ ਹੈ ਪਰ ਹੰਕਾਰੀ ਯੋਧਾ ਕਦੇ ਆਪਣੇ ਹਠ ਅਤੇ ਸਾਹਸ ਨੂੰ ਨਹੀਂ ਤਿਆਗਦੇ। 'ਰਾਮਾਵਤਾਰ ਪ੍ਰਸੰਗ ਵਿਚ ਸਤਿ ਮਾਰਗ ਨੂੰ ਅਪਣਾਉਣ ਵਾਲੀ ਮੰਦੋਦਰੀ ਆਪਣੇ ਪਤੀ ਰਾਵਣ ਅਗੇ ਪ੍ਰਾਰਥਨਾ ਕਰਦੀ ਹੈ ਕਿ ਪ੍ਰਤਾਪੀ ਰਾਮ ਆ ਗਏ ਹਨ ਤੁਸੀਂ ਸੀਤਾ ਨੂੰ ਮੋੜ ਕੇ ਰਾਮ ਨਾਲ ਸੰਧੀ ਕਰ ਲਵੋ—

ਸੂਰ ਬੀਰਾ ਸਜੇ ਘੋਰ ਬਾਜੇ ਬਜੇ,
ਭਾਜ ਕੰਤਾ ਸੁਣੇ ਰਾਮ ਆਏ।
ਬਾਲਿ ਮਾਰਿਯੋ ਬਲੀ ਸਿੰਧ ਪਾਟਯੋ ਜਿਨੈ,
ਤਾਹਿ ਸੋਂ ਬੈਰ ਕੈਸੇ ਰਚਾਏ।
ਬਜਾਧ ਜੀਤਯੋ ਜਿਨੈ ਜੰਭ ਮਾਰਯੋ ਉਨੈ,

ਰਾਮ ਅਉਤਾਰ ਸੋਈ ਸੁਹਾਏ ।
ਦੇ ਮਿਲੋ ਜਾਨਕੀ ਬਾਤ ਹੈ ਸਿਆਨਕੀ,
ਚਾਮ ਕੇ ਦਾਮ ਕਾਹੇ ਚਲਾਏ । ੩੮੦ । (ਰਾਮਾਵਤਾਰ)

ਪਰ ਹੰਕਾਰੀ ਰਾਵਣ ਤੇ ਇਸ ਗੱਲ ਦਾ ਕੋਈ ਪ੍ਰਭਾਵ ਨਹੀਂ ਪੈਂਦਾ, ਸਗੋਂ ਹੋਰ ਅਕੜ ਜਾਂਦਾ ਹੈ ਅਤੇ ਕਹਿੰਦਾ ਹੈ ਕਿ ਮੈਂ ਸੈਨਾ ਦੇ ਵਿਯੂਹ ਬਣਾਵਾਂਗਾ, ਭਿਆਨਕ ਵਾਜੇ ਵਜਣਗੇ, ਕ੍ਰੋੜਾਂ ਜੋਧੇ ਗਜਣਗੇ । ਸਾਰੀ ਸੈਨਾ ਸਜਾ ਕੇ ਤੇਰੀ ਅੱਖਾਂ ਹੇਠਾਂ ਅਜ ਹੀ ਰਾਮ ਨੂੰ ਮਾਰਾਂਗਾ । ਯੁੱਧ ਵਿਚ ਜਿਤਾਂਗਾ ਅਤੇ ਸੀਤਾ ਨੂੰ ਵਰਾਂਗਾ । ਮੇਰੇ ਕ੍ਰੋਧ ਦੀ ਅੱਗ ਨਾਲ ਸੁਅਰਗ, ਪਾਤਾਲ ਅਤੇ ਆਕਾਸ਼ ਸੜਨਗੇ, ਤਾਂ ਕੀ ਉਸ ਅੱਗ ਤੋਂ ਰਾਮ ਬਚਿਆ ਰਹਿ ਜਾਵੇਗਾ—

ਬਜੂਹ ਸੈਨਾ ਸਜੋ ਘੋਰ ਬਾਜੇ ਬਜੋ,
ਕੋਟਿ ਜੋਧਾ ਗਜੋ ਆਨ ਨੇਰੇ ।
ਸਾਜ ਸੰਜੋਅ ਸੰਬੂਹ ਸੈਨਾ ਸਬੈ,
ਆਜ ਮਾਰੋ ਤਰੇ ਦ੍ਰਿਸਟਿ ਤੇਰੇ ।
ਇੰਦ੍ਰ ਜੀਤੋ ਕਰੋ ਜਛ ਰੀਤੋ ਧਨੰ,
ਨਾਰਿ ਸੀਤਾ ਬਰੰ ਜੀਤ ਜੁਧੈ ।
ਸੁਰਗ ਪਾਤਾਲ ਆਕਾਸ ਜੁਆਲਾ ਜਰੈ,
ਬਾਚਿ ਹੈ ਰਾਮ ਕਾ ਮੋਰ ਕ੍ਰੁਧੈ । ੩੮੧ ।
(ਰਾਮਾਵਤਾਰ)

ਮੰਦੋਦਰੀ ਫਿਰ ਸਮਝਾਂਦੀ ਹੈ ਕਿ ਭਿਆਨਕ ਨੇਜ਼ਿਆਂ ਦੇ ਨਿਸ਼ਾਨ ਝੁਲ ਰਹੇ ਹਨ । ਭੀਸ਼ਣ ਵਾਜੇ ਵਜ ਰਹੇ ਹਨ, ਸ਼੍ਰੀ ਰਾਮ ਆਪਣੇ ਦਲਬਲ ਸਹਿਤ ਕਿਲੇ ਦੇ ਨੇੜੇ ਆਣ ਢੁਕੇ ਹਨ । ਅਪਾਰ ਬੰਦਰ ਚੀਕ ਰਹੇ ਹਨ, ਚੌਹਾਂ ਪਾਸਿਆਂ ਤੋਂ 'ਮਾਰੋ ਮਾਰ' ਦੀਆਂ ਆਵਾਜ਼ਾਂ ਆ ਰਹੀਆਂ ਹਨ । ਡਰੌਣੀਆਂ ਭੇਰੀਆਂ ਵਜਦੀਆਂ ਹਨ, ਜੰਗ ਲਈ ਯੋਧੇ ਲਲਕਾਰਦੇ ਹਨ । ਜਦ ਤਕ ਉਨ੍ਹਾਂ ਦੀਆਂ ਕਮਾਨਾਂ ਤੋਂ ਤੀਰ ਨਹੀਂ ਛੁਟਦੇ ਤਦ ਤਕ ਹੀ ਤੁਹਾਡੀ ਦੇਹ ਦੀ ਖ਼ੈਰ ਹੈ । ਇਸ ਲਈ ਮੇਰੀ ਗੱਲ ਮੰਨ ਲਵੋ ਅਤੇ ਮੌਕੇ ਨੂੰ ਪਛਾਣ ਲਵੋ—

ਤਾਸ ਨੇਜੇ ਢੁਲੈ ਘੋਰ ਬਾਜੇ ਬਜੈ,
ਰਾਮ ਲੀਨੇ ਦਲੈ ਆਨ ਢੂਕੇ ।
ਬਾਨਰੀ ਪੂਤ ਚਿੰਕਾਰ ਅਪਾਰੰ ਕਰੈ,
ਮਾਰ ਮਾਰੰ ਚਹੂੰ ਓਰ ਕੂਕੇ ।
ਭੀਮ ਭੇਰੀ ਬਜੈ ਜੰਗ ਜੋਧਾ ਗਜੈ,
ਬਾਨ ਚਾਪੈ ਚਲੈਂ ਨਾਹਿ ਜਉ ਲੌ ।
ਬਾਤ ਕੌ ਮਾਨੀਐ ਘਾਤ ਪਹਿਚਾਨੀਐ,

ਰਾਵਰੀ ਦੇਹ ਕੀ ਸਾਂਤ ਤਉ ਲੌ । ੩੮੪ ।

(ਰਾਮਾਵਤਾਰ)

ਰਾਵਣ ਇਤਨਾ ਘਮੰਡੀ ਹੈ ਕਿ ਉਸ ਉਪਰ ਆਪਣੀ ਪਤਨੀ ਦੇ ਕਹੇ ਦਾ ਕੁਝ ਅਸਰ ਨਹੀਂ ਹੁੰਦਾ, ਸਗੋਂ ਹੋਰ ਅਕੜਦਾ ਹੈ ਅਤੇ ਅਭਦ੍ਰ ਸ਼ਬਦ ਬੋਲਦਾ ਹੈ ਕਿ ਬਾਵਲੀ ਤੀਵੀਂ! ਤੂੰ ਭੰਡ ਵਾਂਗ ਕੀ ਗੱਲਾਂ ਬਕ ਰਹੀ ਹੈਂ । ਉਹ ਕੰਗਲੇ ਜੇਹੇ ਰਾਮ ਦਾ ਕਿੱਸਾ ਛਡ ਦੇ । ਉਹ ਇੰਦਰਜਾਲ ਦੀ ਖੇਡ ਬਣਾ ਕੇ ਆਇਆ ਹੈ, ਮੈਂ ਉਸ ਭੂਤ ਨੂੰ ਧੂਪ ਦੇ ਕੇ ਕਢਾਂਗਾ ਅਤੇ ਅਜ ਉਸ ਦਾ ਤੂੰ ਤਮਾਸ਼ਾ ਵੇਖੇਂਗੀ । ਮੈਂ ਵੀਹ ਬਾਹਵਾਂ ਧਾਰਦਾ ਹਾਂ, ਦਸ ਮੇਰੇ ਸਿਰ ਹਨ ਅਤੇ ਵਿਸ਼ਾਲ ਸੈਨਾ ਮੇਰੇ ਨਾਲ ਹੈ । ਉਹ ਕਿਥੇ ਭਜ ਜਾਵੇਗਾ, ਉਸ ਨੂੰ ਕਿਥੇ ਰਾਹ ਮਿਲੇਗਾ । ਮੈਂ ਉਸ ਨੂੰ ਇੰਜ ਮਾਰ ਦਿਆਂਗਾ ਜਿਵੇਂ ਬਾਜ਼ ਬਟੇਰੇ ਨੂੰ ਮਾਰ ਦਿੰਦਾ ਹੈ—

ਬਾਵਰੀ ਰਾਂਡ ਕਿਆ ਭਾਂਡ ਬਾਂਤੈ ਬਕੈ,
ਰੰਕ ਸੇ ਰਾਮ ਕਾ ਛੋਡ ਰਾਸਾ ।
ਕਾਢ ਹੋ ਬਾਂਸਿ ਦੈ ਬਾਨ ਬਾਜੀਗਰੀ,
ਦੇਖਿ ਹੋ ਆਜ ਤਾਕੋ ਤਮਾਸਾ ।
ਬੀਸ ਬਾਹੰ ਧਰੰ ਸੀਸ ਦਸਿਯੰ ਸਿਰੰ,
ਸੈਨ ਸੰਬੂਹ ਹੈ ਸੰਗਿ ਮੇਰੇ ।
ਭਾਜ ਜੈਹੈਂ ਕਹਾ ਬਾਟਿ ਪੈਹੈ ਊਹਾਂ,
ਮਾਰਿ ਹੌ ਬਾਜ ਜੈਸੇ ਬਟੇਰੇ । ੩੮੬ ।

(ਰਾਮਾਵਤਾਰ)

**ਯੁੱਧ ਲਈ ਉਕਸਾਹਟ :** ਯੁੱਧ ਵਿਚ ਕਈ ਵਾਰ ਬਲਸ਼ਾਲੀ ਰਾਜੇ ਜਾਂ ਜਰਨੈਲ ਤੋਂ ਮੱਦਦ ਲੈਣ ਲਈ ਉਸ ਦੇ ਮਰਮ ਦੇ ਚੋਟ ਕੀਤੀ ਜਾਂਦੀ ਹੈ ਤਾਂ ਜੁ ਉਸ ਨੂੰ ਯੁੱਧ ਲਈ ਉਕਸਾਇਆ ਜਾ ਸਕੇ । 'ਦੁਰਗਾ ਸਪਤਸ਼ਤੀ' ਤੇ ਆਧਾਰਿਤ 'ਚੰਡੀ ਚਰਿਤ੍ਰ' (ਉਕਤਿ ਬਿਲਾਸ) ਵਿਚ ਅਜੇਹੇ ਉਦਾਹਰਣ ਮਿਲ ਜਾਂਦੇ ਹਨ । ਮਹਿਖਾਸੁਰ ਤੋਂ ਪਰਾਜਿਤ ਦੇਵਤੇ ਦੁਰਗਾ ਨੂੰ ਆਪਣੀ ਸਹਾਇਤਾ ਲਈ ਇਨ੍ਹਾਂ ਸ਼ਬਦਾਂ ਨਾਲ ਉਕਸਾਂਦੇ ਹਨ—

ਕਰੀ ਹੈ ਹਕੀਕਤ ਮਾਲੂਮ ਖੁਦ ਦੇਵੀ ਸੇਤੀ,
ਲੀਆ ਮਹਿਖਾਸੁਰ ਹਮਾਰਾ ਛੀਨ ਧਾਮ ਹੈ ।
ਕੀਜੈ ਸੋਈ ਬਾਤ ਮਾਤ ਤੁਮ ਕਉ ਸੁਹਾਤ,
ਸਭ ਸੇਵਕਿ ਕਦੀਮ ਤਕ ਆਏ ਤੇਰੀ ਸਾਮ ਹੈ ।
ਦੀਜੈ ਬਾਜ ਦੇਸ ਹਮੈ ਮੇਟੀਏ ਕਲੇਸ,
ਲੈਸ ਕੀਜੀਏ ਹਮੇਸ ਉਨੈ ਬਡੋ ਯਹ ਕਾਮ ਹੈ ।
ਕੂਕਰ ਕੋ ਮਾਰਤ ਨ ਕੋਊ ਨਾਮ ਲੈ ਕੇ,

ਤਾਹਿ ਮਾਰਤ ਹੈ ਤਾਕੋ ਲੈਕੈ ਖਾਵੰਦ ਕੋ ਨਾਮ ਹੈ। ੨੨।

**ਮੁੰਡ ਅਤੇ ਕਬੰਧ ਯੁੱਧ** : ਯੁੱਧ ਦੇ ਉਲਾਸ ਦਾ ਬਹੁਤ ਸਜੀਵ ਚਿਤ੍ਰਣ ਉਥੇ ਹੈ ਜਿਥੇ ਯੋਧਾ ਮਰਨ ਤਕ ਲੜਨਾ ਚਾਹੁੰਦਾ ਹੈ। ਟੁਟੇ ਫੁਟੇ ਮੁੰਡਾਂ (ਸਿਰਾਂ) ਅਤੇ ਟੁਕੇ ਟਕੇ ਕਬੰਧਾਂ (ਧੜਾਂ) ਵਿਚ ਵੀ ਵੈਰੀ ਤੇ ਹਮਲਾ ਕਰਨ ਦਾ ਉਤਸਾਹ ਬਣਿਆ ਰਹਿੰਦਾ ਹੈ। ਕਬੰਧਾਂ ਦਾ ਯੁੱਧ-ਭੂਮੀ ਵਿਚ ਉਠਣਾ, ਨਚਣਾ ਅਤੇ ਯੁੱਧ ਕਰਨਾ ਮਹਾਭਾਰਤ, ਰਾਮਾਇਣ ਅਤੇ ਪੁਰਾਣਾਂ ਵਿਚ ਮਿਲ ਜਾਂਦਾ ਹੈ। 'ਪ੍ਰਿਥੀਰਾਜ ਰਾਸੋ' ਵਿਚ ਵੀ ਅਜੇਹੇ ਵਰਣਨ ਦੀ ਘਾਟ ਨਹੀਂ ਹੈ। 'ਦਸਮ ਗ੍ਰੰਥ' ਵਿਚ ਵੀ ਇਸ ਪ੍ਰਕਾਰ ਦੇ ਅਨੇਕਾਂ ਉਲੇਖ ਮਿਲਦੇ ਹਨ—

(੧) ਦਉਰਤ ਬੀਚ ਕਬੰਧ ਫਿਰੈ,
ਜਿਹ ਦੇਖਤ ਕਾਇਰ ਹੈ ਡਰ ਪਾਤੇ। (ਪੰਨਾ ੭੫/੧੭ ਛੰਦ)

(੨) ਕਮੰਧ ਅੰਧ ਉਠਹੀ। (੧੭੪/੨੨)

(੩) ਨਚੇ ਕੰਧ ਹੀਣੰ ਕਬੰਧ ਅਚੇਤੰ। (੧੧੧/੧੬੧)

ਉਕਤ ਵਰਣਨ ਤੋਂ ਇਲਾਵਾ, 'ਦਸਮ ਗ੍ਰੰਥ' ਵਿਚ ਰੁੰਡਾਂ ਅਤੇ ਮੁੰਡਾਂ ਦੇ ਯੁੱਧ ਕਰਨ ਦੇ ਬੜੇ ਅਦਭੁਤ ਅਤੇ ਅਲੌਕਿਕ ਵਿਵਰਣ ਵੀ ਮਿਲਦੇ ਹਨ। 'ਕ੍ਰਿਸ਼ਨਾਵਤਾਰ' ਪ੍ਰਸੰਗ ਵਿਚ ਖੜਗ ਸਿੰਘ ਦਾ ਧੜ, ਸਿਰ ਕਟੇ ਜਾਣ ਤੇ ਵੀ ਬੜੀ ਵੀਰਤਾ ਨਾਲ ਯੁੱਧ ਕਰਦਾ ਹੈ ਅਤੇ ਯੁੱਧ-ਭੂਮੀ ਤੋਂ ਸਭ ਨੂੰ ਭਜਾ ਦਿੰਦਾ ਹੈ—

ਬੀਰਨ ਘਾਇ ਕਰੇ ਤਬ,
ਪਉਰਖ ਭੂਪ ਕਬੰਧ ਸਮਾਰਯੋ।
ਸਸਤ੍ਰ ਸੰਭਾਰ ਤਬੈ ਅਪੁਨੇ,
ਇਕ ਨਾਮੁ ਕਰੇ ਚਿਤ ਬੀਚ ਬਿਚਾਰਯੋ।
ਧਾਇ ਪਰਯੋ ਰਿਸਿ ਸਿਉ ਰਨ ਮੈ,
ਅਰਿ ਭਾਜਿ ਗਏ ਜਸੁ ਰਾਮ ਉਚਾਰਯੋ।
ਤਾਰਨ ਕੋ ਮਨੋ ਮੰਡਲ ਭੀਤਰ,
ਸੂਰ ਚਢਯੋ ਅੰਧਿਆਰਿ ਸਿਧਾਰਯੋ। ੧੭੦੭।
ਸ੍ਰੀ ਜਦੁਬੀਰ ਤੇ ਆਦਿਕ ਬੀਰ,
ਗਏ ਭਜਿਕੈ ਨ ਕੋਹੂ ਠਹਰਾਨਯੋ।
ਆਹਵ ਭੂਮਿ ਮੈ ਭੂਪਤਿ ਕੋ,
ਸਬ ਸੂਰਨ ਮਾਨਹੁ ਕਾਲ ਪਛਾਨਯੋ।
ਭੂਪ ਕਮਾਨ ਤੇ ਬਾਨ ਚਲੇ,
ਮਨੋ ਅੰਤ ਪ੍ਰਲੈ ਬਨ ਸਿਉ ਬਰਖਾਨਯੋ।
ਇਉ ਲਖਿ ਭਾਜਿ ਗਏ ਸਿਗਰੇ,
ਕਿਨਹੂੰ ਨ੍ਰਿਪ ਕੇ ਸੰਗ ਜੁਧੁ ਨ ਠਾਨਯੋ। ੧੭੦੮।
(ਕ੍ਰਿਸ਼ਨਾਵਤਾਰ)

ਉਕਤ ਪੰਕਤੀਆਂ ਵਿਚ ਖੜਗ ਸਿੰਘ ਦੀ ਅਦਭੁਤ ਵੀਰਤਾ ਦਾ ਸੁੰਦਰ ਅਤੇ ਉਤਸਾਹ ਵਰਧਕ ਵਰਣਨ ਹੋਇਆ ਹੈ ਅਤੇ ਅਪ੍ਰਸਤੁਤ ਵਿਧਾਨ ਦੁਆਰਾ ਵੀਰਾਂ ਦੀਆਂ ਭਾਵਨਾਵਾਂ ਨੂੰ ਉਤੇਜਿਤ ਕਰਨ ਵਿਚ ਸਫਲਤਾ ਵੀ ਮਿਲੀ ਹੈ। ਖੜਗ ਸਿੰਘ ਦੇ ਕਬੰਧ ਯੁੱਧ ਦਾ ਇਕ ਹੋਰ ਉਦਾਹਰਣ ਵੇਖੋ—

ਮੁੰਡ ਬਿਨਾ ਤਬ ਰੁੰਡ ਸੁ ਭੂਪਤਿ ਕੋ,
ਚਿਤ ਮੈ ਅਤਿ ਕੋਪ ਬਢਾਯੋ।
ਦ੍ਵਾਦਸ ਭਾਨ ਜੁ ਠਾਢੇ ਹੁਤੇ,
ਕਬਿ ਸਜਾਮ ਕਹੈ ਤਿਹ ਊਪਰ ਧਾਯੋ।
ਭਾਜ ਗਏ ਕਰ ਤ੍ਰਾਸ ਸੋਊ,
ਸਿਵ ਠਾਢੋ ਰਹਜੋ ਤਹਿ ਊਪਰਿ ਆਯੋ।
ਸੋ ਨ੍ਰਿਪ ਬੀਰ ਮਹਾ ਰਨਧੀਰ,
ਚਟਾਕ ਚਪੇਟ ਦੈ ਭੂਮ ਗਿਰਾਯੋ। ੧੭੦੪।
ਏਕਨ ਮਾਰ ਚਪੇਟਨ ਸਿਉ,
ਅਰੁ ਏਕਨ ਕੋ ਧਮਕਾਰ ਗਿਰਾਵੈ।
ਚੀਰਕੈ ਏਕਨਿ ਡਾਰ ਦਏ,
ਗਹਿ ਏਕਨ ਕੋ ਨਭਿ ਓਰ ਚਲਾਵੈ।
ਬਾਜ ਸਿਉ ਬਾਜਨ ਲੈ ਰਥ ਸਿਉ ਰਥ,
ਅਉ ਗਜ ਸਿਉ ਗਜਰਾਜ ਬਜਾਵੈ।
ਸਜਾਮ ਭਨੇ ਰਨ ਯਾ ਬਿਧਿ ਭੂਪਤਿ,
ਸਤ੍ਰਨਿ ਕੋ ਜਮ ਧਾਮ ਪਠਾਵੈ। ੧੭੦੫।

ਖੜਗ ਸਿੰਘ ਦਾ ਕਟਿਆ ਮੁੰਡ ਇਸ ਪ੍ਰਕਾਰ ਯੁੱਧ ਕਰਦਾ ਹੈ—

ਜਦਿਪਿ ਸੀਸ ਕਟਜੋ ਨ ਹਟਜੋ,
ਗਹਿ ਕੇਸਨਿ ਤੇ ਹਰਿ ਓਰ ਚਲਾਯੋ।
ਮਾਨਹੁ ਪ੍ਰਾਨ ਚਲਜੋ ਦਿਵ ਆਨਨ,
ਕਾਜ ਬਿਦਾ ਬ੍ਰਿਜਰਾਜ ਪੈ ਆਯੋ।
ਜੋ ਸਿਰ ਲਾਗ ਗਯੋ ਹਰਿ ਕੇ,
ਉਠ ਮੂਰਛ ਹ੍ਵੈ ਪਗੁ ਨ ਠਹਰਾਯੋ।
ਦੇਖਹੁ ਪਉਰਖ ਭੂਪ ਕੇ ਮੁੰਡ ਕੋ,
ਸਜੰਦਨ ਤੇ ਪ੍ਰਭ ਭੂਮ ਗਿਰਾਯੋ। ੧੭੦੭।
(ਕ੍ਰਿਸ਼ਨਾਵਾਰ)

**ਮੁਸ਼ਟ ਯੁੱਧ :** ਯੁੱਧ-ਭੂਮੀ ਵਿਚ ਸ਼ਸਤ੍ਰਾਂ ਤੋਂ ਇਲਾਵਾ ਕਈ ਵਾਰ ਬਹਾਦੁਰ ਯੋਧਾ ਹਥੋ-ਹੱਥੀ ਯੁੱਧ ਕਰਨ ਲਈ ਉਤਾਰੂ ਹੋ ਜਾਂਦੇ ਹਨ। ਇਸ

ਪ੍ਰਕਾਰ ਦੇ ਯੁੱਧਾਂ ਵਿਚੋਂ 'ਮੁਸ਼ਟ ਯੁੱਧ' (ਮੁੱਕਾ ਯੁੱਧ) ਖ਼ਾਸ ਉਲੇਖ ਯੋਗ ਹੈ—

ਮੁਸ਼ਟ ਜੁਧ ਜੁਟੇ ਭਟ ਦੋਊ ।
ਤੀਸਰ ਤਾਹਿ ਨ ਪੇਖੀਅਤ ਕੋਊ ।
ਭਏ ਦੁਹਨ ਕੇ ਰਾਤੇ ਨੈਣਾ ।
ਦੇਖਤ ਦੇਵਤ ਮਾਸੇ ਗੈਣਾ । ੩੫ ।
ਅਸਟ ਦਿਵਸ ਅਸਟੇ ਨਿਸ ਜੁਧਾ ।
ਕੀਨੋ ਦੁਹੂੰ ਭਟਨ ਮਿਲਿ ਕ੍ਰੁਧਾ ।
ਬਹੁਰੋ ਅਸੁਰ ਕਿਛੁਕੁ ਮੁਰਝਾਨਾ ।
ਗਿਰਯੋ ਭੂਮ ਜਨੁ ਬ੍ਰਿਛ ਪੁਰਾਨਾ । ੩੬ ।

(ਦਸਮ ਗ੍ਰੰਥ, ਪੰਨਾ ੧੬੬)

ਮੁਕਿਆਂ ਤੋਂ ਇਲਾਵਾ ਵਾਲਾਂ ਨੂੰ ਪਕੜ ਕੇ ਜਾਂ ਸ਼ਰੀਰ ਦੇ ਹੋਰਨਾਂ ਅੰਗਾਂ ਨਾਲ ਯੁੱਧ ਕਰਨ ਦਾ ਇਕ ਹੋਰ ਦ੍ਰਿਸ਼ ਵੇਖੋ—

ਮੁਕੀਯਾ ਉਲਰੈ ਇਕ ਆਪਸ ਮੈ,
ਗਹਿ ਕੇਸਨਿ ਕੇਸਨਿ ਏਕ ਅਰੇ ਹੈਂ ।
ਏਕ ਚਲੇ ਰਨ ਤੇ ਭਜਿਕੈ,
ਇਕ ਆਹਵ ਕੋ ਪਗ ਆਗੇ ਕਰੇ ਹੈਂ ।
ਏਕ ਲਰੇ ਗਹਿ ਫੇਟਨਿ ਫੇਟ,
ਕਟਾਰਨ ਸੋ ਦੋਊ ਜੂਝ ਮਰੈ ਹੈਂ ।
ਸੋਊ ਲਰੇ ਕਬਿ ਸਯਾਮ ਰਰੇ,
ਅਪੁਨੇ ਕੁਲ ਕੀ ਜੋਊ ਲਾਜ ਭਰੇ ਹੈਂ । ੧੧੯੨ ।

(ਕ੍ਰਿਸ਼ਨਾਵਤਾਰ)

**ਰਣ-ਭੂਮੀ ਦੇ ਦ੍ਰਿਸ਼** : ਯੁੱਧ-ਭੂਮੀ ਦੇ ਭਿਆਨਕ ਅਤੇ ਰੋਂਗਟੇ ਖੜੇ ਕਰ ਦੇਣ ਵਾਲੇ ਦ੍ਰਿਸ਼ਾਂ ਦਾ ਭਰਪੂਰ ਵਰਣਨ 'ਦਸਮ ਗ੍ਰੰਥ' ਦੀ ਇਕ ਹੋਰ ਵਿਸ਼ੇਸ਼ਤਾ ਹੈ । ਲਹੂ ਰੰਗੀ ਧਰਤੀ, ਪਾਟੇ ਹੋਏ ਸਿਰ, ਕਟੇ ਹੋਏ ਧੜ, ਜ਼ਖਮੀਆਂ ਦੇ ਸ਼ਰੀਰਾਂ ਵਿਚੋਂ ਨਿਕਲੀਆਂ ਲਹੂ ਦੀਆਂ ਝਾਰਾਂ, ਲਹੂ ਲਿਬੜੀਆਂ ਲੋਥਾਂ, ਘਾਇਲ ਹਾਥੀ, ਜੋਧਿਆਂ ਤੋਂ ਰਹਿਤ ਘੋੜੇ, ਟੁਟੇ ਹੋਏ ਰਥ, ਮੂੰਹ ਮੁੜੀਆਂ ਤਲਵਾਰਾਂ, ਹਥਿਆਰਾਂ ਦੇ ਲਗਣ ਨਾਲ ਢਾਲਾਂ ਤੋਂ ਨਿਕਲੀਆਂ ਚਿੰਗਾਰੀਆਂ, ਮਾਸ, ਮੱਜਾ, ਮਿਝ ਅਤੇ ਲਹੂ ਉਤੇ ਝਪਟਾਂ ਮਾਰਦੇ ਗਿਦੜ, ਚਿਲਾਂਦੀਆਂ ਡਾਕਣੀਆਂ, ਹਾਕਣੀਆਂ ਆਦਿ ਦੁਆਰਾ ਬੜੇ ਸਪੱਸ਼ਟ ਅਤੇ ਸਜੀਵ ਚਿਤਰ ਉਪਸਥਿਤ ਹੋਏ ਹਨ । ਕੁਝ ਕੁ ਉਦਾਹਰਣ ਵੇਖੋ—

**ਭਿੜੰਤ ਦੇ ਦ੍ਰਿਸ਼** :

ਚਵੰ ਚਾਰ ਢੂਕੇ । ਮੁਖੰ ਮਾਰ ਕੂਕੇ ।

ਲਏ ਬਾਣ ਪਾਣੰ । ਸੁਕਾਤੀ ਕ੍ਰਿਪਾਣੰ । ੧੪ ।
ਮੰਡੇ ਮਧ ਜੰਗੰ । ਪ੍ਰਹਾਰੰ ਖਤੰਗੰ ।
ਕਰਉਤੀ ਕਟਾਰੰ । ਉਠੀ ਸਸਤ੍ਰ ਝਾਰੰ । ੧੫ ।
ਮਹਾਬੀਰ ਢਾਏ । ਸਰੋਘੰ ਚਲਾਏ ।
ਕਰੈਂ ਬਾਰ ਬੈਰੀ । ਫਿਰੋ ਜਜੋ ਗੰਗੈਰੀ । ੧੬ ।
(ਦਸਮ ਗ੍ਰੰਥ, ਪੰਨਾ ੧੦੩)

**ਤੁਮੁਲ ਯੁੱਧ** (ਘਮਸਾਨ) :

ਗਿਰੇ ਰੁੰਡ ਮੁੰਡੰ ਭਸੁੰਡੰ ਅਪਾਰੰ ।
ਰੁਲੇ ਅੰਗ ਭੰਗੰ ਸਮੰਤੰ ਲੁਝਾਰੰ ।
ਪਰੀ ਕੂਹ ਜੂਹੰ ਉਠੇ ਗਦ ਸਦੰ ।
ਜਕੇ ਸੂਰਬੀਰੰ ਛਕੇ ਜਾਣ ਮਦੰ । ੪੦੬ ।
ਗਿਰੇ ਝੂਮ ਭੂਮੰ ਅਘੂਮੇਤਿ ਘਾਯੰ ।
ਉਠੇ ਗਦ ਸਦੰ ਚੜੇ ਚਉਪ ਚਾਯੰ ।
ਜੁਝੇ ਵੀਰ ਏਕੰ ਅਨੇਕੰ ਪ੍ਰਕਾਰੰ ।
ਕਟੇ ਅੰਗ ਜੰਗੰ ਰਟੈ ਮਾਰ ਮਾਰੰ । ੪੦੭ ।
ਛੁਟੈ ਬਾਨ ਪਾਣੰ ਉਠੈ ਗਦ ਸਦੰ ।
ਰੁਲੇ ਝੂਮ ਭੂਮੰ ਸੁ ਬੀਰੰ ਬਿਹਦੰ ।
ਨਚੇ ਜੰਗ ਰੰਗੰ ਤਤਥਈ ਤਤਥਿਯੰ ।
ਛੁਟੇ ਬਾਣ ਰਾਜੀ ਫਿਰੈ ਛੂਛ ਹਥਿਯੰ । ੪੦੮ ।
ਗਿਰੇ ਅਕੁਸੰ ਬਾਰਣੰ ਬੀਰ ਖੇਤੰ ।
ਨਚੇ ਕੰਧ ਹੀਣੰ ਕਬੰਧੰ ਅਚੇਤੰ ।
ਭਰੈ ਖੇਚਰੀ ਪਤ੍ਰ ਚਉਸਠ ਚਾਰੀ ।
ਚਲੇ ਸਰਬ ਆਨੰਦਿ ਹ੍ਵੈ ਮਾਸਾਹਾਰੀ । ੪੦੯ ।
ਗਿਰੇ ਬੰਕੁੜੇ ਬੀਰ ਬਾਗੀ ਸੁਦੇਸੰ ।
ਪਰੇ ਪੀਲਵਾਨੰ ਛੁਟੇ ਚਾਰ ਕੇਸੰ ।
ਕਰੈ ਪੈਜਵਾਰੰ ਪ੍ਰਚਾਰੰਤ ਬੀਰੰ ।
ਉਠੈ ਸ੍ਰੋਣ ਧਾਰੰ ਅਪਾਰੰ ਹਮੀਰੰ । ੪੧੦ ।
(ਦਸਮ ਗ੍ਰੰਥ, ਪੰਨਾ ੨੨੩)

**ਵੀਭਤਸ ਦ੍ਰਿਸ਼** :

(ੳ) ਕਹੂੰ ਮੁੰਡ ਪਿਖੀਅਹ ਕਹੂੰ ਭਕਰੁੰਡ ਪਰੇ ਧਰ ।
ਕਿਤਹੀ ਜਾਂਘ ਤਰਫੰਤ ਕਹੂੰ ਉਛਰੰਤ ਸੁਛਬ ਕਰ ।
ਭਰਤ ਪਤ੍ਰ ਖੇਚਰੀ ਕਹੂੰ ਚਾਵਡੰ ਚਿਕਾਰੈਂ ।

ਕਿਲਕਤ ਕਤਹ ਮਸਾਨ ਕਹੂੰ ਭੈਰਵ ਭਭਕਾਰੈਂ । ੩੭੪ ।
(ਦਸਮ ਗ੍ਰੰਥ, ਪਨਾ ੨੧੮)

(ਅ) ਭੂਤ ਪਿਸਾਚਨਿ ਮਾਸ ਅਹਾਰ,
ਕਰੈ ਕਿਲਕਾਰ ਖਿਲਾਰ ਕੈ ਝੰਡੀ । ੧੧੫ ।
(ਦਸਮ ਗ੍ਰੰਥ, ਪੰਨਾ ੮੫)

**ਥਕੇ ਅਤੇ ਹਾਰੇ ਹੋਏ ਯੋਧਾ** :

ਤਨ ਝੁਝਰ ਹ੍ਵੈ ਰਣ ਭੂਮ ਗਿਰੇ ।
ਇਕ ਭਾਜ ਚਲੇ ਫਿਰਕੈ ਨ ਫਿਰੇ ।
ਇਕਿ ਹਾਥ ਹਥਿਆਰ ਲੈ ਆਨ ਬਹੇ ।
ਲਰਿਕੈ ਮਰਿਕੈ ਗਿਰ ਖੇਤ ਰਹੇ । ੧੯ ।
(ਦਸਮ ਗ੍ਰੰਥ, ਪੰਨਾ ੧੦੧)

**ਅਮਾਨਵੀ ਸ਼ਕਤੀਆਂ** : ਇਨ੍ਹਾਂ ਸ਼ਕਤੀਆਂ ਦਾ ਯੁੱਧ-ਭੂਮੀ ਵਿਚ ਵਿਹਾਰ ਕਰਨਾ ਵੀ 'ਦਸਮ ਗ੍ਰੰਥ' ਵਿਚ ਚਿਤਰਿਆ ਗਿਆ ਹੈ। ਇਸ ਨਾਲ ਇਕ ਪਾਸੇ ਵਾਤਾ-ਵਰਣ ਦੀ ਭਿਆਨਕਤਾ ਵਧਦੀ ਹੈ ਅਤੇ ਦੂਜੇ ਪਾਸੇ ਵੀਭਤਸ ਰਸ ਦੀ ਸਥਾਪਨਾ ਹੁੰਦੀ ਹੈ। ਇਹ ਦੋਵੇਂ ਵੀਰ ਰਸ ਨੂੰ ਪੁਸ਼ਟ ਕਰਦੇ ਹਨ—

(੧) ਹਸੇ ਮਾਸਾਹਰੀ। ਨਚੇ ਭੂਤ ਭਾਰੀ । (ਪੰਨਾ ੫੧/੩੦ ਛੰਦ)

(੨) ਸਬੈ ਸ੍ਵਾਮ ਧਰਮੰ ਸੁ ਬੀਰੰ ਸੰਭਾਰੇ ।
ਡਕੀ ਡਾਕਣੀ ਭੂਤ ਪ੍ਰੇਤੰ ਬਕਾਰੇ ।
ਹਸੈ ਬੀਰ ਬੈਤਾਲ ਔ ਸੁਧ ਸਿਧੰ ।
ਚਵੀ ਚਾਵਡੀਯੰ ਉਡੀ ਗ੍ਰਿਧ ਬ੍ਰਿਧੰ । (੬੨/੨੮)

(੩) ਟਕਾਟੁਕ ਟੋਪੰ ਢਕਾ ਢੂਕ ਢਾਲੰ ।
ਮਹਾਬੀਰ ਬਾਨੈਤ ਬੰਕੇ ਬਿਕ੍ਰਾਲੰ ।
ਨਚੇ ਬੀਰ ਬੈਤਾਲਯੰ ਭੂਤ ਪ੍ਰੇਤੰ ।
ਨਚੀ ਡਾਕਣੀ ਜੋਗਣੀ ਉਰਧ ਹੇਤੰ । (੬੮/੪੮)

**ਯੋਧਿਆਂ ਦਾ ਵਿਅਕਤਿਤਵ** : 'ਦਸਮ ਗ੍ਰੰਥ' ਵਿਚ ਯੋਧਿਆਂ ਦੇ ਵਿਅਕ-ਤਿਤਵ ਤੇ ਕਈਆਂ ਪੱਖਾਂ ਤੋਂ ਪ੍ਰਕਾਸ਼ ਪਾਇਆ ਗਿਆ ਹੈ। ਉਨ੍ਹਾਂ ਵਿਚੋਂ ਇਕ ਪੱਖ ਸਾਮਾਨਯ ਪਰਿਚਯ ਵਾਲਾ ਹੈ। 'ਰਾਮਾਵਤਾਰ' ਪ੍ਰਸੰਗ ਵਿਚ ਵਿਭੀਸ਼ਣ ਨੇ ਰਾਵਣ ਦੇ ਦਲ ਦੇ ਸੈਨਾ-ਨਾਇਕਾਂ ਦਾ ਪਰਿਚਯ ਦਿੱਤਾ ਹੈ। ਯੁੱਧ ਖੇਤਰ ਵਿਚ ਸੂਹੇ, ਗੁਪਤਚਰ ਜਾਂ ਵੈਰੀ ਦਲ ਤੋਂ ਟੁਟੇ ਹੋਏ ਸੈਨਿਕ ਅਜੇਹੀ ਸੂਚਨਾ ਲਿਆਂਦੇ ਹਨ। ਇਸ ਪ੍ਰਕਾਰ ਦੀ ਸੂਚਨਾ ਦੇ ਆਧਾਰ ਤੇ ਨਾਇਕਾਂ ਤੇ ਹਮਲਾ ਕਰ ਕੇ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਮਾਰਨ ਦਾ ਉਪਰਾਲਾ ਕੀਤਾ ਜਾਂਦਾ ਹੈ। ਰਣ ਨੀਤੀ ਅਨੁਸਾਰ ਜਰਨੈਲ ਦੇ ਮਾਰੇ ਜਾਣ ਤੇ ਫ਼ੌਜ ਦੀ ਮਰਯਾਦਾ ਅਤੇ ਆਤਮ-ਤ੍ਰਾਣ ਟੁਟ ਜਾਂਦਾ ਹੈ । ਸ੍ਵ-ਪੱਖ ਤੋਂ

ਨਿਖੜਿਆ ਹੋਇਆ ਵਿਭੀਸ਼ਣ ਰਾਵਣ ਦੇ ਮੁੱਖ ਮੁੱਖ ਸੈਨਾ-ਨਾਇਕਾਂ ਦਾ ਪਰਿਚਯ ਦਿੰਦਾ ਹੋਇਆ ਸ੍ਰੀ ਰਾਮ ਚੰਦਰ ਨੂੰ ਦਸਦਾ ਹੈ ਕਿ ਜਿਸ ਦੇ ਗਲ ਵਿਚ ਘੇਰੇਦਾਰ ਧਨੁਖ ਸੋਭਦਾ ਹੈ; ਜਿਸ ਦੇ ਸਿਰ ਉਪਰ ਕਲਗੀ ਅਤੇ ਚਿਟਾ ਛਤ੍ਰ ਝੂਲਦਾ ਹੈ; ਸ਼ੇਰ ਦੀ ਖਲ ਨਾਲ ਜਿਸ ਦਾ ਰਥ ਮੜ੍ਹਿਆ ਹੋਇਆ ਹੈ, ਉਸ ਨੂੰ ਇੰਦਰ ਨੂੰ ਜਿਤਣ ਵਾਲਾ ਮੇਘਦੂਤ ਸਮਝੋ—

ਧਨੰ ਮੰਡਲਾਕਾਰ ਜਾਕੋ ਬਿਰਾਜੈ ।
ਸਿਰੰ ਜੈਤ ਪਤ੍ਰੰ ਸਿਤੰ ਛਤ੍ਰ ਛਾਜੈ ।
ਰਥੰ ਬੇਸਟਤੰ ਬਜਾਘ੍ਰੰ ਚਰਮੰ ਅਭੀਤੰ ।
ਤਿਸੈ ਨਾਥ ਜਾਨੋ ਹਠੀ ਇੰਦ੍ਰਜੀਤੰ ।੩੯੯।

(ਦਸਮ ਗ੍ਰੰਥ, ਪੰਨਾ ੨੨੨)

ਇਸ ਤੋਂ ਅਗੇ ਰਾਵਣ ਦਾ ਪਰਿਚਯ ਦਿੰਦੇ ਹੋਇਆਂ ਵਿਭੀਸ਼ਣ ਦਸਦਾ ਹੈ ਕਿ ਜਿਸ ਦੇ ਰਥ ਅਗੇ ਚੂਹੇ ਦੇ ਰੰਗ ਵਰਗੇ ਘੋੜੇ ਜੁਤੇ ਹਨ, ਜੇਹੜੇ ਚੌਹਾਂ ਦਿਸ਼ਾਵਾਂ ਦੀ ਵਾਯੂ ਨੂੰ ਵੀ ਮਾਤ ਕਰ ਦੇਣ ਵਾਲੇ ਹਨ; ਜਿਸ ਨੇ ਹੱਥ ਵਿਚ ਤੀਰ ਫੜਿਆ ਹੋਇਆ ਹੈ, ਜੋ ਕਾਲ ਦਾ ਹੀ ਰੂਪ ਹੈ; ਜਿਸ ਦੇ ਪਿਛੇ ਮੋਰ ਪੰਖ ਝੁਲਦਾ ਹੈ ਅਤੇ ਸੁੰਦਰ ਚੌਰ ਢੁਲਦਾ ਹੈ; ਬੇਅੰਤ ਬੰਦੀਜਨ ਅਤੇ ਭਾਟ ਜਿਸ ਦੇ ਚੌਹਾਂ ਪਾਸਿਆਂ ਵਲ ਯਸ਼ ਕੀਰਤੀ ਉਚਾਰਦੇ ਹਨ; ਜਿਸ ਦੇ ਰਥ ਨੂੰ ਸੋਨੇ ਦੇ ਸੁੰਦਰ ਘੁੰਘਰੂ ਲਗੇ ਹੋਏ ਹਨ; ਜਿਸ ਦੇ ਮਹਾ ਤੇਜ ਨੂੰ ਵੇਖ ਕੇ ਦੇਵਤਿਆਂ ਦੀਆਂ ਕੰਨਿਆਵਾਂ ਮੋਹਿਤ ਹੋ ਜਾਂਦੀਆਂ ਹਨ; ਜਿਸ ਦੇ ਝੰਡੇ ਉਤੇ ਬਬਰ ਸ਼ੇਰ ਦਾ ਚਿੰਨ੍ਹ ਸ਼ੋਭ ਰਿਹਾ ਹੈ; ਜਿਸ ਦੇ ਸਿਰ ਉਤੇ ਮੁਕਟ ਚਮਕਦਾ ਹੈ ਜੋ ਚੰਦਰਮਾ ਦੀ ਚਮਕ ਨੂੰ ਲਜਾਂਦਾ ਹੈ; ਉਸ ਨੂੰ ਬੁਰਿਆਈ ਅਤੇ ਦਗੇ ਦਾ ਮੁਢ, ਦਸਾਂ ਸਿਰਾਂ ਵਾਲਾ ਦੈਤਾਂ ਦਾ ਰਾਜਾ ਰਾਵਣ ਸਮਝੋ—

ਫਿਰੈ ਮੋਰ ਪੁਛੰ ਢੁਰੈ ਚਉਰ ਚਾਰੰ ।
ਰੜੈ ਕਿਤ ਬੰਦੀ ਅਨੰਤੰ ਅਪਾਰੰ ।
ਰਥੰ ਸੁਵਰਣ ਕਿੰਕਣੀ ਚਾਰ ਸੋਹੈਂ ।
ਲਖੇ ਦੇਵ ਕੰਨਿਆ ਮਹਾ ਤੇਜ ਮੋਹੈ ।੪੦੩।
ਛਕੇ ਮਧ ਜਾਕੀ ਧੁਜਾ ਸਾਰਦੂਲੰ ।
ਇਹੈ ਦਈਤ ਰਾਜੰ ਦੁਰੰ ਦ੍ਰੋਹ ਮੂਲੰ ।
ਲਸੈ ਕ੍ਰੀਟ ਸੀਸੰ ਕਸੈ ਚੰਦ੍ਰ ਭਾਕੋ ।
ਰਮਾਨਾਥ ਚੀਨੋ ਦਸੰ ਗ੍ਰੀਵ ਤਾਕੋ ।੪੦੪।

(ਦਸਮ ਗ੍ਰੰਥ, ਪੰਨਾ ੨੨੩)

ਇਸ ਤੋਂ ਇਲਾਵਾ, ਜਿਵੇਂ ਜਿਵੇਂ ਸੂਰਮੇਂ ਯੁੱਧ ਵਿਚ ਜੁਟੇ ਹੋਏ ਹਨ, ਉਨ੍ਹਾਂ ਦੇ ਮੁਖ ਦੀ ਸਥਿਤੀ, ਡੀਲ ਡੋਲ, ਮਨ ਦੇ ਹਾਵ-ਭਾਵ ਆਦਿ ਸਭ ਪੱਖਾਂ ਤੇ ਕਵੀ ਦੀ ਨਜ਼ਰ ਪਈ ਹੈ ਅਤੇ ਬੜੀ ਸੂਖਮਤਾ ਨਾਲ ਉਨ੍ਹਾਂ ਦੇ ਸਰੂਪ ਦਾ ਚਿਤ੍ਰਣ ਕੀਤਾ ਹੈ ।

ਧਿਆਨ ਰਖਣ ਵਾਲੀ ਗੱਲ ਇਹ ਹੈ ਕਿ ਅਜੇਹਾ ਵਰਣਨ ਯੁੱਧ ਵਿਚ ਉਲਝੇ ਹੋਏ ਨਾਇਕਾਂ ਦਾ ਹੀ ਹੈ। ਯੁੱਧ ਵਿਚ ਭਾਗ ਨ ਲੈਣ ਵਾਲੇ ਸੂਰਵੀਰਾਂ ਬਾਰੇ 'ਦਸਮ ਗ੍ਰੰਥ' ਚੁਪ ਹੈ। ਯੁੱਧ-ਕਾਰਜ ਵਿਚ ਲੀਨ ਯੋਧਿਆਂ ਦੇ ਸਰੂਪ ਦੀਆਂ ਇਕ ਦੋ ਵੰਨਗੀਆਂ ਵੇਖੋ—

**ਮੁਖਾਕ੍ਰਿਤੀ :**

(੧) ਮੁਖੰ ਰਕਤ ਨੈਣੰ ।
ਬਕੈ ਬੰਕ ਬੈਣੰ । ੧੩ ।
(ਦਸਮ ਗ੍ਰੰਥ, ਪੰਨਾ ੧੦੩)

(੨) ਤਬੈ ਕੋਪੀਯੰ ਕਾਂਗੜੇਸੰ ਕਟੋਚੰ ।
ਮੁਖੰ ਰਕਤ ਨੈਨੰ ਤਜੇ ਸਰਬ ਸੋਚੰ ।
ਉਤੈ ਉਠੀਯੰ ਖਾਨ ਖੇਤੰ ਖਤੰਗੰ । ੨੬ ।
(ਦਸਮ ਗ੍ਰੰਥ, ਪੰਨਾ ੬੭)

**ਭਿਆਨਕ ਆਕ੍ਰਿਤੀ :**

ਧੂੜਿ ਲਪੇਟੇ ਧੂਹਰੇ ਸਿਦਾਰ ਜਟਾਲੇ ।
ਉਖਲੀਆਂ ਨਾਸਾਂ ਜਿਨਾ ਮੁਹਿ ਜਾਪਨ ਆਲੇ ।
ਧਾਏ ਦੇਵੀ ਸਾਹਮਣੇ ਬੀਰ ਮੁਛਲੀਆਲੇ ।
ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ।
ਗਜੇ ਦੁਰਗਾ ਘੇਰਿਕੈ ਜਣੁ ਘਣਿਅਰ ਕਾਲੇ । ੧੩ ।
(ਦਸਮ ਗ੍ਰੰਥ, ਪੰਨਾ ੧੨੧)

**ਆਕ੍ਰਮਣ ਸਮੇਂ ਦੀ ਆਕ੍ਰਿਤੀ :**

ਕਰ ਕ੍ਰੋਧ ਪੀਸਤ ਦਾਂਤ । ਕਹਿ ਆਪ ਆਪਨ ਬਾਤ ।
ਭਟ ਭਰੇ ਹਵ ਹੂਐ ਵੀਰ । ਕਰ ਕੋਪ ਛਾਡਤ ਤੀਰ । ੧੯੭ ।
ਕਰ ਕ੍ਰੋਧ ਕਲਿ ਅਵਤਾਰ । ਗਹਿ ਪਾਨ ਅਜਾਨ ਕੁਠਾਰ ।
ਤਨਕੇਕ ਕੀਨ ਪ੍ਰਹਾਰ । ਭਟ ਜੂਝ ਗਯੋ ਸੈ ਚਾਰ । ੧੯੮ ।
(ਦਸਮ ਗ੍ਰੰਥ, ਪੰਨਾ ੫੮੫)

**ਨਗਾਰੇ** : ਯੁੱਧ-ਭੂਮੀ ਵਿਚ ਯੋਧਿਆਂ ਦਾ ਉਤਸਾਹ ਵਧਾਉਣ ਲਈ ਨਗਾਰਿਆਂ ਦਾ ਬਹੁਤ ਅਧਿਕ ਮਹੱਤਵ ਹੈ । 'ਦਸਮ ਗ੍ਰੰਥ' ਵਿਚ ਵੀ ਨਗਾਰਿਆਂ ਦੇ ਵਜਣ, ਗਜਣ ਦਾ ਅਨੇਕ ਥਾਵਾਂ ਤੇ ਉਲੇਖ ਹੋਇਆ ਹੈ। ਉਨ੍ਹਾਂ ਦੀ ਧੁਨੀ ਕੰਨਾਂ ਵਿਚ ਪੈਣ ਨਾਲ ਯੋਧਿਆਂ ਦਾ ਅਪੂਰਵ ਤੇਜ ਵੇਖਿਆ ਗਿਆ ਹੈ। ਕੁਝ ਉਦਾਹਰਣ ਇਸ ਪ੍ਰਕਾਰ ਹਨ—

(੧) ਤੁਰੀ ਸੰਖ ਬਾਜੇ ।
ਮਹਾਂਬੀਰ ਸਾਜੇ । (ਪੰਨਾ ੫੦/੧੯ ਛੰਦ)

(੨) ਬਜੀ ਭੇਰ ਭੁੰਕਾਰ ਧੁਕੇ ਨਗਾਰੇ ।
ਦੁਹੂ ਓਰ ਤੇ ਬੀਰ ਬੰਕੇ ਬਕਾਰੇ । (੬੧/੧੮)

(੩) ਬਜੀ ਭੇਰ ਭੁੰਕਾਰ ਤੀਰੰ ਤੜਕੇ ।
ਮਿਲੇ ਹਥਿ ਬਥੰ ਕ੍ਰਿਪਾਣੰ ਕੜਕੇ ।
ਬਜੇ ਜੰਗ ਨੀਸਾਣ ਕਥੇ ਕਥੀਰੰ ।
ਫਿਰੈ ਰੁੰਡ ਮੁੰਡ ਤਨੰ ਤਛ ਤੀਰੰ । (੬੭/੨੭)

(੪) ਭਏ ਢੋਲ ਢੰਕਾਰ ਨਦੰ ਨਫੀਰੰ ।
ਉਠੈ ਬਾਹੁ ਆਘਾਤ ਗਜੈ ਸੁਬੀਰੰ ।
ਨਵੰ ਨਦ ਨੀਸਾਨ ਬਜੇ ਅਪਾਰੰ ।
ਰੁਲੇ ਤਛ ਮੁਛੰ ਉਠੀ ਸਸਤ੍ਰ ਝਾਰੰ । (੬੮/੪੭)

(੫) ਲਖ ਨਗਾਰੇ ਵਜਨ ਆਮ੍ਹੋ ਸਾਹਮਣੇ ।
ਰਾਕਸ ਰਣੋ ਨ ਭਜਨ ਰੋਹੇ ਰੋਹਲੇ । (੧੨੧/੧੨)

**ਸਮਾਧਾਨ ਪੱਖ** : ਯੁੱਧ ਦੀ ਸਮਾਪਤੀ ਤੋਂ ਬਾਦ ਦੀ ਸਥਿਤੀ ਦਾ ਵਰਣਨ ਵੀ 'ਦਸਮ ਗ੍ਰੰਥ' ਵਿਚਲੀਆਂ ਕ੍ਰਿਤੀਆਂ ਵਿਚ ਆਮ ਹੋਇਆ ਹੈ । ਹਾਰੀ ਹੋਈ ਸੈਨਾ ਕਿਤਨੀ ਦੁਖੀ ਹੈ, ਉਸ ਪੱਖ ਦੀਆਂ ਇਸਤ੍ਰੀਆਂ ਦੀ ਕੀ ਸਥਿਤੀ ਹੈ, ਜਿਤਿਆ ਹੋਇਆ ਪੱਖ ਕਿਤਨਾ ਪ੍ਰਸੰਨ ਹੈ, ਇਸ ਪ੍ਰਕਾਰ ਦੇ ਅਨੇਕ ਵਿਵਰਣ ਵਿਚਾਰਾਧੀਨ ਗ੍ਰੰਥ ਦੀ ਵਿਸ਼ੇਸ਼ਤਾ ਹੈ । ਕੁਝ ਕੁ ਉਦਾਹਰਣ ਵੇਖੋ—

**ਹਾਰੀ ਹੋਈ ਸੈਨਾ :**

ਦੇਵ ਸੁਰੇਸ ਦਿਨੇਸ ਨਿਸੇਸ ਮਹੇਸ,
ਪੁਰੀ ਮਹਿ ਜਾਇ ਬਸੇ ਹੈ ।
ਭੇਸ ਬੁਰੇ ਤਹਾਂ ਜਾਇ ਦੁਰੇ,
ਸਿਰ ਕੇਸ ਜੁਰੇ ਰਨ ਤੇ ਜੁ ਤ੍ਰਸੇ ਹੈ ।
ਹਾਲ ਬਿਹਾਲ ਮਹਾ ਬਿਕਰਾਲ,
ਸੰਭਾਲ ਨਹੀਂ ਜਨੁ ਕਾਲ ਗ੍ਰਸੇ ਹੈ ।
ਬਾਰ ਹੀ ਬਾਰ ਪੁਕਾਰ ਕਰੀ,
ਅਤਿ ਆਰਤਵੰਤ ਦਰੀਨ ਧਸੇ ਹੈ । ੭੩ ।

(ਦਸਮ ਗ੍ਰੰਥ, ਪੰਨਾ ੮੧)

**ਹਾਰੇ ਹੋਏ ਪੱਖ (ਰਾਵਣ) ਦੀਆਂ ਇਸਤ੍ਰੀਆਂ ਦਾ ਰੁਦਨ :**

ਚਟਪਟ ਲੋਟੈਂ ਅਟਪਟ ਧਰਣੀ ।
ਕਸਿ ਕਸਿ ਰੋਵੈਂ ਬਰਨਰ ਬਰਣੀ ।
ਪਟ ਪਟ ਡਾਰੈਂ ਅਟਪਟ ਕੇਸੰ ।
ਬਟ ਹਰਿ ਕੂਕੈਂ ਨਟਵਰ ਭੇਸੰ । ੬੨੮ ।

ਚਟਪਟ ਚੀਰੰ ਅਟਪਟ ਪਾਰੈਂ ।
ਧਰ ਕਰ ਧੂਰੰ ਸਰਬਰ ਡਾਰੈਂ ।
ਸਟ ਪਟ ਲੋਟੈਂ ਖਟ ਪਟ ਭੂਮੰ ।
ਝਟ ਪਟ ਭੂਰੈਂ ਘਰ ਹਰ ਘੂਮੰ । ੬੨੯ ।

(ਦਸਮ ਗ੍ਰੰਥ, ਪੰਨਾ ੨੩੯)

**ਜਿਤੇ ਹੋਏ ਨਾਇਕ ਦੀ ਹਲੀਮੀ** (ਰਾਮ ਬਾਚ ਮੰਦੋਦਰੀ ਪ੍ਰਤਿ) :

ਸੁਨੋ ਰਾਜ ਨਾਰੀ । ਕਹਾ ਭੂਲ ਹਮਾਰੀ ।
ਚਿੰਤ ਚਿਤ ਕੀਜੈ । ਪੁਨਰ ਦੋਸ ਦੀਜੈ । ੬੪੧ ।
ਮਿਲੈ ਮੋਹਿ ਸੀਤਾ । ਚਲੈ ਧਰਮ ਗੀਤਾ । ੬੪੨ ।

(ਦਸਮ ਗ੍ਰੰਥ, ਪੰਨਾ ੨੪੦)

**ਜਿਤੇ ਹੋਏ ਪੱਖ ਦੀ ਸਥਿਤੀ** (ਭੰਗਾਣੀ ਯੁੱਧ ਤੋਂ ਬਾਦ) :

ਰਣੰ ਜੀਤਿ ਆਏ । ਜਯੰ ਗੀਤ ਗਾਏ ।
ਧਨੰਧਾਰ ਬਰਖੇ । ਸਬੈ ਸੂਰ ਹਰਖੇ । ੩੫ ।

(ਦਸਮ ਗ੍ਰੰਥ, ਪੰਨਾ ੬੨)

**ਜਿਤੇ ਹੋਏ ਪੱਖ ਦਾ ਸੁਆਗਤ** (ਕ੍ਰਿਸ਼ਨ ਦੇ ਜਿਤਣ ਤੇ) :

ਉਤ ਭੂਪਤਿ ਹਾਰ ਗਯੋ ਗ੍ਰਿਹ ਕਉ,
ਰਨ ਜੀਤ ਇਤੈ ਹਰਿ ਜੀ ਗ੍ਰਿਹ ਆਯੋ ।...
ਅਉਰ ਜਿਤੀ ਪੁਰ ਨਾਰ ਹੁਤੀ,
ਮਿਲ ਕੈ ਸਭਿ ਸ੍ਯਾਮ ਕੀ ਓਰ ਨਿਹਾਰੈ ।
ਭੂਖਨ ਅਉਰ ਜਿਤੋ ਧਨੁ ਹੈ ਪਟ,
ਸ੍ਰੀ ਜਦੁਬੀਰ ਕੇ ਉਪਰਿ ਵਾਰੈ ।
ਬੀਰ ਬਡੋ ਅਰਿ ਜੀਤ ਲਯੋ ਰਨ,
ਯੋ ਹਸਿਕੈ ਸਬ ਬੈਨ ਉਚਾਰੈ ।
ਸੁੰਦਰ ਤੈਸੋਈ ਪਉਰਖ ਮੈ ਕਹਿ,
ਇਉ ਸਬ ਸੋਕ ਬਿਦਾ ਕਰ ਡਾਰੈ । ੧੮੮੮ ।
ਹਸਿਕੈ ਪੁਰਿ ਨਾਰ ਮੁਰਾਰ ਨਿਹਾਰ,
ਸੁ ਬਾਤ ਕਹੈ ਕਛੁ ਨੈਨ ਨਚੈਕੈ ।
ਜੀਤ ਫਿਰੇ ਰਨ ਧਾਮਹਿ ਕੋ,
ਸੰਗਿ ਬੈਰਨ ਕੈ ਬਹੁ ਜੁਝ ਮਚੈਕੈ ।
ਏਈ ਸੁ ਬੈਨ ਕਹੈ ਹਰਿਸੋ,
ਤਬ ਸ੍ਯਾਮ ਭਨੈ ਕਛੁ ਸੰਕ ਨਕੈਕੈ ।

ਰਾਧਕਾ ਸਾਥ ਹਸੇ ਪ੍ਰਭ ਜੈਸੇ,
ਸੁ ਤੈਸੇ ਹਸੇ ਹਮ ਓਰ ਚਿਤੈਕੈ ।੧੯੮੯।
(ਕ੍ਰਿਸ਼ਨਾਵਤਾਰ)

ਸਾਰਾਂਸ਼ ਇਹ ਕਿ 'ਦਸਮ ਗ੍ਰੰਥ ਵਿਚ ਮੁੱਖ ਤੌਰ ਤੇ ਯੁੱਧ ਦਾ ਵਰਣਨ ਹੋਇਆ ਹੈ। ਯੁੱਧ ਦੇ ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੇ ਹਰ ਅੰਗ ਪ੍ਰਤਿਅੰਗ ਦਾ ਬੜੀ ਤਨਮਇਤਾ ਨਾਲ ਚਿਤ੍ਰਣ ਕਰਨਾ ਇਸ ਗ੍ਰੰਥ ਦੀ ਵਿਸ਼ੇਸ਼ਤਾ ਹੈ। ਇਹ ਯੁੱਧ ਵਰਣਨ ਯਥਾਰਥ ਅਤੇ ਸੁਭਾਵਿਕ ਹੈ। ਇਸ ਯੁੱਧ ਵਰਣਨ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਹ ਵਰਣਨ ਨਰ-ਸੰਘਾਰ ਲਈ ਨਹੀਂ ਹੋਇਆ ਸਗੋਂ ਸਤਿ ਦੀ ਅਸਤਿ ਤੇ ਜਿਤ ਦਾ ਵਰਣਨ ਹੈ। ਇਸ ਦਾ ਪ੍ਰਯੋਜਨ ਸਾਮਿਅਕ ਪਰਿਸਥਿਤੀਆਂ ਅਨੁਸਾਰ ਦੇਸ਼ਵਾਸੀਆਂ ਨੂੰ ਸੁਰਖਿਆ ਅਤੇ ਰਾਸ਼ਟਰ ਕਲਿਆਣ ਲਈ ਤਿਆਰ ਕਰਨਾ ਅਤੇ ਯੁੱਧ ਪ੍ਰਤਿ ਅਨੁਰਾਗ ਪੈਦਾ ਕਰਨਾ ਸੀ। ਇਹ ਸਾਰਾ ਯੁੱਧ ਵਰਣਨ ਚਿਤ੍ਰ, ਧੁਨੀ ਅਤੇ ਗਤਿ ਦਾ ਸੁੰਦਰ ਸੰਯੋਗ ਪੇਸ਼ ਕਰਦਾ ਹੈ। ਭਾਰਤੀ ਸਾਹਿਤ ਵਿਚ ਅਜੇਹੇ ਯੁੱਧ ਵਰਣਨ ਦੇ ਉਦਾਹਰਣ ਵਿਰਲੇ ਹਨ। ਦੇਸ਼ ਨੂੰ ਸੁਤੰਤ੍ਰ ਕਰਨ ਵਿਚ ਇਸ ਪ੍ਰਕਾਰ ਦੇ ਯੁੱਧ ਵਰਣਨ ਦੁਆਰਾ ਦਿੱਤੀ ਪ੍ਰੇਰਣਾ ਨਿਸਚੈ ਹੀ ਪ੍ਰਸ਼ੰਸਾ ਯੋਗ ਹੈ।

# ਅੰਤਿਕਾ

ਭਾਰਤ ਦੇ ਸੁਤੰਤ੍ਰਤਾ ਪ੍ਰਾਪਤੀ ਦੇ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਦਾ ਜਨਮ ਇਕ ਮਹੱਤਵਪੂਰਣ ਘਟਨਾ ਹੈ। ਉਦੋਂ ਸਾਰਾ ਦੇਸ਼ ਪੂਰੀ ਤਰ੍ਹਾਂ ਬਾਹਿਰਲੇ ਹਮਲਾਵਰਾਂ ਦੇ ਅਧੀਨ ਹੋ ਗਿਆ ਸੀ। ਰਾਜਪੂਤਾਂ ਵਰਗੀਆਂ ਪਰੰਪਰਾਗਤ ਸੂਰਵੀਰ ਜਾਤੀਆਂ ਵੀ ਵਿਦੇਸ਼ੀ ਸ਼ਾਸਨ ਦੀਆਂ ਪੂਰਕ ਬਣ ਚੁਕੀਆਂ ਸਨ। ਸਾਰਾ ਉਤਰੀ ਭਾਰਤ ਨੇਤਾ-ਵਿਹੀਨ, ਪਰ-ਧਰਮ ਅਧੀਨ ਹੋ ਚੁਕਿਆ ਸੀ। ਦੱਖਣ ਦੇ ਸੂਰਜ (ਸ਼ਿਵਾ ਜੀ) ਦੀਆਂ ਕਿਰਨਾਂ ਵਿੰਧਿਆਚਲ ਦੀਆਂ ਚੋਟੀਆਂ ਦੇ ਪਿਛੇ ਹੀ ਲੁਕੀਆਂ ਪਈਆਂ ਸਨ।

ਕੁਝ ਸਮੇਂ ਲਈ ਨਿਰਗੁਣੀ ਅਤੇ ਸਗੁਣੀ ਸੰਤਾਂ, ਸਾਧਕਾਂ ਨੇ ਨਿਰਸਹਾਯ ਹਿੰਦੂ ਜਨਤਾ ਨੂੰ ਧੀਰਜ ਬੰਨ੍ਹਾਇਆ, ਪ੍ਰੇਮਾ ਭਗਤੀ ਦੁਆਰਾ ਮਨੁਖੀ ਰਿਸ਼ਤਿਆਂ ਨੂੰ ਪੱਕਾ ਕੀਤਾ। ਗੁਰੂ ਨਾਨਕ ਜੀ ਨੇ ਦੇਸ਼ ਦੇਸ਼ਾਂਤਰ ਘੁੰਮ ਫਿਰ ਕੇ ਪਰਸਪਰ ਏਕਤਾ ਦੀ ਭਾਵਨਾ ਦਾ ਪ੍ਰਚਾਰ ਕੀਤਾ, ਰਾਸ਼ਟਰੀ ਭਾਵਨਾ ਨੂੰ ਵਿਕਾਸ ਦਿੱਤਾ, ਪਰ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦੁਰ ਦੇ ਮਹਾ ਬਲਿਦਾਨਾਂ ਨੇ ਇਹ ਸਿੱਧ ਕਰ ਦਿੱਤਾ ਕਿ ਕੇਵਲ ਭਗਤੀ ਨਾਲ ਲੋਕ ਹਿਤ ਨਹੀਂ ਕੀਤਾ ਜਾ ਸਕਦਾ, ਇਸ ਲਈ ਸ਼ਕਤੀ ਸੰਚਣ ਦੀ ਵੀ ਲੋੜ ਹੈ। ਇਸ ਉਦੇਸ਼ ਸਹਿਤ ਸਤਾਰ੍ਹਵੀਂ ਸਦੀ ਦੇ ਪਿਛਲੇ ਅੱਧ ਵਿਚ ਉਤਰੀ ਭਾਰਤ ਵਿਖੇ ਸੂਰਵੀਰ ਕੁਲ ਚੂੜਾਮਣੀ ਗੁਰੂ ਗੋਬਿੰਦ ਸਿੰਘ ਜੀ ਰਾਸ਼ਟਰ ਦੀ ਸੁਤੰਤ੍ਰਤਾ ਅਤੇ ਉਸ ਦੇ ਉਥਾਨ ਦੇ ਅਤਿ ਵਿਕਟ ਪਰ ਅਤਿਅੰਤ ਆਵਸ਼ਕ ਕਾਰਜ ਵਿਚ ਪ੍ਰਵ੍ਰਿਤ ਹੋਏ।

ਗੁਰੂ ਗੋਬਿੰਦ ਸਿੰਘ ਜੀ ਇਕ ਮਹਾ ਪੁਰਖ ਸਨ। ਉਨ੍ਹਾਂ ਦਾ ਜਨਮ ਦੇਸ਼ ਦੀ ਉਨਤੀ ਅਤੇ ਧਰਮ ਦੀ ਸਥਾਪਨਾ ਲਈ ਹੋਇਆ ਸੀ। ਉਨ੍ਹਾਂ ਦੇ ਜੀਵਨ ਦੀ ਹਰ ਘਟਨਾ ਤੋਂ ਉਨ੍ਹਾਂ ਦਾ ਰਾਸ਼ਟਰ ਪਿਆਰ ਡੁਲ੍ਹ ਡੁਲ੍ਹ ਪੈਂਦਾ ਸੀ। ਦੇਸ਼ ਦਾ ਅਹਿਤ ਕਰਨ ਅਤੇ ਅਧਰਮ ਦੀ ਸਥਾਪਨਾ ਕਰਨ ਵਾਲੀਆਂ ਸ਼ਕਤੀਆਂ ਦੇ ਉਹ ਵਿਰੋਧੀ ਸਨ, ਉਨ੍ਹਾਂ ਹਾਨੀ-ਕਾਰਕ ਸ਼ਕਤੀਆਂ ਦਾ ਨਾਸ਼ ਕਰਨ ਵਿਚ ਉਹ ਜੀਵਨ ਭਰ ਜੁਟੇ ਰਹੇ। ਪਿਤਾ ਵਾਰ ਦਿੱਤਾ, ਮਾਤਾ ਵਾਰ ਦਿੱਤੀ, ਮਾਸੂਮ ਬਚਿਆਂ ਨੂੰ ਬਲੀ ਵੇਦੀ ਤੇ ਚੜ੍ਹਾ ਦਿੱਤਾ, ਅਣਗਿਣਤ ਸਿੱਖਾਂ ਨੂੰ ਕੁਰਬਾਨ ਕਰ ਦਿੱਤਾ, ਇਸ ਤਰ੍ਹਾਂ ਉਨ੍ਹਾਂ ਨੇ ਆਪਣਾ ਸਰਵਸ੍ਵ ਵਾਰ ਦਿੱਤਾ ਪਰ ਰਾਸ਼ਟਰ ਸੁਤੰਤ੍ਰਤਾ ਦੇ ਉਦੇਸ਼ ਤੋਂ ਜ਼ਰਾ ਨ ਥਿੜਕੇ, ਨ ਡੋਲੇ। ਦੇਸ਼ ਦੇ ਬਚੇ ਬਚੇ ਦੇ ਮਨ ਵਿਚ ਵੀਰਤਾ ਦਾ ਉਹ ਸੰਚਾਰ ਕੀਤਾ ਕਿ ਸੈਂਕੜਿਆਂ ਵਰ੍ਹਿਆਂ ਦੀ ਗ਼ੁਲਾਮੀ ਆਥਣ ਦੀ ਬੁਕਲ ਵਿਚ ਜਾ ਲੁਕੀ, ਅਣਖ ਅਤੇ ਗ਼ੈਰਤ ਦੀਆਂ ਸੋਨ ਸੁਨਹਿਰੀ ਕਿਰਨਾਂ ਨੇ ਸੰਪੂਰਣ ਰਾਸ਼ਟਰ ਨੂੰ ਕਾਂਤੀਮਾਨ ਕਰ ਦਿੱਤਾ। ਜਿਨ੍ਹਾਂ ਨੇ ਕਦੇ ਤਲਵਾਰ ਨੂੰ ਛੋਹਿਆ ਤਕ ਨਹੀਂ ਸੀ ਉਨ੍ਹਾਂ ਨੂੰ ਰਣ ਵਿਕ੍ਰਮ ਯੋਧਾ ਬਣਾ ਕੇ ਕਰਨ ਜਾਂ ਮਰਨ ਦੀ ਸੁਅਸਥ ਦ੍ਰਿੜ੍ਹਤਾ ਪ੍ਰਦਾਨ ਕੀਤੀ। ਉਨ੍ਹਾਂ ਨੇ ਉਹ ਕੁਝ ਕਰ

ਵਿਖਾਇਆ ਜਿਸ ਦਾ ਪੂਰਵ-ਵਰਤੀ ਮਹਾ ਪੁਰਖਾਂ ਨੂੰ ਫੁਰਨਾ ਵੀ ਨਹੀਂ ਸੀ ਫੁਰਿਆ। ਸਚਮੁਚ ਉਹ ਯੁਗ ਦੀਆਂ ਪਰਿਸਥਿਤੀਆਂ ਦੇ ਅਨੁਕੂਲ ਪੁਰਸ਼ ਸਨ।

ਹਾਰੇ ਹੋਏ ਅਤੇ ਨਿਰਾਦਰੇ ਲੋਕਾਂ ਦੀਆਂ ਅਲਸਾਈਆਂ ਸ਼ਕਤੀਆਂ ਨੂੰ ਉਭਾਰਨ ਲਈ ਉਨ੍ਹਾਂ ਨੇ ਸਾਹਿਤ ਨਿਰਮਾਣ ਦਾ ਸੰਕਲਪ ਬਣਾਇਆ। ਆਪ ਵੀਰਤਾ-ਪੂਰਣ ਬਾਣੀ ਲਿਖੀ ਅਤੇ ਥਾਂ ਥਾਂ ਤੋਂ ਵਿਦਵਾਨ ਪੁਰਸ਼ਾਂ ਦੀ ਭਾਲ ਕਰ ਕੇ ਉਨ੍ਹਾਂ ਨੂੰ ਆਪਣੇ ਪਾਸ ਆਸਰਾ ਦਿੱਤਾ, ਉਨ੍ਹਾਂ ਤੋਂ ਵੀਰ ਕਾਵਿ ਦੀ ਰਚਨਾ ਕਰਵਾਈ।

'ਅਪਨੀ ਕਥਾ' ਅਨੁਸਾਰ ਗੁਰੂ ਜੀ ਪਰਮਾਤਮਾ ਵਲੋਂ ਘਲੇ ਹੋਏ ਇਕ ਵਿਸ਼ੇਸ਼ ਪ੍ਰਤਿਨਿਧੀ ਸਨ। ਧਰਮ ਦੀ ਸਥਾਪਨਾ ਅਤੇ ਸੰਤਾਂ ਦਾ ਉਧਾਰ ਉਨ੍ਹਾਂ ਦੇ ਅਵਤਰਣ ਦਾ ਮੁੱਖ ਉਦੇਸ਼ ਸੀ। ਉਦੋਂ ਰਾਸ਼ਟਰ ਸੁਤੰਤ੍ਰਤਾ ਦੀ ਭਾਵਨਾ ਸੈਨਿਕ ਸੰਗਠਨ ਅਤੇ ਵੈਰੀ ਨੂੰ ਨਾਸ਼ ਕਰਨ ਦੇ ਰੂਪ ਵਿਚ ਉਪਸਥਿਤ ਹੋਈ ਸੀ। ਇਸੇ ਲਈ ਰਖਿਆ ਦਲ ਦੇ ਰੂਪ ਵਿਚ ਖਾਲਸੇ ਦਾ ਨਿਰਮਾਣ ਕੀਤਾ ਗਿਆ, ਉਸ ਨੂੰ ਦੁਲਾਰਨ ਲਈ ਲੋਰੀਆਂ ਦੀ ਥਾਂ ਤੇ ਵੀਰ ਬਾਣੀ ਰਚੀ ਗਈ, ਉਸ ਦੇ ਮਨ ਨੂੰ ਪਰਚਾਉਣ ਲਈ ਤਲਵਾਰਾਂ, ਤੀਰਾਂ, ਤੁਫੰਗਾਂ ਦੇ ਖਿਡੌਣਿਆਂ ਦਾ ਪ੍ਰਬੰਧ ਕੀਤਾ ਗਿਆ। ਇਸ ਤਰ੍ਹਾਂ ਊਸ਼ਾ ਦੇ ਬਾਲਕ ਨੇ ਸੰਧਿਆ ਦੇ ਸਡੋਲ ਸ਼ਰੀਰ ਨੂੰ ਆਪਣੇ ਤੇਜ ਦੇ ਸ਼ਸਤ੍ਰਾਂ ਨਾਲ ਕਟ ਵਢ ਕੇ ਸਾਰਾ ਵਾਤਾਵਰਣ ਲੋਹਿਤ ਕਰ ਦਿੱਤਾ।

ਗੁਰੂ ਜੀ ਨੇ ਆਪਣੀ ਬਾਣੀ ਵਿਚ ਜਾਤੀ ਸੰਬੰਧੀ ਏਕਤਾ ਤੇ ਬਹੁਤ ਬਲ ਦਿੱਤਾ, ਸਾਰੀ ਮਨੁਖ ਜਾਤੀ ਨੂੰ ਸਮਾਨ ਸਮਝਿਆ, ਧਰਮ ਅਤੇ ਸੰਸਕ੍ਰਿਤੀ ਦੀ ਏਕਤਾ ਨੂੰ ਸਮਰਥਨ ਪ੍ਰਦਾਨ ਕੀਤਾ। ਆਪਣੇ ਅਨੁਯਾਈਆਂ ਦੇ ਮਨ ਵਿਚ ਚੇਤਨਾ ਅਤੇ ਸੰਗਠਨ ਦੀ ਅਜੇਹੀ ਭਾਵਨਾ ਭਰੀ ਕਿ ਉਹ ਰਾਜਨੈਤਿਕ ਅਕਾਂਖਿਆ ਵੀ ਪ੍ਰਗਟ ਕਰਨ ਲਗ ਪਏ ਅਤੇ ਸਮਾਂ ਆਉਣ ਤੇ ਹਰ ਪਾਸੇ ਸਿੱਖਾਂ ਦਾ ਰਾਜਨੈਤਿਕ ਮਹੱਤਵ ਵੀ ਸਥਾਪਿਤ ਹੋ ਗਿਆ।

ਇਤਿਹਾਸਿਕ ਪਰੰਪਰਾ ਨੂੰ ਜੀਵਿਤ ਰਖਣ ਨਾਲ ਕੌਮਾਂ ਕਦੇ ਵੀ ਮਰ ਨਹੀਂ ਸਕਦੀਆਂ—ਇਸ ਸਿੱਧਾਂਤ ਅਨੁਸਾਰ ਗੁਰੂ ਜੀ ਨੇ ਬੀਤੇ ਯੁਗ ਦੇ ਭਾਰਤੀ ਵੀਰਾਂ ਅਤੇ ਰਾਸ਼ਟਰ ਨਾਇਕਾਂ ਦੀਆਂ ਕਹਾਣੀਆਂ ਦੁਆਰਾ ਜਨਤਾ ਵਿਚ ਫਿਰ ਜਾਗ੍ਰਿਤੀ ਲਿਆਂਦੀ, ਪੁਰਾਤਨ ਸਾਹਿਤ ਨੂੰ ਸਾਮਿਅਕ ਸਮਸਿਆ ਦੇ ਸਮਾਧਾਨ ਲਈ ਵਰਤਿਆ ਅਤੇ ਮਨੋਰਥ ਦੀ ਪੂਰਤੀ ਲਈ ਪੁਰਾਤਨ ਕਥਾਵਾਂ ਵਿਚ ਘਟਨਾਗਤ ਅਤੇ ਚਰਿਤ੍ਰਗਤ ਕਈ ਪਰਿਵਰਤਨ ਵੀ ਲਿਆਂਦੇ। ਇਨ੍ਹਾਂ ਵਿਚੋਂ ਅਵਤਾਰਾਂ ਦੇ ਚਰਿਤ੍ਰਾਂ ਵਿਚ ਵੀਰਤਾ ਦਾ ਆਰੋਪ ਕਰਨਾ ਮੁੱਖ ਪਰਿਵਰਤਨ ਸੀ। 'ਦਸਮ ਗ੍ਰੰਥ' ਵਿਚ ਚਿਤਰੇ ਸਾਰੇ ਅਵਤਾਰ ਹਢ ਮਾਸ ਦੇ ਪ੍ਰਾਣੀ ਹਨ, ਯੁੱਧ ਵਿਚ ਹਥਿਆਰ ਚੁਕਦੇ ਹਨ, ਸ਼ਸਤ੍ਰ ਸਜਿਤ ਹੋ ਕੇ ਬੜਾ ਭਿਆਨਕ ਯੁੱਧ ਕਰਦੇ ਹਨ। ਇਸ ਤੋਂ ਇਲਾਵਾ ਅਵਤਾਰਾਂ ਦੀਆਂ ਕਥਾਵਾਂ ਵਿਚ ਮੂਲ ਆਧਾਰ ਕਥਾ ਅੰਸ਼ ਕੇਵਲ ਪ੍ਰਸੰਗ ਪੂਰਤੀ ਲਈ ਲਏ ਗਏ ਹਨ, ਯੁੱਧ ਦੇ ਪ੍ਰਸੰਗਾਂ ਤੋਂ ਭਿੰਨ ਕਿਸੇ ਹੋਰ ਸਥਲ ਤੇ ਕਵੀਆਂ ਦਾ ਮਨ ਨਹੀਂ ਰੰਮਿਆ।

ਪੁਰਾਤਨ ਕਥਾਵਾਂ ਵਿਚ ਜਿਥੇ ਯੁੱਧ ਦਾ ਚਿਤ੍ਰਣ ਨਹੀਂ ਹੋਇਆ, ਉਥੇ ਵੀ ਯੁੱਧ ਦੀਆਂ ਘਟਨਾਵਾਂ ਲਿਆਂਦੀਆਂ ਗਈਆਂ। ਚਰਿਤ੍ਰ ਨਾਇਕਾਂ ਤੋਂ ਇਲਾਵਾ ਬਾਲਕਾਂ ਤੋਂ ਵੀ ਘੋਰ ਯੁੱਧ ਕਰਵਾਇਆ ਗਿਆ। ਅਨੇਕਾਂ ਇਸਤ੍ਰੀਆਂ ਨੇ ਵੀ ਭਿਆਨਕ ਯੁੱਧ ਕੀਤੇ। ਅਸਲ ਵਿਚ, ਉਦੋਂ ਰਾਸ਼ਟਰ ਦੀ ਵਿਕਟ ਸਥਿਤੀ ਨੂੰ ਸੁਧਾਰਨ ਅਤੇ ਸਤੰਤ੍ਰਤਾ ਦੀ ਪ੍ਰਾਪਤੀ ਲਈ ਸਮਾਜ ਦੇ ਹਰ ਇਕ ਪ੍ਰਾਣੀ, ਕੀ ਮਰਦ ਕੀ ਇਸਤ੍ਰੀ, ਕੀ ਬਿਰਧ ਕੀ ਬਾਲਕ, ਸਭ ਦੇ ਯੋਗਦਾਨ ਦੀ ਲੋੜ ਸੀ ਅਤੇ ਉਨ੍ਹਾਂ ਸਭ ਨੂੰ ਉਤਸਾਹਿਤ ਅਤੇ ਪ੍ਰੇਰਿਤ ਕਰਨ ਲਈ 'ਦਸਮ ਗ੍ਰੰਥ' ਵਿਚਲੀਆਂ ਵੀਰਤਾ-ਪੂਰਣ ਕਥਾਵਾਂ ਰਚੀਆਂ ਗਈਆਂ ਅਤੇ ਉਨ੍ਹਾਂ ਦਾ ਪ੍ਰਭਾਵ ਵੀ ਆਸ ਅਨੁਰੂਪ ਪਿਆ।

'ਦਸਮ ਗ੍ਰੰਥ' ਦੇ ਸਾਹਿਤ ਦੀ ਮੂਲ ਭਾਵਨਾ ਵੀਰ ਭਾਵਨਾ ਹੈ। ਮੂਲ ਆਧਾਰ ਪੌਰਾਣਿਕ ਕ੍ਰਿਤੀਆਂ ਦੀ ਵੀ ਇਹੀ ਭਾਵਨਾ ਰਹੀ ਸੀ। 'ਦਸਮ ਗ੍ਰੰਥ' ਵਿਚ ਕਸ਼ਤ੍ਰੀਆਂ ਵਾਂਗ ਯੁੱਧ ਵਿਚ ਸ਼ਹੀਦੀਆਂ ਪ੍ਰਾਪਤ ਕਰਨ ਦੀ ਅਦਮਜ ਚਾਹ ਪ੍ਰਗਟ ਕੀਤੀ ਗਈ ਹੈ। ਆਪਣੇ ਇਸ਼ਟ ਦੇਵਾਂ ਤੋਂ ਵੀ ਰਣ ਵਿਚ ਜੂਝਣ ਦੇ ਵਰਦਾਨ ਦੀ ਯਾਚਨਾ ਕੀਤੀ ਗਈ ਹੈ। ਯੁੱਧ ਵਿਚ ਜੂਝ ਮਰਣ ਵਾਲੇ ਅਤੇ ਹਰ ਸਮੇਂ ਮਨ ਵਿਚ ਯੁੱਧ ਬਾਰੇ ਸੋਚਣ ਵਾਲੇ ਮਨੁਖ ਦੇ ਜੀਵਨ ਨੂੰ ਧੰਨ ਸਮਝਿਆ ਗਿਆ ਹੈ। ਸਚਮੁਚ ਇਸ ਗ੍ਰੰਥ ਦੀ ਪੰਕਤੀ ਪੰਕਤੀ ਵੀਰ ਭਾਵਨਾ ਨੂੰ ਉਤੇਜਿਤ ਕਰਦੀ ਹੈ।

ਇਸ ਵਿਚ ਸੰਕਲਿਤ ਸਾਹਿਤ ਦਾ ਮੂਲ ਸਥਾਈ ਭਾਵ ਉਤਸਾਹ ਹੈ। ਚਾਰ ਪ੍ਰਕਾਰ ਦੇ ਵੀਰਾਂ ਵਿਚੋਂ ਇਥੇ ਯੁੱਧ ਵੀਰ ਅਤੇ ਧਰਮ ਵੀਰ ਦੀ ਸਥਾਪਨਾ ਹੋਈ ਹੈ। ਗੁਰੂ ਤੇਗ਼ ਬਹਾਦੁਰ ਦਾ ਚਰਿਤ੍ਰ ਇਕ ਅਨੂਪਮ ਧਰਮ ਵੀਰ ਦਾ ਚਰਿਤ੍ਰ ਹੈ। ਦਸਮ ਗੁਰੂ ਦਾ ਆਪਣਾ ਅਵਤਰਣ ਵੀ ਸ਼ੁੱਧ, ਸਾਤਵਿਕ ਅਤੇ ਨਿਆਇ-ਸੰਗਤ ਧਰਮ ਦੀ ਸਥਾਪਨਾ ਲਈ ਹੋਇਆ ਸੀ। ਇਸ ਗ੍ਰੰਥ ਵਿਚ ਚਿਤਰੇ ਲਗਭਗ ਸਾਰੇ ਨਾਇਕ ਅਤੇ ਪ੍ਰਤਿ-ਨਾਇਕ ਯੁੱਧ ਵੀਰ ਹਨ। ਧਰਮ ਯੁੱਧ ਲਈ ਯੁੱਧ-ਵੀਰਤਾ ਪੂਰਕ ਰੂਪ ਵਿਚ ਚਿਤਰੀ ਗਈ ਹੈ। ਭਾਰਤ ਦੀ ਨਿਰਉਤਸਾਹੀ ਜਨਤਾ ਦੇ ਮਨ ਵਿਚ ਯੁੱਧ ਲਈ ਉਮਾਹ ਭਰਨ ਵਾਸਤੇ ਯੁੱਧ ਦੇ ਪ੍ਰਚਲਿਤ ਭੈਦਾਇਕ ਸੰਕਲਪ ਨੂੰ ਬਦਲ ਕੇ ਉਸ ਨੂੰ ਸੁਖਦ, ਮਨੋਰੰਜਕ ਅਤੇ ਆਕਰਸ਼ਕ ਕਾਰਜ ਦਸਿਆ ਗਿਆ ਹੈ। ਉਪਮਾਵਾਂ, ਉਤਪ੍ਰੇਖਿਆਵਾਂ ਅਤੇ ਰੂਪਕਾਂ ਦੁਆਰਾ ਯੁੱਧ ਨੂੰ ਫਾਗ, ਵਿਆਹ, ਨਾਚਘਰ, ਮੈਖਾਨਾ, ਖੇਡ, ਵਰਸ਼ਾ, ਨਦੀ, ਸਾਗਰ ਆਦਿ ਦੇ ਹਰਮਨ ਪਿਆਰੇ ਰੂਪਾਂ ਵਿਚ ਚਿਤਰਿਆ ਗਿਆ ਹੈ ਅਤੇ ਇਸ ਦਾ ਜਨ ਜੀਵਨ ਨਾਲ ਸੰਬੰਧ ਸਥਾਪਿਤ ਕੀਤਾ ਗਿਆ ਹੈ। ਅਵਤਾਰੀ ਸ਼ਕਤੀਆਂ ਵਿਚ ਮਾਨਵਤਾ ਦਾ ਆਰੋਪ ਕਰ ਕੇ ਉਨ੍ਹਾਂ ਦੇ ਕ੍ਰਿਤਾਂ ਪ੍ਰਤਿ ਜਨਤਾ ਵਿਚ ਅਨੁਕਰਣ ਦੀ ਭਾਵਨਾ ਪੈਦਾ ਕੀਤੀ ਗਈ ਹੈ। ਵੀਰਾਂ ਦਾ ਚਰਿਤ੍ਰ-ਚਿਤ੍ਰਣ ਕਰਨ ਵੇਲੇ ਸ੍ਵਪੱਖ ਅਤੇ ਪਰਪੱਖ ਦੀ ਭਾਵਨਾ ਨੂੰ ਸਥਾਨ ਨ ਦੇ ਕੇ ਵੀਰਤਾ ਦਾ ਸੰਤੁਲਿਤ ਚਿਤ੍ਰਣ ਹੋਇਆ ਹੈ।

ਵੀਰ ਭਾਵਨਾ ਨੂੰ ਪੈਦਾ ਕਰਨ ਲਈ ਅਤੇ ਅਸਤਿ ਉਤੇ ਸਤਿ ਦੀ ਜਿਤ

ਵਿਖਾਉਣ ਲਈ ਕੇਵਲ ਪ੍ਰਤਿਦੁਅੰਦੀ ਯੋਧਿਆਂ ਨੂੰ ਹੀ ਨਹੀਂ ਚਿਤਰਿਆ ਗਿਆ ਸਗੋਂ ਮਕੋਵਿਕਾਰਾਂ ਦੇ ਨਾਇਕ ਅਵਿਵੇਕ ਅਤੇ ਮਨੋਭਾਵਾਂ ਦੇ ਨਾਇਕ ਵਿਵੇਕ ਦਾ ਪਰਸਪਰ ਸੰਘਰਸ਼ ਵਿਖਾ ਕੇ ਮਨੋਭਾਵਾਂ ਦੀ ਜਿਤ ਦਸੀ ਗਈ ਹੈ। ਇਸ ਨਾਲ ਮਨੁਖੀ ਮਨ ਦੀਆਂ ਸਾਰੀਆਂ ਸਦ-ਵ੍ਰਿਤੀਆਂ ਨੂੰ ਵੀਰਤਾਮਈ ਕਰ ਦਿੱਤਾ ਗਿਆ ਹੈ। ਵੀਰ ਯੋਧਿਆਂ ਦਾ ਯਤ੍ਰ ਤਤ੍ਰ ਪੂਰਾ ਆਦਰ ਸਤਿਕਾਰ ਕੀਤਾ ਗਿਆ ਹੈ ਅਤੇ ਉਨ੍ਹਾਂ ਦੇ ਕ੍ਰਿਤਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ। ਵੀਰ ਰਸ ਦੇ ਸਹਾਇਕ ਰਸਾਂ ਦੇ ਚਿਤ੍ਰਣ ਤੋਂ ਛੁਟ ਲਲਿਤ ਰਸਾਂ ਦੇ ਪ੍ਰਸੰਗਾਂ ਵਿਚ ਵੀਰ ਰਸ ਦਾ ਸਮਾਵੇਸ਼ ਕਰ ਦਿੱਤਾ ਗਿਆ ਹੈ। ਸਚਮੁਚ 'ਦਸਮ ਗ੍ਰੰਥ' ਦੇ ਸ਼ਬਦ ਸ਼ਬਦ ਤੋਂ, ਪੰਕਤੀ ਪੰਕਤੀ ਤੋਂ ਵੀਰ ਰਸ ਦੀ ਨਿਸ਼ਪਤੀ ਹੋਈ ਹੈ। ਵੀਰ ਰਸ ਦੀ ਇਸ ਅਪੂਰਵ ਅਭਿਵਿਅਕਤੀ ਨੇ ਦਸਮ ਗੁਰੂ ਦੇ ਅਨੁਯਾਈਆਂ ਵਿਚ ਰਾਸ਼ਟਰ ਕਲਿਆਣ ਅਤੇ ਅਰਿ ਸੰਘਾਰ ਦੀ ਪ੍ਰਬਲ ਭਾਵਨਾ ਭਰ ਦਿੱਤੀ ਹੈ।

ਧਰਮ ਯੁੱਧ ਲਈ ਲਿਖੇ ਗਏ ਸਾਹਿਤ ਵਿਚ ਯੁੱਧ ਦਾ ਵਰਣਨ ਹੋਣਾ ਸੁਭਾਵਿਕ ਹੈ। 'ਦਸਮ ਗ੍ਰੰਥ' ਦੀਆਂ ਬਚਿਤ੍ਰ ਨਾਟਕ, (ਅਪਨੀ ਕਥਾ, ਚੰਡੀ ਚਰਿਤ੍ਰ ੧, ਚੰਡੀ ਚਰਿਤ੍ਰ ੨, ਚੌਬੀਸਾਵਤਾਰ, ਉਪਾਵਤਾਰ) ਅਤੇ ਚੰਡੀ ਦੀ ਵਾਰ ਯੁੱਧ ਪ੍ਰਧਾਨ ਰਚਨਾਵਾਂ ਹਨ। ਇਨ੍ਹਾਂ ਵਿਚ ਯੁੱਧ ਨੂੰ ਦੋ ਸ਼ੈਲੀਆਂ ਵਿਚ ਵਰਣਿਤ ਕੀਤਾ ਗਿਆ ਹੈ— ਪ੍ਰਕ੍ਰਿਤ ਸ਼ੈਲੀ ਅਤੇ ਅਪ੍ਰਕ੍ਰਿਤ ਸ਼ੈਲੀ। ਯੁੱਧ ਦੇ ਸ਼ੰਕਾ ਪੱਖ ਤੋਂ ਲੈ ਕੇ ਸਮਾਧਾਨ ਪੱਖ ਦੇ ਅੰਗ ਪ੍ਰਤਿਅੰਗ ਦਾ ਇਨ੍ਹਾਂ ਕ੍ਰਿਤੀਆਂ ਵਿਚ ਚਿਤ੍ਰਣ ਹੋਇਆ ਹੈ। ਸੂਰਵੀਰਾਂ ਅੰਦਰ ਬਦਲੇ ਦੀ ਭਾਵਨਾ, ਉਨ੍ਹਾਂ ਦੀ ਪਰਸਪਰ ਸਲਾਹ, ਮੰਤ੍ਰਣਾ ਅਤੇ ਪ੍ਰਤਿਗਿਆ, ਯੁੱਧ ਲਈ ਸੈਨਾ ਦਾ ਇਕੱਠਾ ਕਰਨਾ, ਸੈਨਾ ਦਾ ਯੁੱਧ-ਭੂਮੀ ਲਈ ਪ੍ਰਸਥਾਨ, ਕਿਲ੍ਹੇ ਤੋਂ ਬਾਹਿਰ ਨਿਕਲਦੀ ਸੈਨਾ, ਰਣ ਸੱਜਾ, ਨਾਇਕਾਂ ਦਾ ਬੀੜਾ ਚੁਕਣਾ, ਗਾਨਾ ਬੰਨ੍ਹਣਾ ਆਦਿ ਸ਼ੰਕਾ ਪੱਖ ਦੇ ਅਨੇਕ ਪਹਿਲੂਆਂ ਨੂੰ ਬੜੀ ਸੂਖਮਤਾ ਨਾਲ ਚਿਤਰਿਆ ਗਿਆ ਹੈ। ਪਰ 'ਦਸਮ ਗ੍ਰੰਥ' ਮੁੱਖ ਤੌਰ ਤੇ ਯੁੱਧ ਦੇ ਸੰਘਰਸ਼ ਪੱਖ ਨੂੰ ਚਿਤਰਦਾ ਹੈ। ਸੈਨਾਵਾਂ ਦਾ ਇਕ ਦੂਜੇ ਤੇ ਆਕ੍ਰਮਣ, ਸੂਰਵੀਰਾਂ ਦਾ ਦੁਅੰਦ ਯੁੱਧ, ਪਰਸਪਰ ਗਰਵ-ਉਕਤੀਆਂ, ਸ਼ਸਤ੍ਰਾਂ ਦਾ ਪ੍ਰਹਾਰ, ਮੁੰਡ ਅਤੇ ਕਬੰਧ ਯੁੱਧ, ਮੁਸ਼ਟ ਯੁੱਧ, ਤੁਮੁਲ ਯੁੱਧ, ਰਣ ਤੱਤੇ ਦੇ ਦ੍ਰਿਸ਼, ਯੁੱਧ ਕਰਦੇ ਯੋਧਿਆਂ ਦੀ ਆਕ੍ਰਿਤੀ ਅਤੇ ਵਿਅਕਤਿਤਵ, ਨਗਾਰਿਆਂ ਦੀ ਗੁੰਜਾਰ ਆਦਿ ਸੰਘਰਸ਼ ਦੇ ਸਾਰਿਆਂ ਪੱਖਾਂ ਦਾ ਸਾਂਗੋਪਾਂਗ ਵਰਣਨ 'ਦਸਮ ਗ੍ਰੰਥ' ਨੂੰ ਯੁੱਧ ਦੀ ਚਾਲੂ ਰਿਪੋਰਟ ਦਾ ਰੂਪ ਪ੍ਰਦਾਨ ਕਰ ਦਿੰਦਾ ਹੈ।

ਹਾਰੇ ਹੋਏ ਪੱਖ ਦੀ ਆਤਮ-ਗਿਲਾਨੀ, ਦੁਰ-ਦਸ਼ਾ ਅਤੇ ਇਸਤ੍ਰੀਆਂ ਤੇ ਬਾਲਕਾਂ ਦਾ ਰੁਦਨ ਅਤੇ ਦੂਜੇ ਪਾਸੇ ਜਿਤੇ ਹੋਇਆਂ ਦਾ ਸ੍ਵ-ਪੱਖੀਆਂ ਵਲੋਂ ਸੁਆਗਤ ਆਦਿ ਨੂੰ ਚਿਤਰ ਕੇ ਸਮਾਧਾਨ ਪੱਖ ਦੇ ਸਾਰੇ ਪਹਿਲੂਆਂ ਤੇ ਪ੍ਰਕਾਸ਼ ਪਾਇਆ ਗਿਆ ਹੈ। ਪਰ ਇਹ ਯੁੱਧ ਵਰਣਨ ਨਰ-ਸੰਘਾਰ ਲਈ ਨਹੀਂ ਹੋਇਆ, ਸਗੋਂ ਸਤਿ ਦੀ ਅਸਤਿ ਉਤੇ ਜਿਤ ਦਸਣ ਲਈ ਸਾਮਿਆਕ ਪਰਿਸਥਿਤੀਆਂ ਅਨੁਸਾਰ ਭਾਰਤਵਾਸੀਆਂ ਨੂੰ

ਸ੍ਵ-ਰਖਿਆ, ਸੁਤੰਤ੍ਰਤਾ ਅਤੇ ਰਾਸ਼ਟਰ-ਕਲਿਆਣ ਲਈ ਤਿਆਰ ਕਰਨ ਅਤੇ ਉਨ੍ਹਾਂ ਦੇ ਮਨ ਵਿਚ ਯੁੱਧ ਵਾਸਤੇ ਅਨੁਰਾਗ ਪੈਦਾ ਕਰਨ ਲਈ ਹੋਇਆ ਹੈ।

ਸਚਮੁਚ ਗੁਰੂ ਗੋਬਿੰਦ ਸਿੰਘ ਜੀ ਨੇ ਮਰ ਚੁਕੇ ਰਾਸ਼ਟਰ ਨੂੰ ਫਿਰ ਤੋਂ ਪ੍ਰਾਣਵਾਨ ਬਣਾ ਦਿੱਤਾ, ਪਦ-ਦਲਿਤਾਂ ਨੂੰ ਸਰਦਾਰਾਂ ਦੀ ਪਦਵੀ ਦੇ ਦਿੱਤੀ, ਅਸਤਿ ਨੂੰ ਖ਼ਤਮ ਕਰ ਕੇ ਸਤਿ ਦੀ ਸਥਾਪਨਾ ਕੀਤੀ, ਚਿੜੀਆਂ ਨੂੰ ਬਾਜ਼ਾਂ ਨਾਲ ਲੜਾਇਆ, ਆਪਣਾ ਸਭ ਕੁਝ ਵਾਰ ਕੇ ਦੇਸ਼ ਨੂੰ ਸੁਤੰਤ੍ਰਤਾ ਦੀ ਪ੍ਰਾਪਤੀ ਲਈ ਤਿਆਰ ਕੀਤਾ, ਉਸ ਦੀ ਆਨ ਅਤੇ ਸ਼ਾਨ ਨੂੰ ਬਚਾਇਆ। ਧੰਨ ਉਹ ਜਨਨੀ, ਧੰਨ ਉਹ ਪਿਤਾ, ਧੰਨ ਉਹ ਦੇਸ਼ ਜਿਸ ਨੇ ਗੁਰੂ ਗੋਬਿੰਦ ਸਿੰਘ ਵਰਗੇ ਰਣ-ਬਾਂਕੁਰੇ ਨੂੰ ਜਨਮ ਦਿੱਤਾ।

"ਧੰਨੁ ਸੁ ਦੇਸੁ ਜਹਾ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਓ।"